ੴ

ਸਤਿਗੁਰ ਪ੍ਰਸਾਦਿ॥

# ਸ਼ਹੀਦ ਭਾਈ ਮਨੀ ਸਿੰਘ
# ਅਤੇ
# ਬੰਸ ਸ਼ਹੀਦਾਂ

ਡਾ. ਹਰਭਜਨ ਸਿੰਘ ਸੇਖੋਂ, ਦਾਖਾ

# ਸਮਰਪਣ

ਲਾਸਾਨੀ ਸ਼ਹੀਦ ਭਾਈ ਮਨੀ ਸਿੰਘ ਅਤੇ ਉਨ੍ਹਾਂ ਦੀ
ਬੰਸ ਦੇ ਮਹਾਨ ਧਰਮੀ ਅਤੇ ਅਣਖੀਲੇ ਯੋਧਿਆਂ ਨੂੰ
ਜਿਨ੍ਹਾਂ ਦੇਸ਼, ਕੌਮ ਅਤੇ ਧਰਮ ਦੀ ਖ਼ਾਤਰ
ਗੁਰੂ ਭਾਣੇ ਵਿੱਚ ਰਹਿ ਕੇ ਸ਼ਹੀਦੀਆਂ ਦਿੱਤੀਆਂ।

# ਤਤਕਰਾ


ਪੰਨਾ

**ਮੁੱਖ ਬੰਦ** 1

**ਦੋ ਸ਼ਬਦ** **6**

**ਭੂਮਿਕਾ** **8**

**ਅਧਿਆਏ 1 – ਜੀਵਨ ਬਿਓਰਾ ਭਾਈ ਮਨੀ ਸਿੰਘ ਜੀ** **12**

1.1 ਪਰਮਾਰ (ਪੰਵਾਰ) ਵੰਸ਼ 14

1.2 ਗੁਰੂ ਘਰ ਨਾਲ ਨੇੜਤਾ 17

1.3 ਭਾਈ ਮਨੀ ਸਿੰਘ ਦੀ ਸ਼ਾਦੀ 18

1.4 ਸਤਿਗੁਰਾਂ ਦਾ ਮੁਰੀਦ ਬਣ ਜਾਣਾ 20

1.5 ਦੀਵਾਨ ਦੀ ਉਪਾਧੀ 27

1.6 ਖੰਡੇ-ਬਾਟੇ ਦੀ ਪਹੁਲ ਛਕਣਾ 29

1.7 ਹਰਿਮੰਦਰ ਸਾਹਿਬ ਦੀ ਸੇਵਾ ਸੰਭਾਲਣੀ 31

1.8 ਧਰਮ-ਯੁੱਧਾਂ ਵਿੱਚ ਸ਼ਮੂਲੀਅਤ 33

1.9 ਭਾਈ ਸਾਹਿਬ ਨੂੰ ਗੁਰੂ ਜੀ ਵੱਲੋਂ ਹੁਕਮਨਾਮੇ ਦੀ ਬਖਸ਼ਿਸ਼ 35

1.10 ਚਮਕੌਰ ਦੀ ਅਣੋਖੀ ਜੰਗ 36

1.11 ਬਾਬਾ ਬੰਦਾ ਸਿੰਘ ਬਹਾਦਰ ਦੀ ਚੱਪੜ-ਚਿੜੀ ਦੀ ਜੰਗ ਵਿੱਚ ਮੱਦਦ ਕਰਨਾ 39

1.12 ਬੰਦਈ ਖ਼ਾਲਸਾ ਅਤੇ ਤੱਤ ਖ਼ਾਲਸਾ (ਅਕਾਲ ਪੁਰਖੀਆਂ) ਵਿੱਚਕਾਰ ਸੁਲਾਹ-ਸਫ਼ਾਈ ਕਰਾਉਣੀ 42

1.13 ਭਾਈ ਮਨੀ ਸਿੰਘ ਦੀ ਲਾਸਾਨੀ ਸ਼ਹੀਦੀ 48

1.14 ਸ਼ਹੀਦੀਆਂ ਉਪਰੰਤ ਦੇ ਹਾਲਾਤ 55

1.15 ਦਮਦਮੀ ਟਕਸਾਲ ਵਿੱਚ ਨਿਭਾਈ ਵੱਡੀ ਭੂਮਿਕਾ 62

**ਅਧਿਆਏ 2 – ਬੰਸ ਦੇ ਸ਼ਹੀਦ** 77

2.1 ਭਾਈ ਸੁਹੇਲਾ 78

2.2 ਭਾਈ ਦਿਆਲ ਦਾਸ 79

2.3 ਭਾਈ ਹਰੀ ਚੰਦ 80

2.4 ਭਾਈ ਸੋਹਨ ਚੰਦ 81

2.5 ਭਾਈ ਲਹਿਨੂ 82

2.6 ਭਾਈ ਭਗਵਾਨ ਸਿੰਘ 83

2.7 ਭਾਈ ਕਲਿਆਣ ਸਿੰਘ 84

2.8 ਭਾਈ ਨੰਦ ਸਿੰਘ 85

2.9 ਭਾਈ ਆਲਮ ਸਿੰਘ ਚੌਰ-ਬਰਦਾਰ 86

2.10 ਭਾਈ ਸੁੱਖਾ ਸਿੰਘ 86

2.11 ਭਾਈ ਬਾਘ ਸਿੰਘ 86

2.12 ਭਾਈ ਮਥਰਾ ਸਿੰਘ 87

2.13 ਭਾਈ ਗੋਕਲ ਸਿੰਘ 87

2.14 ਭਾਈ ਜੀਵਨ ਸਿੰਘ 88

2.15 ਸਰਸਾ ਨਦੀ ਤੇ ਹੋਈ ਜੰਗ ਦੇ ਸ਼ਹੀਦ (ਭਾਈ ਉਦੈ ਸਿੰਘ, ਭਾਈ ਬਚਿੱਤਰ ਸਿੰਘ) 89

2.16 ਚਮਕੌਰ ਦੀ ਕੱਚੀ ਗੜ੍ਹੀ ਦੀ ਜੰਗ ਦੇ ਸ਼ਹੀਦ (ਭਾਈ ਅਨਿਕ ਸਿੰਘ, ਭਾਈ ਅਜਬ ਸਿੰਘ, ਭਾਈ ਆਜਾਇਬ ਸਿੰਘ, ਭਾਈ ਦਾਨ ਸਿੰਘ, ਭਾਈ ਸੰਤ ਸਿੰਘ) 94

2.17 ਮੁਕਤਸਰ ਜੰਗ ਦੇ ਸ਼ਹੀਦ (ਭਾਈ ਰਾਇ ਸਿੰਘ, ਭਾਈ ਮਹਾਂ ਸਿੰਘ, ਭਾਈ ਸੀਤਲ ਸਿੰਘ) 98

2.18 ਦੱਖਣ ਵਲ ਨੂੰ ਚਾਲੇ ਸਮੇਂ ਭਾਈ ਮਾਨ ਸਿੰਘ ਨਿਸ਼ਾਨਚੀ ਦੀ ਸ਼ਹਾਦਤ 103

2.19 ਸਰਹਿੰਦ ਫ਼ਤਹਿ ਦੌਰਾਨ ਚੱਪੜ-ਚਿੜੀ ਦੀ ਜੰਗ ਵਿੱਚ ਹੋਏ ਸ਼ਹੀਦ (ਭਾਈ ਸੰਗਰਾਮ ਸਿੰਘ, ਭਾਈ ਮਹਿਬੂਬ ਸਿੰਘ) 105

2.20 ਸਰਹਿੰਦ ਅਤੇ ਆਲੋਵਾਲ ਦੀ ਜੰਗ ਦੇ ਸ਼ਹੀਦ (ਭਾਈ ਸੁੱਖਾ ਸਿੰਘ ਬੰਗੇਸ਼ਰੀ, ਭਾਈ ਸ਼ਾਮ ਸਿੰਘ ਬੰਗੇਸ਼ਰੀ) 109

2.21 ਬਿਲਾਸਪੁਰ ਜੰਗ ਦੇ ਸ਼ਹੀਦ (ਭਾਈ ਕੇਸੋ ਸਿੰਘ, ਭਾਈ ਬਾਘ ਸਿੰਘ) 111

2.22 ਸਢੌਰੇ ਦੀ ਜੰਗ ਦੇ ਸ਼ਹੀਦ (ਭਾਈ ਮੋਹਰ ਸਿੰਘ, ਭਾਈ ਅਲਬੇਲ ਸਿੰਘ, ਭਾਈ ਸੈਣਾ ਸਿੰਘ) 112

2.23 ਦਿੱਲੀ ਵਿੱਚ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ ਹੋਏ ਸ਼ਹੀਦ (ਭਾਈ ਬਾਜ ਸਿੰਘ, ਭਾਈ ਭਗਵੰਤ ਸਿੰਘ, ਭਾਈ ਕੁਇਰ ਸਿੰਘ, ਭਾਈ ਸ਼ਾਮ ਸਿੰਘ, ਭਾਈ ਸ਼ੇਰ ਸਿੰਘ, ਭਾਈ ਨਾਹਰ ਸਿੰਘ, ਭਾਈ ਅਲਬੇਲ ਸਿੰਘ) 115

2.24 ਭਾਈ ਮਨੀ ਸਿੰਘ ਜੀ ਨਾਲ ਲਾਹੌਰ ਵਿਖੇ ਹੋਣ ਵਾਲੇ ਸ਼ਹੀਦ (ਭਾਈ ਗੁਲਜਾਰ ਸਿੰਘ, ਭਾਈ ਭੂਪਤ ਸਿੰਘ, ਭਾਈਰਣ ਸਿੰਘ ਬੰਗੇਸ਼ਰੀ, ਭਾਈ ਸੰਗਤ ਸਿੰਘ ਬੰਗੇਸ਼ਰੀ, ਭਾਈ ਜਗਤ ਸਿੰਘ, ਭਾਈ ਚਿਤਰ ਸਿੰਘ, ਭਾਈ ਗੁਰਬਖਸ਼ਸਿੰਘ) 121

# ਮੁੱਖ ਬੰਦ

ਬੰਦੇ ਦੇ ਜੀਵਨ ਵਿੱਚੋਂ ਜੇਕਰ ਅੱਖ, ਕੰਨ ਜਾਂ ਨੱਕ ਖ਼ਤਮ ਕਰ ਦਈਏ ਤਾਂ ਫ਼ਿਰ ਵੀ ਉਹ ਬੰਦਾ ਹੀ ਰਹਿੰਦਾ ਹੈ। ਪਰ ਜੇ ਬੰਦੇ ਦੇ ਜੀਵਨ ਵਿੱਚੋਂ ਅਣਖ ਖ਼ਤਮ ਹੋ ਜਾਵੇ ਤਾਂ ਉਹ ਸਿਰਫ ਅੰਨ ਦਾ ਕੀੜਾ ਹੀ ਰਹਿ ਜਾਂਦਾ ਹੈ। ਸੰਸਾਰੀ ਮਨੁੱਖਾਂ'ਤੇ ਗੌਰ ਨਾਲ ਨਜ਼ਰ ਮਾਰੀਏ ਤਾਂ ਹਰ ਦੇਸ਼ ਵਿੱਚ ਵੱਖ ਵੱਖ ਰੰਗਾਂ ਦੇ, ਵੱਖ ਵੱਖ ਸੋਚਾਂ ਦੇ ਅਤੇ ਵੱਖ ਵੱਖ ਧਰਮਾਂ ਦੇ ਸ਼ਰਧਾਲੂ ਲੋਕ ਵਸਦੇ ਹਨ। ਇਨ੍ਹਾਂ ਵਿੱਚ ਬਹੁਤ ਸਾਰੀਆਂ ਕੌਮਾਂ ਉਹ ਹਨ ਜਿਨ੍ਹਾਂ ਦਾ ਨਾ ਕੋਈ ਇਤਿਹਾਸ ਹੈ ਤੇ ਨਾ ਹੀ ਉਨ੍ਹਾਂ ਵਿੱਚ ਕੋਈ ਅਣਖ ਹੈ। ਪੰਜਾਬ ਦੇ ਸਿੱਖਾਂ ਨੂੰ ਇਹ ਵਡਮੁੱਲੀ ਦਾਤ ਦਸ ਗੁਰੂ ਸਾਹਿਬਾਨ ਨੇ ਬਖਸ਼ੀ ਹੈ।

ਸੰਸਾਰ ਦੇ ਤਕਰੀਬਨ ਹਰ ਦੇਸ਼ ਵਿੱਚ ਅੱਜ ਕਲ੍ਹ ਸਿੱਖਾਂ ਦਾ ਵਾਸਾ ਹੈ। ਇਨ੍ਹਾਂ ਨੇ ਹਰ ਥਾਂ ਆਪਣੀ ਵੱਖਰੀ ਪਹਿਚਾਣ ਬਣਾਈ ਹੈ ਤੇ ਗੁਰੂ ਦੇ ਦਰਸਾਏ ਮਾਰਗ 'ਤੇ ਚਲਦਿਆਂ ਹਰ ਖੇਤਰ ਵਿੱਚ ਵੱਡੀਆਂ ਵੱਡੀਆਂ ਮੱਲਾਂ ਮਾਰ ਰਹੇ ਨੇ। ਸੰਵਿਧਾਨ ਅਤੇ ਅਨੁਸਾਸ਼ਨ ਰਹਿਤ ਸਮਿਆਂ ਵਿੱਚ ਭਾਰਤ ਵਸਦੇ ਪੰਜਾਬੀਆਂ ਨੇ ਬੜੇ ਹੀ ਦੁੱਖੜੇ ਹੰਢਾਏ। ਇਸਲਾਮ ਧਰਮ ਦੇ ਕੱਟੜ ਪੰਥੀਆਂ ਹੱਥ ਜਦੋਂ ਵੀ ਸ਼ਕਤੀ ਆਈ ਉਨ੍ਹਾਂ ਧਰਮ ਪਰਿਵਰਤਨ ਤੋਂ ਬਿਨਾ ਜ਼ਰ, ਜ਼ੋਰੂ ਅਤੇ ਜ਼ਮੀਨ ਦੀ ਹਵਸ ਪੂਰਤੀ ਲਈ ਬੇ-ਹਿਸਾਬ ਖੂਨ ਡੋਲ੍ਹਿਆ। ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਖੂਨ-ਖਰਾਬੇ ਵਿਰੋਧ ਹਾਅ ਦਾ ਨਾਰ੍ਹਾ ਮਾਰਿਆ ਅਤੇ ਬਾਬਰ ਬਾਣੀ ਉਚਾਰਨ ਕਰ ਕੇ ਸਮੇਂ ਦੇ ਦੁਸ਼ਟ ਅਤੇ ਕੁਕਰਮੀ ਹਾਕਮਾਂ ਨੂੰ ਪਾਪ ਅਤੇ ਕੁਕਰਮ ਕਰਨ ਤੋਂ ਵਰਜਿਆ।

ਪੰਜਾਬ ਦੀ ਧਰਤੀ ਬੜਾ ਲੰਮਾ ਸਮਾਂ ਜਾਬਰਾਂ, ਜਰਵਾਣਿਆਂ ਅਤੇ ਲੁਟੇਰਿਆਂ ਦਾ ਮੁੱਖ ਅੱਡਾ ਰਹੀ ਤੇ ਪੰਜਾਬ ਦੇ ਜੰਮਿਆਂ ਨੂੰ ਨਿੱਤ ਨਵੀਆਂ ਮੁਸੀਬਤਾਂ ਝੱਲਣੀਆਂ ਪਈਆਂ। ਸੋਨੇ ਦੀ ਚਿੜੀ ਦੀ ਦੁਰਗਤੀ ਹੋਈ, ਧਨ ਦੌਲਤ, ਪਸ਼ੂ ਤਾਂ ਕੀ ਇਥੋਂ ਦੀਆਂ ਬਹੂ ਬੇਟੀਆਂ ਨੂੰ ਜ਼ਬਰੀ ਚੁੱਕ ਲਿਜਾਂਦੇ ਤੇ ਮੰਡੀਆਂ ਵਿੱਚ ਜਾ ਵੇਚਦੇ। ਇੱਕ ਬੰਦੇ ਵਲੋਂ ਹੀ ਸਤਾਰਾਂ ਹਮਲੇ ਕਰਨ ਕਰ ਕੇ ਦਰਿੰਦਗੀ ਨਾਚ ਨੱਚਦੀ ਰਹੀ, ਕਿਸੇ 'ਚ ਵੀ ਮੁਕਾਬਲਾ ਕਰਨ ਜਾਂ ਰੋਕਣ ਦੀ ਹਿੰਮਤ ਨਹੀਂ ਸੀ। ਪਰ ਸਿੱਖੀ ਦਾ ਬੂਟਾ ਅਜਿਹੇ ਹਾਲਾਤਾਂ ਵਿੱਚ ਵੀ ਵਧਦਾ ਫੁਲਦਾ ਰਿਹਾ। ਪਹਿਲੇ ਚਾਰ ਗੁਰੂਆਂ ਨੇ ਸ਼ਾਂਤ ਸਰੂਪ ਹੋ ਕੇ ਬਿਬੇਕ ਬੁੱਧੀ ਰਾਹੀਂ ਕੁਕਰਮੀਆਂ ਦੀ ਸੋਚ ਨੂੰ ਬਦਲਣ ਦੇ ਬੜੇ ਉਪਰਾਲੇ ਕੀਤੇ। ਪੰਜਵੇਂ ਸਤਿਗੁਰਾਂ ਧਰਮ ਦੀ ਰਾਖੀ ਲਈ ਤੱਤੀ ਤਵੀ 'ਤੇ ਆਸਣ ਲਾਇਆ ਤੇ ਸਾਂਤੀ ਮਾਰਗ 'ਤੇ ਚਲਦਿਆਂ ਕੁਰਬਾਨੀ ਦਿੱਤੀ। ਏਸੇ ਮਾਰਗ ਨੂੰ ਅੱਗੇ ਤੋਰ ਨੌਵੇਂ ਪਾਤਸ਼ਾਹ ਨੇ ਦਿੱਲੀ ਦੇ ਚਾਂਦਨੀ ਚੌਂਕ ਵਿਖੇ ਸ਼ਹੀਦੀ ਦਿੱਤੀ। ਦਸਮ ਪਿਤਾ ਨੇ ਸਾਰੇ ਪਰਿਵਾਰ, ਨਾਨਕਾ ਪਰਿਵਾਰ, ਭੂਆ ਦੇ ਪੁੱਤਰਾਂ ਅਤੇ ਪਿਆਰੇ

ਖ਼ਾਲਸੇ ਨੂੰ ਕੌਮ ਦੀ ਰਖਵਾਲੀ ਲਈ ਵਾਰ ਦਿੱਤਾ। ਸੰਸਾਰ ਭਰ ਦੇ ਗੁਰੂ ਘਰਾਂ ਵਿੱਚ ਹੁੰਦੀ ਨਿੱਤ ਦੀ ਅਰਦਾਸ ਦੇ ਵੱਡਮੁਲੇ ਸ਼ਬਦ ਹਨ, ਜਿਨ੍ਹਾਂ ਸਿੰਘਾਂ, ਸਿੰਘਣੀਆਂ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਵਾਏ, ਪੁੱਠੀਆਂ ਖੱਲਾਂ ਅਤੇ ਖੋਪਰੀਆਂ ਲੁਹਾਈਆਂ, ਚਰਖੜੀਆਂ 'ਤੇ ਚੜ੍ਹੇ, ਆਰਿਆਂ ਨਾਲ ਚੀਰਾਏ ਗਏ....ਕੁਰਬਾਨੀਆਂ ਦਿੱਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸਵਾਸਾਂ ਸੰਗ ਨਿਭਾਈ ਦੇ ਸਾਰੇ ਦ੍ਰਿਸ਼ ਸਿੱਖ ਇਤਿਹਾਸ ਦੇ ਮਹਾਨ ਮੀਨਾਰ ਹਨ ਜੋ ਵਸਦੀ ਦੁਨੀਆਂ ਤੱਕ, ਸਿੱਖ ਯੋਧਿਆਂ ਦੀਆਂ ਸ਼ਹਾਦਤਾਂ ਦੀ ਯਾਦ ਅਤੇ ਸ਼ਾਨ ਨੂੰ ਦਰਸਾਉਂਦੇ ਹਨ। ਇਨ੍ਹਾਂ ਸਿੰਘ ਸੂਰਮਿਆਂ ਨੇ ਕਤਲੋ ਗਾਰਤ, ਖ਼ੂਨ ਖਰਾਬਿਆਂ ਅਤੇ ਧੱਕੇਸ਼ਾਹੀ ਦਾ ਟਾਕਰਾ ਰਾਤ ਦਿਨ ਇੱਕ ਕਰ ਕੇ ਅਤੇ ਡਟ ਕੇ ਕੀਤਾ। ਇਨ੍ਹਾਂ ਨੂੰ ਘਰ ਬਾਰ ਛੱਡਣੇ ਪਏ ਅਤੇ ਜੰਗਲ ਬੀਆਬਾਨਾ ਵਿੱਚ ਘੋੜਿਆਂ ਦੀਆਂ ਕਾਠੀਆਂ 'ਤੇ ਹਾਲਾਤ ਹਢੌਣੇ ਪਏ। ਮਾਣ ਵਾਲੀ ਗੱਲ ਹੈ ਕਿ ਬਹੁਤ ਹੀ ਲੰਬੇ ਸਮੇਂ ਦੇ ਸੰਗਰਾਮ ਵਿੱਚ ਵੀ ਸਿੱਖ ਸੋਚ ਨੂੰ ਮੁੱਖ ਰਖਦਿਆਂ ਗੁਰੂ ਮਾਰਗ 'ਤੇ ਪੂਰਾ ਪਹਿਰਾ ਦਿੱਤਾ। ਵਿਲੱਖਣਤਾ ਇਸ ਗੱਲ ਦੀ ਵੀ ਹੈ ਕਿ ਕੋਈ ਵੀ ਸਿੰਘ ਜ਼ਰ, ਜ਼ੋਰੂ ਅਤੇ ਜ਼ਮੀਨ ਖ਼ਾਤਰ ਨਹੀਂ ਲੜਿਆ ਕੇਵਲ ਧਰਮ ਦੀ ਰਖਵਾਲੀ ਲਈ ਜਾਨਾਂ ਵਾਰੀਆਂ।

ਹਥਲੀ ਪੁਸਤਕ 'ਸ਼ਹੀਦ ਭਾਈ ਮਨੀ ਸਿੰਘ ਅਤੇ ਬੰਸ ਸ਼ਹੀਦਾਂ' ਡਾਕਟਰ ਸੇਖੋਂ ਸਾਹਿਬ ਦੀ ਨੌਵੀਂ ਖੋਜਾਂ ਭਰੀ ਪੁਸਤਕ ਹੈ। ਇਸ ਪੁਸਤਕ ਵਿੱਚ ਡਾਕਟਰ ਸਾਹਿਬ ਨੇ ਸਿੱਖ ਇਤਿਹਾਸ ਦੇ ਵੱਖ-ਵੱਖ ਖ਼ੂਨੀ ਕਾਂਡ ਜਿਨ੍ਹਾਂ ਵਿੱਚ ਭਾਈ ਮਨੀ ਸਿੰਘ ਦੇ ਪੁਰਖਿਆਂ, ਬੇਟਿਆਂ ਅਤੇ ਭਰਾਵਾਂ ਨੇ ਕੁਰਬਾਨੀ ਦਿੱਤੀ ਪੇਸ਼ ਕੀਤੇ ਹਨ। ਹਰ ਯੁੱਧ ਵਿੱਚ ਇੱਕ ਗੱਲ ਖ਼ਾਸ ਹੈ ਇੱਕ ਪਾਸੇ ਮੁਗਲਾਂ ਅਤੇ ਦੂਜੇ ਪਾਸੇ ਪਹਾੜੀ ਹਿੰਦੂ ਰਾਜਿਆਂ ਦੀਆਂ ਹਰ ਢੰਗ ਨਾਲ ਲੈਸ ਫ਼ੌਜਾਂ ਦਾ ਭੁੱਖੇ ਤਿਹਾਏ ਰਹਿ ਕੇ ਵੀ ਮੁਕਾਬਲਾ ਕੀਤਾ ਅਤੇ ਗੁਰੂ ਮੋਹ ਹਢੌਣ ਲਈ ਸਿਰ ਧੜ ਦੀਆਂ ਬਾਜੀਆਂ ਲਾਈਆਂ। ਇਸ ਪੱਖ ਨੂੰ ਅੱਜ ਕਲ੍ਹ ਦੇ ਸਤਿਕਾਰ ਯੋਗ ਸਾਹਿਤਕਾਰ ਡਾਕਟਰ ਗੁਰਭਜਨ ਸਿੰਘ ਗਿੱਲ ਨੇ ਵਿਲੱਖਣ ਝਲਕ ਵਿੱਚ ਪੇਸ਼ ਕੀਤਾ ਹੈ :

*ਸੀਨਾ, ਤਾਹੀਓ ਤਾਣ ਬਰਾਬਰ ਰੱਖਦੇ ਹਾਂ,*
*ਮਰ ਮੁਕਣ ਦੀ ਬਾਣ ਬਰਾਬਰ ਰੱਖਦੇ ਹਾਂ।...*
*ਅਕਲ ਛੁਰੀ ਨੂੰ ਤੇਜ਼ ਕਰਨ ਲਈ ਹਰ ਵੇਲੇ,*
*ਸ਼ਬਦ-ਗੁਰੂ ਦੀ ਸਾਣ ਬਰਾਬਰ ਰੱਖਦੇ ਹਾਂ।*

ਸੇਖੋਂ ਸਾਹਿਬ ਨੇ ਬੜੀ ਡੂੰਘੀ ਖੋਜ਼ ਅਤੇ ਭੱਜ ਦੌੜ ਨਾਲ ਪੁਸਤਕ ਦੀ ਮੁਕੰਮਲਤਾ ਲਈ ਦਸਤਾਵੇਜ਼ ਪ੍ਰਾਪਤ ਕੀਤੇ ਹਨ। ਆਪ ਲਿਖਦੇ ਹਨ ਕਿ ਭਾਈ ਸਾਹਿਬ ਦਾ ਗੋਤ 'ਪਰਮਾਰ' ਭਾਵੇਂ ਹਿੰਦੂ ਧਰਮ ਨਾਲ ਸੰਬੰਧਤ ਸੀ ਅਤੇ ਪਰਵਾਰ ਦਾ

ਵੱਡਾ ਵਪਾਰ ਸੀ ਪਰ ਗੁਰੂ ਦੇ ਮੋਹ ਅਤੇ ਪਿਆਰ ਨੂੰ ਮੁੱਖ ਰਖਦਿਆਂ ਕਿਸੇ ਨੇ ਜਾਨ ਦੀ ਪਰਵਾਹ ਨਹੀਂ ਕੀਤੀ। ਗੁਰੂ ਸਾਹਿਬਾਨ ਅਤੇ ਗੁਰਸਿੱਖਾਂ ਦੀਆਂ ਸ਼ਹਾਦਤਾਂ ਨੇ ਇਨ੍ਹਾਂ ਦੇ ਹਿਰਦੇ ਵਲੂੰਧਰ ਦਿੱਤੇ। ਕੁਰਬਾਨੀ ਦੇ ਇਹ ਪੁਤਲੇ ਐਸੇ ਉੱਠੇ ਕਿ ਜਿਨ੍ਹਾਂ ਨੂੰ ਜੀਵਨ ਨਾਲੋਂ ਮੌਤ ਪਿਆਰੀ ਲੱਗਣ ਲੱਗੀ। ਪੀੜ੍ਹੀ ਦਰ ਪੀੜ੍ਹੀ ਇਹ ਜਬਰ ਜ਼ੁਲਮ ਦਾ ਮੂੰਹ ਭੰਨਦਿਆਂ ਸ਼ਹੀਦੀਆਂ ਪਾਉਂਦੇ ਗਏ। ਇੰਞ ਭਾਈ ਮਨੀ ਸਿੰਘ ਜੀ ਅਤੇ ਸਮੂਹ ਪਰਵਾਰ ਇਸ ਇਤਿਹਾਸਕ ਲੜੀ ਦਾ ਇੱਕ ਅਣਮੁੱਲਾ ਹੀਰਾ ਹੈ।

ਭਾਈ ਮਨੀ ਸਿੰਘ ਸਰੀਰਕ ਪੱਖੋਂ ਸਡੌਲ, ਘੋੜ-ਸਵਾਰੀ ਦੇ ਮਾਹਰ, ਯੁੱਧ ਵਿੱਦਿਆ ਵਿੱਚ ਪ੍ਰੋੜ, ਕਈ ਭਾਸ਼ਾਵਾਂ ਦੇ ਗਿਆਤਾ, ਸਾਹਿਤ ਰਸੀਏ, ਤਿੱਖੀ ਬੁੱਧੀ ਵਾਲੇ, ਗੁਰਮਤਿ ਦੇ ਬਿਬੇਕੀ, ਮਹਾਨ ਕਥਾਕਾਰ ਅਤੇ ਪਰਪੱਕ ਅਨੁਸ਼ਾਸਕ ਸਨ। ਇਨ੍ਹਾਂ ਗੁਣਾ ਕਾਰਨ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਨੂੰ ਅਨੰਦਪੁਰ ਸਾਹਿਬ ਅਤੇ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਸੇਵਾ ਸੰਭਾਲੀ। ਪੁਸਤਕ ਵਿੱਚ ਭਾਈ ਸਾਹਿਬ ਦੇ ਬਹੁਤ ਸਾਰੇ ਯੁੱਧਾਂ ਵਿੱਚ ਸ਼ਾਮਲ ਹੋਣ ਬਾਰੇ ਵਰਨਣ ਹੈ। ਮੌਕੇ ਦੀਆਂ ਸਰਕਾਰਾਂ ਨੇ ਸਿੰਘਾਂ ਨੂੰ ਘਿਨਾਉਣੀਆਂ ਸਜਾਵਾਂ ਦੇਣ ਦੀ ਕੋਈ ਕਸਰ ਨਹੀਂ ਛੱਡੀ। ਭਾਈ ਮਨੀ ਸਿੰਘ ਦਾ ਬੰਦ ਬੰਦ ਕੱਟਿਆ, ਭਾਈ ਗੁਲਜਾਰ ਸਿੰਘ ਦੀ ਜਿਉਂਦੇ ਜੀਅ ਖੱਲ ਲਾਹ ਦਿੱਤੀ, ਭਾਈ ਭੂਪਤ ਸਿੰਘ ਦੀਆਂ ਅੱਖੀਆਂ ਕੱਢੀਆਂ, ਕਈਆਂ ਨੂੰ ਚਰਖੜੀਆਂ 'ਤੇ ਚਾੜ੍ਹਿਆ, ਮਾਸੂਮ ਬੱਚੇ ਮਾਰ ਕੇ ਸਿੰਘਣੀਆਂ ਦੇ ਗਲਾਂ ਵਿੱਚ ਪਾਏ, ਘੋੜਿਆਂ ਨਾਲ ਬੰਨ੍ਹ ਕੇ ਘੜੀਸਿਆ, ਸਿਰ ਨੇਜਿਆਂ 'ਤੇ ਟੰਗੇ, ਜ਼ਮੀਨ ਵਿੱਚ ਗੱਡੇ, ਰੂੰ ਵਿੱਚ ਲਪੇਟ ਕੇ ਸਾੜਿਆ, ਪਿੰਜਰਿਆਂ ਵਿੱਚ ਬੰਦ ਕਰ ਕੇ ਜਲੂਸ ਕੱਢੇ, ਦਰਸ਼ਕਾਂ ਨੇ ਭੈੜੇ ਤਾਹਨੇ ਮਾਰੇ ਪਰ ਸਿੰਘਾਂ ਨੇ ਕੋਈ ਪਛਤਾਵਾ ਨਹੀਂ ਕੀਤਾ ਅਤੇ ਚੜ੍ਹਦੀ ਕਲਾ ਵਿੱਚ ਰਹੇ।

ਇਹ ਜੱਗ ਜ਼ਾਹਰ ਵਾਲੀ ਬਾਤ ਹੈ ਕਿ ਇਸ ਪੁਸਤਕ ਵਿੱਚ ਦਰਸਾਏ ਸ਼ਹੀਦਾਂ ਦਾ ਭਾਈ ਮਨੀ ਸਿੰਘ ਜੀ ਨਾਲ ਕੋਈ ਨਾ ਕੋਈ ਖੂਨ ਦਾ ਰਿਸ਼ਤਾ ਹੈ। ਇਨ੍ਹਾਂ ਦੇ ਖਾਨਦਾਨ ਦੀਆਂ ਲਾਸਾਨੀ ਸ਼ਹਾਦਤਾਂ ਵਰਗੀ ਮਿਸਾਲ ਸੰਸਾਰ ਅੰਦਰ ਨਾ ਕੋਈ ਹੈ ਅਤੇ ਨਾ ਹੀ ਹੋਵੇਗੀ। ਭਾਈ ਸੁਹੇਲਾ ਜੀ, ਭਾਈ ਦਿਆਲਾ ਜੀ, ਭਾਈ ਹਠੀ ਚੰਦ ਜੀ, ਭਾਈ ਸੋਹਨ ਚੰਦ ਜੀ ਅਤੇ ਹੋਰ ਬਹੁਤ ਸਾਰੇ ਸ਼ਹੀਦ ਇਸ ਅਲੌਕਿਕ ਲੜੀ ਦਾ ਹਿੱਸਾ ਬਣ ਇਸ ਬੰਸ ਦਾ ਸਿਰ ਉੱਚਾ ਕਰਦਿਆਂ ਸਿੱਖ ਇਤਿਹਾਸ ਦੀ ਸ਼ਾਨ ਬਣੇ।

ਪੁਸਤਕ ਵਿੱਚ ਇੱਕ ਹੋਰ ਭੇਦ ਵੀ ਅੰਕਿਤ ਹੈ ਕਿ ਹਿੰਦੂ ਪਹਾੜੀ ਰਾਜੇ ਗੁਰੂ ਘਰ ਦਾ ਵਿਰੋਧ ਵੀ ਕਰਦੇ ਰਹੇ ਤੇ ਬਿਪਤਾ ਵੇਲੇ ਗੁਰੂ ਦਰਬਾਰ 'ਚ ਅਰਜ਼ ਗੁਜ਼ਾਰ ਵੀ ਹੁੰਦੇ ਰਹੇ। ਗੁਰੂ ਸਾਹਿਬਾਨ ਦੇ ਫ਼ਲਸਫ਼ੇ ਅਨੁਸਾਰ ਕੋਈ ਜਾਤ ਜਾਂ ਧਰਮ ਬੁਰਾ ਨਹੀਂ ਹੋ ਸਕਦਾ ਪਰ ਇਸ ਦੇ ਸ਼ਰਧਾਲੂ ਮਾੜੇ ਹੋ ਸਕਦੇ ਹਨ, ਇਸ ਲਈ ਗੁਰੂ ਸਾਹਿਬਾਂ ਉਨ੍ਹਾਂ ਦੀ ਅਸੂਲੀ ਮੱਦਦ ਕੀਤੀ। ਗੁਰੂਆਂ ਦੀ ਨਿਗਾਹ ਵਿੱਚ ਨਾ ਕੋਈ ਵੈਰੀ ਅਤੇ ਨਾ ਹੀ ਕੋਈ ਬਿਗਾਨਾ ਹੈ। ਮਿਸਾਲ ਵਜੋਂ ਰੋਪੜ ਵਾਸੀ ਨਿਹੰਗ ਖ਼ਾਨ

ਦਾ ਨਾਮ ਸਿੱਖ ਇਤਿਹਾਸ ਵਿੱਚ ਬਹੁਤ ਹੀ ਸ਼ਾਨ ਭਰਪੂਰ ਹੈ ਜਿਸ ਨੇ ਸਰਸਾ ਨਦੀ 'ਤੇ ਹੋਈ ਜੰਗ ਵਿੱਚ ਫੱਟੜ ਹੋਏ ਭਾਈ ਬਚਿੱਤਰ ਸਿੰਘ ਨੂੰ ਆਪਣੀ ਹਰਮ ਵਿੱਚ ਰੱਖਿਆ ਅਤੇ ਆਪਣੀ ਬੇਟੀ ਮੁਮਤਾਜ਼ ਨੂੰ ਉਸ ਦੀ ਸੇਵਾ-ਸੰਭਾਲ ਲਈ ਆਖਿਆ। ਭਾਈ ਸਾਹਿਬ ਦੇ ਚਲਾਣੇ ਉਪਰੰਤ ਮੁਮਤਾਜ਼ ਨੇ ਉਸ ਨੂੰ ਆਪਣਾ ਪਤੀ ਸਮਝਦਿਆਂ ਹੋਰ ਵਿਆਹ ਨਹੀਂ ਕਰਾਇਆ, ਇੱਕ ਮਹਾਨ ਕ੍ਰਿਸ਼ਮਾ ਹੈ। ਇਸ ਤਰ੍ਹਾਂ ਮਾਈ ਭਾਗੋ ਦਾ ਨਾਟਕੀ ਅਤੇ ਕ੍ਰਾਂਤੀਕਾਰੀ ਰੋਲ ਵੀ ਇੱਕ ਕ੍ਰਿਸ਼ਮਾ ਹੈ। ਕਿਰਸਾਨਾਂ, ਮਜ਼ਦੂਰਾਂ ਅਤੇ ਗਰੀਬਾਂ ਨੇ ਗੁਰੂ ਸਾਹਿਬ ਦੀ ਮੱਦਦ ਭੁੱਖੇ, ਤਿਹਾਏ ਅਤੇ ਬਿਨਾ ਤਨਖਾਹ ਮਰ ਮਿਟਣਾ ਵੀ ਵੱਡਾ ਕ੍ਰਿਸ਼ਮਾ ਹੈ। ਭਾਈ ਮਨੀ ਸਿੰਘ ਜੀ ਦੇ ਕੋੜਮੇ ਵਿੱਚ ਸ਼ਹੀਦ ਸਿੰਘਾਂ ਦੀ ਗਿਣਤੀ 60 ਹੋਣਾ ਵੀ ਇੱਕ ਕ੍ਰਿਸ਼ਮਾ ਹੈ। ਇਹ ਕ੍ਰਿਸ਼ਮੇ ਸਿੱਖ ਇਤਿਹਾਸ ਦੇ ਗੌਰਵਮਈ ਥੰਮ੍ਹ ਹਨ। ਇਨ੍ਹਾਂ ਸ਼ਹੀਦਾਂ ਨੂੰ ਫ਼ਖ਼ਰ-ਏ-ਕੌਮ ਦਾ ਖਿਤਾਬ ਦੇਣਾ ਬਣਦਾ ਹੈ। ਜਿਨ੍ਹਾਂ ਮਨੁਖਤਾ ਦੇ ਭਲੇ ਲਈ ਖ਼ੂਨ ਡੋਲ੍ਹਿਆ। ਪ੍ਰੋਫੈਸਰ ਸੁਰਜੀਤ ਸਿੰਘ ਨੇ 'ਨੀਹਾਂ ਤੇ ਮਮਟੀਆਂ' ਸੁਰਲੇਖ ਹੇਠ ਇੰਞ ਵਰਨਣ ਕੀਤਾ ਹੈ:

*ਜਦ ਜਬਰ ਜ਼ੁਲਮ ਦਾ ਭਾਂਬੜ ਪੂਰਾ ਮਚ ਜਾਂਦਾ*
*ਫਿਰ ਮਜ਼ਲੂਮਾਂ ਦਾ ਜੀਵਨ ਔਹਰਾ ਫਸ ਜਾਂਦਾ*
*ਜਦ ਝੂਠ ਬਣੇ ਪਰਧਾਨ ਤੇ ਕਿਧਰੇ ਸੱਚ ਜਾਂਦਾ*
*ਮਾਣ ਨਿਮਾਣਾ-ਤਾਣ ਨਿਤਾਣਾ ਹੋ, ਹੱਕ ਬੇ-ਹੱਕ ਜਾਂਦਾ*
*ਕਤਲੋ-ਗਾਰਤ ਤੇ ਅੱਤਿਆਚਾਰ ਦੀਆਂ ਰੁੱਤਾਂ 'ਚੋਂ*
*ਅਣਖੀ ਸੂਰੇ ਜੰਮਦੇ ਸੁਲੱਖਣੀਆਂ ਕੁੱਖਾਂ 'ਚੋਂ*
*ਖ਼ੂਨੀ ਨਦੀਆਂ ਤਰਦੇ ਪੁੱਤ ਅਣਖੀਲੀਆਂ ਮਾਵਾਂ ਦੇ*
*ਸਿੱਖ ਗੁਰੂਆਂ ਨੇ ਕੀਤੀ ਸਦਾ ਅਣਖ ਦੀ ਖੇਤੀ ਜੀ*
*ਸੀਸ ਤਲੀ 'ਤੇ ਰਖਦਿਆਂ ਮੋੜੇ ਬੱਤੀ ਦੇ ਤੇਤੀ ਜੀ*
*ਪੰਜਵੇਂ ਗੁਰਾਂ ਤੋਂ ਦਸਵੇਂ ਗੁਰਾਂ ਦੀ ਕੁਰਬਾਨੀ ਦੇ ਸਾਕੇ*
*ਪੁੱਤਰ ਸ਼ਹੀਦ ਕਰਾਏ ਪਰ ਘਬਰਾਏ ਨਾ ਮਾਪੇ*
*ਹੋਇਆ ਕੀ ਜੇ ਮੇਰੇ ਚਾਰ ਮੂਏ*
*ਇੱਕ ਇੱਕ ਦੀ ਥਾਵੇਂ ਕਈ ਹਜ਼ਾਰ ਹੂਏ*
*ਲੰਮੀ ਲੜੀ ਇਤਿਹਾਸ ਹੈ ਸਿੱਖ ਸ਼ਹੀਦਾਂ ਦਾ*
*ਇਹ ਘਣਛਾਵਾਂ ਬੂਟਾ ਹੈ ਸਭ ਉਮੀਦਾਂ ਦਾ*
*ਗੁਰ ਪੈੜਾਂ 'ਤੇ ਚਲਦਿਆਂ ਤੁਰਦੇ ਪੁੱਤਰ ਜੰਗਾਂ ਨੂੰ*
*ਧਰਮ ਕਰਮ ਲਈ ਲੜਦਿਆਂ ਦਿੰਦੇ ਰੂਪ ਉਮੰਗਾਂ ਨੂੰ*
*ਜਿਗਰ ਦੇ ਟੋਟੇ ਗਲੀਂ ਪੁਆ ਕੇ ਸਿੰਘਣੀਆਂ ਨਿਤਰਦੀਆਂ*
*ਕਰਦੀਆਂ ਹਰ ਥਾਂ ਪੂਰੀਆਂ ਖਾਹਸ਼ਾਂ ਗੁਰੂਆਂ ਦੀਆਂ ਕਹੀਆਂ*
*ਸਿੱਖ ਸ਼ਹੀਦੀ ਮਾਲਾ ਦੇ ਮੋਤੀ ਵੰਨ ਸੁਵੰਨੇ ਨੇ*

*ਭਾਈ ਮਨੀ ਸਿੰਘ ਦੇ ਪਰਵਾਰ ਮੰਨੇ ਪਰਮੰਨੇ ਨੇ*
*ਇਨ੍ਹਾਂ ਦੀਆਂ ਕਈ ਪੁਸ਼ਤਾਂ ਗੁਰਾਂ ਦੇ ਕਰਜ਼ੇ ਲਾਹ ਗਈਆਂ*
*ਸਿੱਖ ਇਤਿਹਾਸ 'ਚ ਖ਼ਾਸ-ਮ-ਖ਼ਾਸ ਲੀਹਾਂ ਪਾ ਗਈਆਂ*
*ਜਿੱਥੇ ਵੀ ਸਿੰਘ ਵਸਣਗੇ ਅਣਖ ਦੀ ਖੇਤੀ ਹੁੰਦੀ ਰਹੂ*
*ਉਹੋ ਹੀ ਸਿੰਘ ਕਰਨਗੇ ਜੋ ਗੁਰੂਆਂ ਦੀ ਸੋਚ ਕਹੂ*
*ਸੁਰਜੀਤ ਸਿੰਘ ਇਤਿਹਾਸ ਦੇ ਇਹ ਖਿੜੇ ਗੁਲਾਬ ਨੇ*
*ਇਹ ਨੀਹਾਂ ਮਮਟੀਆਂ ਇਹ ਅਫਤਾਬ ਨੇ।*

ਪੁਸਤਕ ਦਾ ਵਿਸ਼ਾ ਪੱਖ ਸਿੱਖ ਇਤਿਹਾਸ ਦਾ ਚਾਨਣ ਮੁਨਾਰਾ ਹੈ। ਇਸ ਇਤਿਹਾਸ ਨੂੰ ਸੁਣ ਪੜ੍ਹ ਕੇ ਪੰਜਾਬ ਦੇ ਹਰ ਘਰ ਵਿੱਚ ਸੂਰਮਤਾਈ ਸੋਚ ਵਧੀ ਫੁੱਲੀ। ਵੱਖ ਵੱਖ ਦੇਸ਼ਾਂ ਦੀਆਂ ਸਰਕਾਰਾਂ ਨੇ ਸਿੱਖਾਂ ਨੂੰ ਖੁਸ਼ੀ ਖੁਸ਼ੀ ਆਪਣੀਆਂ ਫ਼ੌਜਾਂ ਵਿੱਚ ਭਰਤੀ ਕੀਤਾ। ਸੰਸਾਰ ਦੇ ਅਨੇਕਾਂ ਯੁੱਧਾਂ ਵਿੱਚ ਸਿੱਖ ਸੂਰਮਤਾਈਆਂ ਦਿਖਾਉਂਦੇ ਰਹੇ। ਅੱਜ ਵੀ ਕਈ ਧਰਤੀਆਂ 'ਤੇ ਸਿੱਖ ਸ਼ਹੀਦਾਂ ਦੀਆਂ ਯਾਦਾਂ ਦੇ ਸਬੂਤ ਖੋਜੇ ਜਾ ਰਹੇ ਹਨ ਅਤੇ ਮਿਲੇ ਵੀ ਹਨ। ਮਿਸਾਲ ਵਜੋਂ ਦੱਖਣੀ ਉਨਟਾਰੀਓ 'ਚ ਕਿਚਨਰ ਵਿਖੇ ਭਾਈ ਬੁਕਮ ਸਿੰਘ ਦੀ ਸਮਾਧ ਮਿਲੀ ਹੈ ਜਿਹੜਾ ਕੈਨੀਡੀਅਨ ਫ਼ੌਜ ਲਈ ਸੰਸਾਰ ਜੰਗ 'ਚ ਫਰਾਂਸ ਵਿਖੇ ਲੜਦਿਆਂ ਸ਼ਹੀਦੀ ਪਾ ਗਿਆ ਸੀ। ਇਹ ਸ਼ਹੀਦ ਪੰਜਾਬ ਦੇ ਦੋਆਬਾ ਇਲਾਕੇ ਦੇ ਮਸ਼ਹੂਰ ਪਿੰਡ ਮਹਿਲਪੁਰ ਦਾ ਵਸਨੀਕ ਸੀ ਅਤੇ ਅੱਜ ਦੇ ਕੈਨੇਡਾ ਦੇ ਡੀਫੈਂਸ ਮਨਿਸਟਰ ਸਰਦਾਰ ਹਰਜੀਤ ਸਿੰਘ ਸੱਜਨ ਦੇ ਪਿੰਡ ਦੇ ਨਜ਼ਦੀਕ ਹੈ। ਸਿੱਖ ਦੀ ਸੂਰਮਤਾਈ ਨੂੰ ਦੇਖ ਕੈਨੇਡਾ ਸਰਕਾਰ ਨੇ ਇੱਕ ਸਿੱਖ ਫ਼ੌਜੀ ਆਹਲਾ ਅਫ਼ਸਰ ਨੂੰ ਇਹ ਉਚਤਮ ਮਨਿਸਟਰੀ ਦਿੱਤੀ ਹੈ।

ਇਸ ਪੁਸਤਕ ਵਿੱਚ ਡਾਕਟਰ ਸੇਖੋਂ ਨੇ ਇੱਕ ਅਣਗੌਲਿਆ ਇਤਿਹਾਸ ਪੇਸ਼ ਕੀਤਾ ਹੈ। ਇਸ ਦੀ ਬੋਲੀ ਠੇਠ ਪੰਜਾਬੀ ਤੇ ਸਰਲ ਹੈ, ਰਵਾਨਗੀ ਇੱਕ ਸਾਰ ਹੈ ਅਤੇ ਸ਼ਬਦਾਵਲੀ ਵਿੱਚੋਂ ਮਲਵਈ ਪੰਜਾਬੀ ਦੀ ਝਲਕ ਪੈਂਦੀ ਹੈ।

ਅੰਤ ਵਿੱਚ ਮੈਂ ਰੱਬ ਅੱਗੇ ਅਰਦਾਸ ਕਰਦਾ ਹਾਂ ਕਿ ਡਾਕਟਰ ਸਾਹਿਬ ਲੰਬੀ, ਤੰਦਰੁਸਤ ਜਿੰਦਗੀ ਜਿਉਂਦਿਆਂ ਏਦਾਂ ਹੀ ਇਤਿਹਾਸ ਅਤੇ ਪੰਜਾਬੀ ਸਾਹਿਤ ਦੀ ਸੇਵਾ ਕਰਦੇ ਰਹਿਣ।

ਧੰਨਵਾਦ ਸਹਿਤ।

ਮਿਤੀ : 18.11.2015

***ਸੁਰਜੀਤ ਸਿੰਘ***
*ਮੁਖੀ ਪੰਜਾਬੀ ਵਿਭਾਗ (ਸਾਬਕਾ)*
*ਗੁਰੂ ਨਾਨਕ ਨੈਸ਼ਨਲ ਕਾਲਜ*
*ਨਕੋਦਰ (ਜਲੰਧਰ)*

# d' ôpd

f;Zy fJfsjk; dk wjK BkfJe :'Xk bj{ dh f;nkjh Óu ebwK v[p' e/ fJfsjk; f;oiD tkbk GkJh wBh f;zx ih fJZe fBt/ebh ;fsekos j;sh j?. GkJh wBh f;zx B/ ;[szsosk, Xkofwe ns/ ;wkfie y/so ftZu wkBt-u/sBk dh nk÷kdh ns/ ;wekbh jkewK d/ i[bw ns/ nB?fsesk d/ fybkc NZeo b? e/ nkgD/ ;oho dk pzd-pzd eNtk fdZsk.

fJ; woihtV/ d/ ihtB pko/ tZy-tZy fbyD tkb/ ftdtkBK ftZu vka joGiB f;zx ;/y'A dk BK th ôkfwb j?. fizBQK B/ nkgDh jZEbh g[;se ftu GkJh wBh f;zx ih ôjhd ns/ T[jBK tZb'A gfotko pko/ pVh jh ft;Eko g{ote ikDekoh fdZsh j?. T[jBK d/ tZy-tZy fJfsjk;ekoK d/ jtkfbnK Bkb nkgDh fJ; y'i gqwkfDs eoB dh bk;kBh e'fôô j?. fJ; ftu f;oc Xkofwe iK fBo'b ôoXkwJh ngo'u BjhA ngDkJh fit/A fe ne;o jh Xkofwe g[;seK ftu t/yh iKdh j?. T[jBK dh gq"VQ T[wo dh gq"VQ y'i dk ;cb s÷opk t/yD Bz{ fwbdk j?. noEks BK jh fBo'b Xkofwe ozrs fdZsh ns/ BK jh fBo'b nkb'uBkswe B÷ohnk. vka ;/y'A B/ gzikp n?rohebuo :{Bhtof;Nh ftZu'A ;/tk w[es j'D s'A pknd nkgD/ nfXn?B ns/ nfXnkgB dk y/so SZv e/ fpbe[b tZyo/ ftô/ ftZu sZsK ns/ sZEK T[s/ nkXkfos y'i ekoi nkozG ehsk. j[D sZe vka ;/y'A dhnK f;Zy fJfsjk; Bkb ;zpzfXs gqekfôs j' u[ZehnK g[;seK fJ; rZb dk g[ysk ;p{s jB. nkgDh fJ; g[;se ftZu vka ;/y'A B/ GkJh wBh f;zx d/ gfotkoe fgS'eV ns/ fJ; tzô d/ r[o{ xo Bkb ;zpzXK dh ft;Eko g{ote uouk ehsh j?. fJ; ftZu GkJh wBh f;zx s/ T[jBK d/ gfotkoe w?AploK tZb'A f;Zy r[o{ dh c"i ftZu ofj e/ ôjhdh gqkgshnK d/ t/ot/ pV/ jh fdbu;g jB. fJ; s'A gfjbK GkJh wBh f;zx tor/ wjkB :'fXnK pko/ sK fbfynk ik u[Zek j?. gozs{ fco th pj[s ;ko/ nfij/ nDr'b/ gkso jB - GkJh ;[j/bk, GkJh fdnkb dk;, GkJh joh uzd, GkJh ;'jB uzd, GkJh bfjB{, GkJh GrtkB f;zx, GkJh efbnkD f;zx, GkJh Bzd f;zx, GkJh nkbw f;zx u"o-podko, GkJh pkx f;zx, GkJh wEok f;zx, GkJh r'eb f;zx, GkJh ihtB f;zx, GkJh T[d? f;zx,

GkJh pfuZso f;zx, GkJh nfBe f;zx, GkJh nip f;zx, GkJh nkikfJp f;zx, GkJh dkB f;zx, GkJh ;zs f;zx, GkJh okfJ f;zx, GkJh wjK f;zx, GkJh ;hsb f;zx, GkJh wkB f;zx, GkJh ;zrokw f;zx, GkJh wfjp{p f;zx, GkJh ;[Zyk f;zx pzr/ôoh, GkJh ôkw f;zx pzr/ôoh, GkJh e/ô' f;zx, GkJh pkx f;zx, GkJh w'jo f;zx, GkJh nbp/b f;zx, GkJh ;?Dk f;zx, GkJh pki f;zx, GkJh Grtzs f;zx, GkJh e[fJo f;zx, GkJh ôkw f;zx, GkJh ô/o f;zx, GkJh Bkjo f;zx, GkJh nbp/b f;zx, GkJh r[biko f;zx, GkJh G{gs f;zx, GkJh oD f;zx pzr/ôoh, GkJh ;zrs f;zx pzr/ôoh, GkJh irs f;zx, GkJh fuso f;zx, GkJh r[opyô f;zx fiBQK dk gohu? vka ;/y'A nkgDh fJ; g[;se ftu eotkT[Ad/ jB, i' nkT[D tkbhnK BthnK ghVQhnK bJh f;Zy fJfsjk; d/ fd;jZfdnK ti'A ;Bw[Zy j'Dr/.

fe;/ th ;kfjseko dh Gkôk Jh nwhoh T[; dh ouBk dh T[wo fBoXkfos eodh j?. fJ; bJh i/eo n;hA g{oph ns/ gZSwh gzikp ftu ikD/-gSkD/ nkb'ue vka Biw j[;?B ;Jhnd Bkb s[bBk eo d/JhJ/ sK fJj e'Jh nfseEBh BjhA j't/rh feT[Afe T[jBK torh ;kdrh s/ ;[nkd tkbh f;oiDk ôesh j?. fi; Bz{ gVQB iK ;wMD ftZu fes/ th fdZes BjhA j[zdh.

T[whd eod/ jK fe vka joGiB f;zx j[oK dk fJj ôbkxk:'r T[gokbk th Gog{o gotkB uV/rk ns/ nZr'A j'o T[j nfijhnK ikDekoh Gog{o g[;seK gzikph ;kfjs dh M'bh gkT[Dr/.

nkwhB!

# ਭੂਮਿਕਾ

ਪਰਮਾਤਮਾ ਦੀ ਸਾਜੀ-ਨਿਵਾਜੀ ਕੁਦਰਤ ਜਿਵੇਂ ਭਿੰਨ ਭਿੰਨ ਪਰਕਾਰ ਦੀ ਹੈ ਤਿਵੇਂ ਸੰਸਾਰ ਅੰਦਰ ਵੱਖ ਵੱਖ ਕੌਮਾਂ ਵਸਦੀਆਂ ਹਨ। ਵਿਲੱਖਣ ਗੱਲ ਇਹ ਹੈ ਕਿ ਇਨ੍ਹਾਂ ਕੌਮਾਂ ਦੇ ਵਿਧਾਨ ਸੰਵਿਧਾਨ , ਸੱਭਿਆਚਾਰ, ਸਾਹਿਤ, ਰਹਿਣ, ਬਹਿਣ ਅਤੇ ਸਹਿਣ ਦੇ ਢੰਗ ਵੀ ਇੱਕ ਦੂਜੇ ਨਾਲੋਂ ਵੱਖਰੇ ਹਨ। ਇਹ ਕੌਮਾਂ ਲੰਬੇ ਸਮੇਂ ਤੋਂ ਹੋਂਦ ਵਿੱਚ ਹੋਣ ਕਰ ਕੇ, ਬਹੁਗਿਣਤੀ ਕਰ ਕੇ ਅਤੇ ਰਾਜ ਭਾਗ 'ਤੇ ਕਾਬਜ ਹੋਣ ਕਰ ਕੇ ਕਮਜ਼ੋਰਾਂ ਨੂੰ ਗੁਲਾਮ, ਭੋਲੇ-ਭਾਲੇ ਲੋਕਾਂ ਨੂੰ ਵਹਿਮਾਂ ਭਰਮਾਂ ਵਿੱਚ ਫਸਾ ਕੇ ਲੁੱਟ-ਮਾਰ ਕਰਦੀਆਂ ਸਨ। ਜੇਕਰ ਇਨ੍ਹਾਂ ਦੇ ਅਮੀਰ ਘਰਾਣਿਆਂ ਵਿਰੁੱਧ ਕੋਈ ਆਵਾਜ਼ ਬੁਲੰਦ ਕਰਦਾ ਸੀ ਤਾਂ ਸਜਾਵਾਂ ਦੇ ਕੇ ਉਨ੍ਹਾਂ ਦੇ ਮੂੰਹ ਬੰਦ ਕਰ ਕੇ ਬੇਇਜ਼ਤ ਕੀਤੇ ਜਾਂਦੇ ਸਨ। ਪੀਰਾਂ, ਫਕੀਰਾਂ, ਸੰਤਾਂ, ਸਾਧਾਂ, ਭਗਤਾਂ ਆਦਿ ਨੂੰ ਵੀ ਨਹੀਂ ਸੀ ਬਖਸ਼ਿਆ ਜਾਂਦਾ। ਹਿੰਦੂ ਮੁਸਲਮਾਨ ਆਪਸ ਵਿੱਚ ਖਹਿ ਖਹਿ ਕੇ ਮਰ ਰਹੇ ਸਨ।

ਮਰਦ-ਏ-ਕਾਮਲ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਇਨਕਲਾਬੀ, ਸੁਆਦਿਸ਼ਟ ਅਤੇ ਸੱਚੇ-ਸੁੱਚੇ ਬੋਲਾਂ ਅਤੇ ਵਿਚਾਰਾਂ ਨਾਲ ਮਨੁੱਖਤਾ ਨੂੰ ਕੂੜ-ਕ੍ਰਿਆਵਾਂ, ਵਹਿਮਾਂ-ਭਰਮਾਂ, ਊਚ-ਨੀਚ , ਛੂਤ-ਛਾਤ, ਅਤੇ ਗਰੀਬੀ-ਅਮੀਰੀ ਦੀ ਸੋਚ 'ਚੋਂ ਕੱਢਣ ਲਈ ਇੱਕ ਵੱਖਰੀ 'ਸਿੱਖ ਕੌਮ' ਖੜ੍ਹੀ ਕੀਤੀ। ਉਨ੍ਹਾਂ ਆਪਣੇ ਸਿੱਖਾਂ ਨੂੰ ਹੱਥੀਂ ਕਿਰਤ ਕਰਨ, ਇੱਕ ਪਰਮਾਤਮਾ ਦਾ ਨਾਮ ਜਪਣ ਅਤੇ ਵੰਡ ਛਕਣ ਦੇ ਸਿਧਾਤਾਂ ਨੂੰ ਮਨ ਅੰਦਰ ਧਾਰਨ ਕਰਨ ਅਤੇ ਇਨ੍ਹਾਂ 'ਤੇ ਚੱਲਣ ਦਾ ਉਪਦੇਸ਼ ਦ੍ਰਿੜ ਕਰਾਇਆ। ਇਹ ਸਿੱਖੀ ਸਿਧਾਂਤ ਸ੍ਵੈਮਾਨ, ਸੁਤੰਤਰਤਾ, ਸਮਾਨਤਾ, ਸਰਬ ਕਲਿਆਣ ਅਤੇ ਸਰਬੱਤ ਦੇ ਭਲੇ ਦੇ ਪ੍ਰਤੀਕ ਹਨ। ਉਨ੍ਹਾਂ ਆਪਣੇ ਅਨਮੋਲ ਸ਼ਬਦਾਂ ਰਾਹੀਂ ਇਸ ਗੱਲ 'ਤੇ ਜ਼ੋਰ ਦਿੱਤਾ ਕਿ ਇਨ੍ਹਾਂ ਸਿਧਾਤਾਂ ਨੂੰ ਬਰਕਰਾਰ ਰੱਖਣ ਲਈ ਮਨੁੱਖ ਨੂੰ ਜੇਕਰ ਸ਼ਹਾਦਤ ਵੀ ਦੇਣੀ ਪਵੇ ਤਾਂ ਸ਼ਹਾਦਤ ਲਈ ਹਮੇਸ਼ਾ ਤਿਆਰ-ਬਰ-ਤਿਆਰ ਰਹਿਣਾ ਚਾਹੀਦਾ ਹੈ। ਉਨ੍ਹਾਂ ਸਿੱਖ ਦਾ ਮੁੱਖ ਨਿਸ਼ਾਨਾ ਸੱਚੇ ਧਰਮੀ ਬਣਨ ਅਤੇ ਹਲੇਮੀ ਰਾਜ ਵਾਲਾ ਰੱਖਿਆ।ਇਸ ਨੀਤੀ ਦਾ ਸਫ਼ਰ ਨਿਆਂ ਤੋਂ ਸ਼ਹਾਦਤ ਤੱਕ ਦਾ ਹੈ। ਪ੍ਰੋਫ਼ੈਸਰ ਪਿਆਰਾ ਸਿੰਘ ਪਦਮ ਅਨੁਸਾਰ ਰੱਬੀ ਇਬਾਦਤ ਸਿੱਖੀ ਦੀ ਬੁਨਿਆਦ ਹੈ ਅਤੇ ਸ਼ਹਾਦਤ ਇਸ ਦੀ ਸੀਮਾ ਹੈ। ਇਸੇ ਕਰ ਕੇ ਸਤਿਗੁਰਾਂ ਕਹਿ ਦਿੱਤਾ :

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥ (1412)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਨਿਰਮਲ ਸਿੱਖ ਪੰਥ ਚਲਾਇਆ ਉਸ ਦਾ ਨਿਸ਼ਾਨਾ ਇੱਕ ਅਜਿਹੇ ਸਰਵ-ਗੁਣ ਸੰਪੰਨ, ਆਦਰਸ਼ਕ ਅਤੇ ਆਕਰਸ਼ਕ ਮਨੁੱਖ

ਦੀ ਘਾੜਤ ਕਰਨਾ ਸੀ ਜੋ ਗੁਰੂ ਨੂੰ ਤਨ, ਮਨ ਅਤੇ ਧਨ ਸੌਂਪ ਕੇ ਗੁਰੂ ਮਾਰਗ 'ਤੇ ਚਲਦਿਆਂ ਸਮੁੱਚੀ ਮਾਨਵਤਾ ਲਈ ਕਲਿਆਣਕਾਰੀ ਬਣੇ। ਦਸਵੇਂ ਜਾਮੇ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਖ਼ਾਲਸਾ ਪੰਥ' ਸਾਜ ਕੇ ਉਸ ਨੂੰ ਸੰਪੂਰਨ ਕਰ ਦਿੱਤਾ। ਸਤਿਗੁਰੂ ਨੇ ਇਸ ਮਾਰਗ ਦੀ ਪਰਿਭਾਸ਼ਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪਹਿਲਾਂ ਹੀ ਦਰਜ਼ ਕਰ ਦਿੱਤੀ ਸੀ :

*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (੧੪੧੨)*

ਖ਼ਾਲਸਾ ਪੰਥ ਦੀ ਬੁਨਿਆਦ ਜ਼ਾਬਰਾਂ, ਪਾਪੀਆਂ ਅਤੇ ਹੰਕਾਰੀਆਂ ਨੂੰ ਵੰਗਾਰਨ ਅਤੇ ਸਾਬਰਾਂ, ਸੰਤਾਂ, ਭਗਤਾਂ ਨੂੰ ਸ਼ਿੰਗਾਰਨ ਦੇ ਆਧਾਰ ਵਾਲੀ ਹੈ। ਖ਼ਾਲਸੇ ਨੂੰ ਗੁਰੂ ਕਲਗੀਧਰ ਨੇ ਆਪਣਾ ਰੂਪ, ਆਪਣੀ ਜਾਨ ਅਤੇ ਆਪਣੇ ਪ੍ਰਾਣ ਆਖਿਆ ਹੈ। ਇਹ ਖ਼ਾਲਸਾ ਪਰਮਾਤਮਾ ਦੀ ਮੌਜ ਸਦਕਾ ਪ੍ਰਗਟ ਹੋਇਆ ਹੈ ਅਤੇ ਪਰਮਾਤਮਾ ਦੀ ਫ਼ੌਜ ਹੈ। ਇਹ ਫ਼ੌਜ ਮਾਲਕ ਨੇ ਸੱਚ ਨੂੰ ਛੁਪਾਉਣ ਵਾਲੇ ਦੁਸ਼ਟਾਂ, ਦੰਬੀਆਂ, ਪਾਖੰਡੀਆਂ ਅਤੇ ਨਿੰਦਕਾਂ ਦੀ ਸੁਧਾਈ ਲਈ ਖੜ੍ਹੀ ਕੀਤੀ ਹੈ।

ਸਿੱਖ ਕੌਮ ਨਵੀਨ, ਨਵੇਕਲੀ, ਨਾਮਵਰ, ਨਿਰਾਲੀ, ਨਰਮਾਇਸ਼ ਅਤੇ ਨਰੂਪਿਤ ਸ਼ਕਤੀ ਵਾਲੀ ਹੈ। ਭਾਵੇਂ ਇਹ ਉਮਰ ਵਿੱਚ ਛੋਟੀ ਅਤੇ ਗਿਣਤੀ ਵਿੱਚ ਥੋੜ੍ਹੀ ਹੈ ਪਰ ਜੇਕਰ ਇਸ ਦੇ ਕੁਰਬਾਨੀਆਂ ਭਰੇ ਇਤਿਹਾਸ ਵੱਲ ਨਜ਼ਰ ਮਾਰੀਏ ਤਾਂ ਇਹ ਸਭ ਕੌਮਾਂ ਨਾਲੋਂ ਪ੍ਰਥਮ ਹੈ। ਇਸ ਵਿੱਚ ਸਭ ਤੋਂ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿੱਖ ਧਰਮ ਦੀ ਖ਼ਾਤਰ ਸ਼ਹਾਦਤ ਦਿੱਤੀ, ਉਪਰੰਤ ਤਿੰਨ ਗੁਰ ਸਿੱਖਾਂ ਅਤੇ ਗੁਰੂ ਤੇਗ ਬਹਾਦਰ ਜੀ ਨੇ ਸ਼ਹਾਦਤਾਂ ਦਿੱਤੀਆਂ। ਇਸੇ ਲੜੀ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਸਰਬੰਸ ਕੁਰਬਾਨ ਕਰਨ ਪਿੱਛੋਂ ਸ਼ਹਾਦਤਾਂ ਦੀ ਮਾਨੋਂ ਝੜੀ ਲਗੀ ਹੋਈ ਹੈ। ਇਸ ਝੜੀ ਵਿੱਚ ਬ੍ਰਹਮ ਗਿਆਨੀ, ਨਾਮ ਰਸੀਏ, ਸਾਹਿਤ ਦੇ ਆਭਾ, ਕਲਮ ਦੇ ਧਨੀ ਅਤੇ ਧਰਮੱਗ ਸੂਰੇ ਅਤੇ ਬਚਨਾ ਦੇ ਪੂਰੇ ਭਾਈ ਮਨੀ ਸਿੰਘ ਸ਼ਹੀਦ ਅਤੇ ਉਨ੍ਹਾਂ ਦੀ ਬੰਸ ਦੇ ਸੂਰਿਆਂ ਦੀਆਂ ਸ਼ਹਾਦਤਾਂ ਵੀ ਸੂਰਜਵੱਤ ਚਮਕ ਰਹੀਆਂ ਹਨ। ਸ਼ਹੀਦ ਦਾ ਜੀਵਨ ਬੜਾ ਹੀ ਜੁਝਾਰੂ, ਉਸਾਰੂ, ਦੁਸ਼ਾਵਰ ਅਤੇ ਬੇਪ੍ਰਵਾਹ ਹੁੰਦਾ ਹੈ। ਉਹ ਸੱਚ, ਸਬਰ ਅਤੇ ਸੰਤੋਖ ਦਾ ਮਾਨੋ ਫਰਿਸਤਾ ਹੁੰਦਾ ਹੈ। ਉਸ ਦੀ ਰੂਹ ਸੰਸਾਰ ਨਾਲੋਂ ਟੁੱਟ ਕੇ ਨਿਰੰਕਾਰ ਨਾਲ ਜੁੜੀ ਹੁੰਦੀ ਹੈ। ਸ਼ਹਾਦਤ ਪਾਉਣ ਦਾ ਜਾਮ ਜੋ ਮਜ਼ਬੂਰੀ ਨਹੀਂ ਸਗੋਂ ਇਸ਼ਕ ਅਤੇ ਸਬੂਰੀ ਕਾਰਨ ਗੁਰੂ ਆਸਰੇ ਸਿੱਖਾਂ ਨੂੰ ਪ੍ਰਾਪਤ ਹੋਇਆ ਹੈ। ਸਿੱਖ ਦੀ ਅਡੋਲਤਾ ਸੰਬੰਧੀ ਇੱਕ ਅੰਗਰੇਜ਼ ਲਿਖਾਰੀ ਨੇ ਬੜੇ ਭਾਵ ਪੂਰਨ ਸ਼ਬਦ ਲਿਖੇ ਹਨ:

The land can shake and the sky can tremble but a true sikh of Guru Nanak Dev Ji can 't tremble or shake.

ਭਾਵ ਧਰਤੀ ਤਾਂ ਹਿੱਲ ਸਕਦੀ ਹੈ ਅਤੇ ਆਸਮਾਨ ਡਗਮਗਾ ਸਕਦਾ ਹੈ ਪਰ ਗੁਰੂ ਨਾਨਕ ਦੇਵ ਜੀ ਦਾ ਸੱਚਾ-ਸੁੱਚਾ ਸਿੱਖ ਨਾ ਡਗਮਗਾਉਂਦਾ ਹੈ ਤੇ ਨਾ ਆਪਣੇ ਪ੍ਰਣ ਤੋਂ ਹਿਲਦਾ ਹੈ।

Shakespare says: Those who face the storm, they stay, those who frighten they break.

ਮਹਾਨ ਫ਼ਿਲਾਸਫ਼ਰ ਸ਼ੈਕਸਪੀਅਰ ਦੇ ਸ਼ਬਦ ਹਨ- ਜਿਹੜੇ ਜ਼ੁਲਮ ਦੀ ਹਨੇਰੀ ਦਾ ਮੁਕਾਬਲਾ ਕਰਦੇ ਹਨ ਉਹ ਬਰਦਾਸ਼ਤ ਕਰਨ ਦਾ ਮਾਦਾ ਵੀ ਰਖਦੇ ਹਨ ਅਰਥਾਤ ਸਦਾ ਲਈ ਜਿਉਂਦੇ ਹਨ ਪਰ ਡਰਪੋਕ ਖਤਮ ਹੋ ਜਾਂਦੇ ਹਨ।

ਪ੍ਰੋਫੈਸਰ ਮੋਹਣ ਸਿੰਘ ਨੇ 'ਸਿੱਖੀ ਦਾ ਬੂਟਾ' ਦੀ ਕਵਿਤਾ ਵਿੱਚ ਇੰਵ ਅੰਕਿਤ ਕੀਤਾ ਹੈ:

*ਉਹ ਕਿਹੜਾ ਬੂਟਾ ਹੈ? ਹਰ ਥਾਂ ਜੋ ਪਲਦਾ ਹੈ।*

.....................................

*ਜਿਤਨਾ ਇਹ ਛਾਂਗ ਦਈਏ, ਉਤਨਾ ਇਹ ਫਲਦਾ ਹੈ।*

...............................................

*ਜੇ ਝੱਖੜ ਆ ਜਾਵੇ, ਜੇ ਨੇਰ੍ਹੀ ਆ ਜਾਵੇ,*
*ਅਬਦਾਲੀ ਆ ਜਾਵੇ, ਕੋਈ ਨਾਦਰ ਆ ਜਾਵੇ।*
*ਮਾਸੂਮ ਗੁਟਾਰਾਂ ਨੂੰ, ਬੇਦੋਸ਼ੀਆਂ ਚਿੱੜੀਆਂ ਨੂੰ*
*ਕੂੰਜਾਂ ਦੀਆਂ ਡਾਰਾਂ ਨੂੰ, ਇਹ ਤੁਰੰਤ ਛੁਪਾ ਲੈਂਦਾ।*

ਇਹ ਕੌਮ ਅੰਦਰ ਨਵਾਂ ਰੰਗ ਲਿਆਉਂਦਾ ਹੈ ਜਿਵੇਂ ਮਹਿੰਦੀ ਨੂੰ ਰਗੜਿਆਂ ਹੀ ਉਹ ਰੰਗ ਛਡਦੀ ਹੈ ਅਤੇ ਸ਼ਿੰਗਾਰ ਦਾ ਸਾਧਨ ਬਣਦੀ ਹੈ। ਫੁੱਲ ਜਦੋਂ ਕਸ਼ੀਦੇ ਜਾਂਦੇ ਹਨ ਤਾਂ ਉਨ੍ਹਾਂ 'ਚੋਂ ਇਤਰ ਫ਼ਲੇਲ ਬਣਦਾ ਹੈ ਜਿਹੜਾ ਬਹੁਤ ਹੀ ਮਨਮੋਹਣੀ ਸੁਗੰਧੀ ਦਿੰਦਾ ਹੈ। ਇਸੇ ਤਰ੍ਹਾਂ ਸੁਰਮਾ ਜਦੋਂ ਮਹੀਨ ਪੀਸਿਆ ਜਾਂਦਾ ਹੈ ਤਾਂ ਉਹ ਨੈਣਾਂ ਦਾ ਸ਼ਿੰਗਾਰ ਬਣਦਾ ਹੈ। ਜਦੋਂ ਫ਼ਲ ਪੱਕਦਾ ਹੈ ਤਾਂ ਬੀਜ ਵੀ ਪਰਪੱਕ ਹੋ ਜਾਂਦਾ ਹੈ। ਫਿਰ ਉਸ ਬੀਜ ਤੋਂ ਹੋਰ ਬੂਟਾ ਬਣ ਜਾਂਦਾ ਹੈ। ਸੋ ਸ਼ਹਾਦਤ ਸੰਘਰਸ਼ ਨੂੰ ਜਨਮ ਦਿੰਦੀ ਹੈ। ਉਹ ਸੰਘਰਸ਼ ਫਿਰ ਇਨਕਲਾਬ ਦਾ ਰੂਪ ਧਾਰਨ ਕਰ ਕੇ ਸੁੱਤੀ ਕੌਮ ਨੂੰ ਜਗਾ ਦਿੰਦਾ ਹੈ। ਇੰਵ ਬੰਦੇ ਨੂੰ ਇਜ਼ਤ ਮਾਣ ਦੀ ਸੋਝੀ ਦਾ ਗਿਆਨ ਹੋ ਜਾਂਦਾ ਹੈ। ਜੋ ਇਜ਼ਤ ਨੂੰ ਗਹਿਰਾਈ ਨਾਲ ਸਮਝਦਾ ਹੈ ਉਸ ਨੂੰ ਬੇਇਜ਼ਤੀ ਬੜੀ ਦੁਖਦਾਈ ਭਾਸਦੀ ਹੈ। ਉਨ੍ਹਾਂ ਅੰਦਰ ਇਜ਼ਤ ਪ੍ਰਤੀ ਇਸ਼ਕ ਪੈਦਾ ਹੋ ਜਾਂਦਾ ਹੈ ਐਸੇ ਇਸ਼ਕ ਬਾਰੇ ਕਵੀ ਦੇ ਬੜੇ ਦਿਲਚਸਪ ਬੋਲ ਹਨ:

*ਇਸ਼ਕ ਜਿਨ੍ਹਾਂ ਨੂੰ ਝਨਾਂ ਅਤੇ ਬੇਲਿਆਂ ਦਾ,*
*ਉਹ ਤੱਕਦੇ ਨਹੀਂ ਤਖ਼ਤ ਹਜ਼ਾਰਿਆਂ ਵੱਲ।*
*ਕੱਚੇ ਘੜੇ ਉੱਤੇ ਤਰਨ ਦੀ ਚਾਹ ਜਿਸ ਨੂੰ,*
*ਉਹ ਪਰਤਦੇ ਨਹੀਂ ਕਿਨਾਰਿਆਂ ਵੱਲ।*

ਭਾਈ ਸਾਹਿਬ ਦਾ ਪਰਵਾਰ ਵਪਾਰੀ ਹੋਣ ਕਰ ਕੇ ਬੜਾ ਅਮੀਰ ਸੀ। ਪਰ ਜਦੋਂ ਉਨ੍ਹਾਂ ਅੰਦਰ ਗੁਰੂ ਦੇ ਦਰਸਾਏ ਸੱਚ ਦੇ ਮਾਰਗ, ਇਜ਼ਤ ਮਾਣ ਵਾਲੇ ਜੀਵਨ ਅਤੇ ਜ਼ਮੀਰ ਨੂੰ ਜਿੰਦਾ ਰੱਖਣ ਦਾ ਇਸ਼ਕ ਪੈਦਾ ਹੋ ਗਿਆ ਤਾਂ ਉਨ੍ਹਾਂ ਨਾ ਧਨ ਮਾਲ ਜਾਂਦੇ ਦੀ ਪ੍ਰਵਾਹ ਕੀਤੀ ਅਤੇ ਨਾ ਹੀ ਤਨ ਜਾਂਦੇ ਦੀ। ਉਨ੍ਹਾਂ ਆਪਣੇ ਮਨ ਨੂੰ ਗੁਰੂ ਚਰਨਾ ਵਿੱਚ ਅਰਪਨ ਕਰ ਦਿੱਤਾ ਅਤੇ ਨਿਸ਼ਾਨਾ ਇਹ ਰੱਖਿਆ ਕਿ ਤਨ ਮਰ ਕੇ ਤਾਂ ਖਾਕ ਹੋ ਜਾਂਦਾ ਹੈ ਪਰ ਮਨ ਮਾਰਨ ਨਾਲ ਬੰਦਾ ਪਾਕ (ਪਵਿੱਤਰ) ਹੋ ਜਾਂਦਾ ਹੈ। ਕਹਾਵਤ ਵੀ ਹੈ 'ਮਨ ਜੀਤੈ ਜਗ ਜੀਤ'।

ਦਾਸ ਪ੍ਰੋਫੈਸਰ ਸੁਰਜੀਤ ਸਿੰਘ, ਸਾਬਕਾ ਮੁਖੀ (ਪੰਜਾਬੀ ਵਿਭਾਗ) ਗੁਰੂ ਨਾਨਕ ਨੈਸ਼ਨਲ ਕਾਲਜ, ਨਕੋਦਰ (ਜਲੰਧਰ) ਦਾ ਅਤੀ ਧੰਨਵਾਦੀ ਹੈ ਜਿਨ੍ਹਾਂ ਨੇ ਇਸ ਪੁਸਤਕ ਦੇ ਖਰੜੇ ਨੂੰ ਬਹੁਤ ਹੀ ਗਹੁ ਨਾਲ ਪੜ੍ਹਿਆ ਅਤੇ ਪੜ੍ਹ ਕੇ ਮੁੱਖ ਬੰਦ ਲਿਖਣ ਲਈ ਚੋਖਾ ਸਮਾਂ ਆਪਣੇ ਜੀਵਨ ਦੇ ਕੀਮਤੀ ਸਮੇਂ ਵਿੱਚੋਂ ਕੱਢਿਆ। ਇਸ ਮੁੱਖ ਬੰਦ ਦੇ ਸ਼ਬਦਾਂ ਤੋਂ ਪੰਜਾਬੀ ਸਾਹਿਤ ਸੰਬੰਧੀ ਉਨ੍ਹਾਂ ਦੀ ਵਿੱਦਿਆ ਹੁਨਰ ਅਤੇ ਕਲਾ ਪ੍ਰਗਟ ਹੋ ਰਹੀ ਹੈ। ਪ੍ਰੋਫੈਸਰ ਹਰਜੀਤ ਸਿੰਘ ਧਾਲੀਵਾਲ ਦਾ ਵੀ ਦਾਸ ਅਤੀ ਧੰਨਵਾਦੀ ਹੈ ਜਿਨ੍ਹਾਂ ਨੇ ਇਸ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹ ਕੇ ਅਤੇ ਵਿਚਾਰ ਕੇ ਆਪਣੇ ਵਿਚਾਰ ਅੰਕਿਤ ਕੀਤੇ ਹਨ। ਦਾਸ ਆਪਣੀ ਸੁਪਤਨੀ ਸਰਦਾਰਨੀ ਰਾਜਿੰਦਰਪਾਲ ਕੌਰ ਦਾ ਵੀ ਬਹੁਤ ਸ਼ੁਕਰ ਗੁਜ਼ਾਰ ਹੈ ਜਿਸ ਨੇ ਖਰੜੇ ਦੇ ਸਾਰੇ ਵਿਸ਼ਿਆਂ ਨੂੰ ਧਿਆਨ ਨਾਲ ਪੜ੍ਹ ਕੇ ਸੋਧਾਂ ਵੀ ਕੀਤੀਆਂ। ਸ੍ਰੀ ਮਤੀ ਸਰਲਾ ਰਾਣੀ ਦਾ ਵੀ ਦਾਸ ਧੰਨਵਾਦ ਕਰਦਾ ਹੈ ਜਿਸ ਨੇ ਪੁਸਤਕ ਦੇ ਖਰੜੇ ਨੂੰ ਬੜੀ ਮਿਹਨਤ ਨਾਲ ਟਾਈਪ ਕੀਤਾ।

ਦਾਸ ਨੇ ਇਤਿਹਾਸ ਦੇ ਅਨੇਕਾਂ ਪੱਤਰੇ ਫਰੋਲ ਕੇ, ਵੱਖ ਵੱਖ ਲਾਇਬ੍ਰੇਰੀਆਂ ਅਤੇ ਪੁਸਤਕਾਂ ਦੀਆਂ ਦੁਕਾਨਾਂ ਅਤੇ ਛਪਣ ਵਾਲੇ ਰਸਾਲਿਆਂ ਨੂੰ ਵਾਚ ਕੇ ਮਹਿਸੂਸ ਕੀਤਾ ਕਿ ਭਾਈ ਮਨੀ ਸਿੰਘ ਜੀ ਬਾਰੇ ਬਹੁਤ ਘੱਟ ਲੇਖਣੀਆਂ ਹਨ। ਗੁਰੂ ਕ੍ਰਿਪਾ ਸਦਕਾ ਜਿਨ੍ਹਾ ਕੁ ਲਿਟਰੇਚਰ ਉਪਲਭਦ ਹੋਇਆ ਉਹ ਪੁਸਤਕ ਵਿੱਚ ਅੰਕਿਤ ਕੀਤਾ ਹੈ। ਉਮੀਦ ਹੈ ਪਾਠਕ ਜਨ ਇਸ ਪੁਸਤਕ ਨੂੰ ਪੜ੍ਹ ਕੇ ਭਾਈ ਸਾਹਿਬ ਅਤੇ ਉਨ੍ਹਾਂ ਦੀ ਬੰਸ ਵੱਲੋਂ ਕੀਤੀਆਂ ਮਹਾਨ ਕੁਰਬਾਨੀਆਂ ਤੋਂ ਜਾਣੂ ਹੋਣਗੇ ਅਤੇ ਇਤਿਹਾਸਕ ਤੱਥਾਂ ਬਾਰੇ ਗਿਆਨ ਪ੍ਰਾਪਤ ਕਰਨਗੇ।

ਮਿਤੀ : 4.12.2015

**ਦਾਸ ਹਰਭਜਨ ਸਿੰਘ ਸੇਖੋਂ**
*ਸਾਬਕਾ ਪ੍ਰੋਫੈਸਰ ਤੇ ਮੁਖੀ ਦਾਲ ਸੈਕਸ਼ਨ*
*ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ।*

# ਅਧਿਆਏ-1

## ਜੀਵਨ ਬਿਓਰਾ ਭਾਈ ਮਨੀ ਸਿੰਘ

ਪਰਮਾਤਮਾ ਵੱਲੋਂ ਸਾਜੀ-ਨਿਵਾਜੀ ਇਸ ਵਿਸਮਾਦੀ ਧਰਤੀ 'ਤੇ ਸਮੇਂ ਸਮੇਂ ਅਨੁਸਾਰ ਮਹਾਨ ਰੂਹਾਂ ਮਨੁੱਖੀ ਜੀਵਨ ਨੂੰ ਸਹੀ ਸੇਧ ਦੇਣ ਲਈ ਜਨਮ ਧਾਰਨ ਕਰਦੀਆਂ ਹਨ। ਉਹ ਜੀਵਾਂ ਦੇ ਉਧਾਰ ਅਤੇ ਪਰਉਪਕਾਰ ਲਈ ਜਾਬਰਾਂ ਦੇ ਜ਼ੁਲਮ, ਪਾਪੀਆਂ ਵੱਲੋਂ ਕੀਤੇ ਜਾ ਰਹੇ ਪਾਪ ਅਤੇ ਪਾਖੰਡੀਆਂ ਵੱਲੋਂ ਰਚਾਏ ਜਾ ਰਹੇ ਪਾਖੰਡ ਨੂੰ ਠਲ੍ਹ ਪਾਉਣ ਲਈ ਜੀਵਨ ਸੰਘਰਸ਼ ਕਰਦੀਆਂ ਹਨ। ਹੋਰ ਤਾਂ ਹੋਰ ਉਹ ਰੂਹਾਂ ਧਰਮ ਦੀ ਆਨ, ਦੇਸ਼ ਕੌਮ ਦੀ ਸ਼ਾਨ ਅਤੇ ਮਨੁੱਖਤਾ ਦੀ ਆਜ਼ਾਦੀ, ਇੱਜ਼ਤ, ਮਾਣ ਅਤੇ ਸਤਿਕਾਰ ਦੀ ਬਹਾਲੀ ਲਈ ਆਪਾ ਵੀ ਵਾਰ ਦੇਂਦੀਆਂ ਹਨ। ਐਸੀਆਂ ਮਹਾਨ ਰੂਹਾਂ ਵਿੱਚ ਸ਼ਹੀਦ ਭਾਈ ਮਨੀ ਸਿੰਘ ਜੀ ਦਾ ਨਾਂ ਵਿਸ਼ੇਸ਼ ਕਰ ਕੇ ਵਰਨਣ ਯੋਗ ਹੈ। ਸ਼ਹੀਦ ਬਿਲਾਸ ਦੇ ਕਰਤਾ ਗਿਆਨੀ ਗਰਜਾ ਸਿੰਘ ਦੀ ਲਿਖਤ ਵਿੱਚ ਭਾਈ ਮਨੀ ਸਿੰਘ ਦਾ ਜਨਮ ਭਾਈ ਮਾਈ ਦਾਸ ਪਰਮਾਰ ਵਾਸੀ ਪਿੰਡ ਅਲੀਪੁਰ, ਜਿਲ੍ਹਾ ਮੁਜੱਫ਼ਰਗੜ੍ਹ (ਪੱਛਮੀ ਪਾਕਿਸਤਾਨ) ਦੇ ਗ੍ਰਹਿ ਵਿਖੇ ਮਾਤਾ ਮਧਰੀ ਬਾਈ ਦੀ ਕੁੱਖੋਂ ਬਿਕ੍ਰਮੀ 1701 ਦਿਨ ਐਤਵਾਰ ਚੇਤਰ ਸ਼ੁਦੀ 12 (10 ਮਾਰਚ 1644) ਨੂੰ ਹੋਇਆ। ਇਸ ਬੇਟੇ ਦਾ ਮੁੱਖੜਾ ਬਹੁਤ ਹੀ ਸੁੰਦਰ, ਚਿਹਰਾ ਨੂਰੀ ਚਰਾਗ ਵਾਂਗ ਦਗਦਾ, ਨੈਣ-ਨਕਸ਼ ਤਿੱਖੇ ਅਤੇ ਮਨਮੋਹਣੇ ਸਨ। ਇਨ੍ਹਾਂ ਗੁਣਾਂ ਨੂੰ ਤੱਕ ਪ੍ਰਵਾਰ ਵਾਲਿਆਂ ਨੇ ਬਾਲ ਦਾ ਨਾਂ ਮਨੀ ਰਾਮ ਰੱਖ ਦਿੱਤਾ। ਉਪਰੰਤ ਮਾਪੇ ਆਪਣੇ ਪੁੱਤਰ ਨੂੰ ਚਾਅ, ਪਿਆਰ ਅਤੇ ਲਾਡ ਨਾਲ਼ ਮਨੀਆਂ (ਮਣੀਆਂ) ਕਹਿ ਕੇ ਬੁਲਾਉਂਦੇ ਸਨ। ਮਨੀ ਜਾਂ ਮਣੀ ਦਾ ਭਾਵ ਹੁੰਦਾ ਹੈ ਕੀਮਤੀ ਲਾਲ। ਉਸ ਸਮੇਂ ਘਰ ਵਾਲਿਆਂ ਨੂੰ ਕੀ ਪਤਾ ਸੀ ਕਿ ਇਹ ਮਨੀ ਰਾਮ ਸੰਸਾਰ ਅੰਦਰ ਇੱਕ ਦਿਨ ਰੋਸ਼ਨ ਸਿਤਾਰਾ, ਗੁਰੂ ਦਾ ਪਿਆਰਾ ਅਤੇ ਸਿੱਖੀ ਦਾ ਮੁਨਾਰਾ ਬਣ ਕੇ ਚਮਕੇਗਾ। ਇਹ ਹੱਕ, ਸੱਚ, ਇਨਸਾਫ਼ ਅਤੇ ਗੈਰਤ ਦੀ ਖ਼ਾਤਰ ਆਪਣਾ ਆਪ ਵੀ ਕੁਰਬਾਨ ਕਰ ਦਵੇਗਾ।

ਕੁਝ ਇਤਿਹਾਸਕਾਰਾਂ ਨੇ ਭਾਈ ਮਨੀ ਸਿੰਘ ਦੇ ਜਨਮ ਅਸਥਾਨਾਂ ਅਤੇ ਘਰਾਣਿਆਂ ਬਾਰੇ ਵੱਖ ਵੱਖ ਵਿਚਾਰ ਪ੍ਰਗਟਾਏ ਹਨ। ਜਿਵੇਂ ਡਾਕਟਰ ਸੁਰਿੰਦਰ ਸਿੰਘ ਕੋਹਲੀ 'ਭਾਈ ਮਨੀ ਸਿੰਘ ਨਾਮੀ' ਆਪਣੀ ਪੁਸਤਕ ਵਿੱਚ ਲਿਖਦੇ ਹਨ ਕਿ ਮੈਨੂੰ ਉਹਨਾਂ ਦੀ ਜਨਮ ਤਾਰੀਖ ਬਾਰੇ ਪਤਾ ਨਹੀਂ ਲੱਗ ਸਕਿਆ। ਇਤਨਾ ਜ਼ਰੂਰ ਪਤਾ ਲਗਦਾ ਹੈ ਕਿ ਉਹ ਕੰਬੋਵਾਲ ਦੇ ਦੁਲੱਟ ਚੌਧਰੀ ਦਾ ਪੁੱਤਰ ਸੀ....। ਗਿਆਨੀ ਗਿਆਨ ਸਿੰਘ ਲਿਖਾਰੀ 'ਪੰਥ ਪ੍ਰਕਾਸ਼' ਭਾਈ ਸਾਹਿਬ ਨੂੰ ਦੁਲੱਟ ਜੱਟ ਅਤੇ ਕੰਬੋ ਵੰਸ਼ ਵਿੱਚ ਜਨਮਿਆ ਮੰਨਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਦੇ ਕਥਨ ਅਨੁਸਾਰ ਇੱਕ ਸੱਜਣ ਨੇ ਭਾਈ ਮਨੀ ਸਿੰਘ ਦਾ ਜਨਮ ਕਾਨੇ ਕਛੇ ਦਾ ਹੋਣਾ ਲਿਖਿਆ ਹੈ।

ਗਿਆਨੀ ਠਾਕੁਰ ਸਿੰਘ ਆਪਣੀ ਕਿਤਾਬ 'ਸ੍ਰੀ ਗੁਰਦਵਾਰੇ ਦਰਸ਼ਨ' ਦੇ ਪੰਨਾ 543 'ਤੇ ਭਾਈ ਸਾਹਿਬ ਦਾ ਜਨਮ 24 ਮਾਘ ਦਿਨ ਮੰਗਲਵਾਰ ਨੂੰ ਮਾਤਾ ਦਇਆ ਕੌਰ ਜੀ ਦੀ ਕੁੱਖੋਂ ਭਾਈ ਕਾਲੂ ਦੇ ਘਰ ਘੱਗਰ ਨਦੀ ਦੇ ਕੰਢੇ, ਨਗਰ ਕਾਕੜੂ, ਜਿਲ੍ਹਾ ਅੰਬਾਲਾ ਵਿੱਚ ਹੋਇਆ ਲਿਖਦੇ ਹਨ। ਕੁਝ ਸਮਾਂ ਪਿੱਛੋਂ ਪ੍ਰਵਾਰ ਸੁਨਾਮ ਆ ਗਿਆ ਸੀ।

ਪਰ ਗਿਆਨੀ ਗਰਜਾ ਸਿੰਘ ਦੀ ਲਿਖਤ ਸਹੀ ਜਾਪਦੀ ਹੈ। ਕਿਉਂਕਿ ਉਹ ਭੱਟ ਵਹੀ ਮੁਲਤਾਨੀ ਸਿੰਧੀ 'ਤੇ ਨਿਰਭਰ ਹੈ, ਜਿਸ ਵਿੱਚ ਦਰਜ਼ ਹੈ:

'ਬਧਾਈ ਲੀ ਮਨੀ ਰਾਮ ਕੀ, ਬੇਟਾ ਮਾਈ ਦਾਸ ਕਾ, ਪੋਤਾ ਬਲੂ ਕਾ, ਪੜਪੋਤਾ ਮੂਲੇ ਕਾ ਸੰਮਤ 1701 ਬਰਖੇ ਮਾਹ ਚੇਤਰ ਸੁਦੀ ਦੁਆਦਸੀ ਰਵੀਵਾਰ ਸ਼ੁਭ ਵਾਰ, ਸ਼ੁਭ ਘੜੀ ਹੋਆ, ਕੁਲ ਪ੍ਰੋਹਤ ਬੋਹਥ ਭੱਟ ਕੇ ਮਾਨਾ, ਗੁਰੂ ਕੀ ਕੜਾਹੀ ਕੀ'।

ਗਰਜਾ ਸਿੰਘ ਜੀ ਲਿਖਦੇ ਹਨ ਕਿ ਸ਼ਹੀਦ ਬਿਲਾਸ ਪੋਥੀ ਮੈਨੂੰ ਭੱਟ ਮੋਹਲੂ ਰਾਮ ਦੇ ਘਰੋਂ , ਭਾਈ ਮਾਨ ਸਿੰਘ ਭੱਟ, ਨਗਰ ਕਰਸਿੰਧੂ (ਜੀਂਦ) ਦੀ ਸੱਜਨਤਾ ਨਾਲ ਪ੍ਰਾਪਤ ਹੋਈ। ਇਸ ਦਾ ਕਰਤਾ ਸੇਵਾ ਸਿੰਘ, ਜੋ ਭਾਈ ਕੇਸਰ ਸਿੰਘ ਕੌਸ਼ਿਸ਼ ਦਾ ਪੁੱਤਰ ਸੀ, ਜੋ ਬਾਬਾ ਭਿੱਖਾ ਜੀ ਜਿਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ਼ ਹੈ, ਦੇ ਪੁੱਤਰ ਭਾਈ ਕੀਰਤ (ਸ਼ਹੀਦ) ਦੀ ਔਲਾਦ ਵਿੱਚੋਂ ਛੇਵੀਂ ਪੀੜ੍ਹੀ ਸੀ। ਭਾਈ ਕੀਰਤ ਦੀ ਸ਼ਹੀਦੀ ਭਾਈ ਮਨੀ ਸਿੰਘ ਦੇ ਦਾਦਾ ਬੱਲੂ ਪੰਵਾਰ ਸਮੇਤ ਅੰਮ੍ਰਿਤਸਰ ਮੁਖ਼ਲਸ ਖਾਨ ਫ਼ੌਜਦਾਰ ਗੋਰਖਪੁਰੀ ਨਾਲ ਲੜਦਿਆਂ 17 ਵੈਸਾਖ 1691 ਬਿਕ੍ਰਮੀ (15 ਅਪ੍ਰੈਲ 1634 ਈਸਵੀ) ਨੂੰ ਹੋਈ ਸੀ। ਜਿਸ ਦਾ ਹਵਾਲਾ ਭੱਟ ਵਹੀ ਤਲਾਉਂਡਾ, ਪਰਗਨਾ ਜੀਂਦ ਵਿੱਚ ਇੰਞ ਹੈ:

'ਬੱਲੂ ਮੂਲੇ ਕਾ, ਪੋਤਾ ਰਾਉ ਕਾ, ਪੜਪੋਤਾ ਚਾਹੜ ਕਾ, ਚੰਦਰ ਬੰਸੀ.....ਗੁਰੂ ਕੇ ਹੁਕਮ ਗੈਲ ਸਾਮੇ ਮਾਥੇ ਮੁਰਤਜ਼ਾ ਖਾਨ ਕੋ ਮਾਰ ਕਰ ਜੂਝਾ। ਗੈਲੋਂ ਕੀਰਤ ਬੇਟਾ ਭਿਖਾ ਕਾ, ਪੋਤਾ ਰਈਆ ਕਾ, ਪੜਪੋਤਾ ਨਰਸੀ ਕਾ, ਬੰਸੀ ਭਗੀਰਥ ਕਾ, ਕੋਸ਼ਿਸ਼ ਗੋਤ੍ਰਾ, ਗੌੜ ਬ੍ਰਹਮਣ ਰਣ ਮੇਂ ਜੂਝ ਕਰ ਮਰਾ'।

ਭਾਈ ਰਤਨ ਸਿੰਘ ਭੰਗੂ ਭਾਈ ਮਨੀ ਸਿੰਘ ਦਾ ਸਮਕਾਲੀ ਸੀ ਅਤੇ ਉਹਨਾਂ ਨਾਲ ਕਈ ਵਾਰ ਮੇਲ-ਮਿਲਾਪ ਵੀ ਹੋਇਆ ਸੀ ਨੇ ਅਤੇ ਮਹਾਂ ਕਵੀ ਭਾਈ ਸੰਤੋਖ ਸਿੰਘ ਨੇ ਵੀ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿੱਚ ਭਾਈ ਸਾਹਿਬ ਦਾ ਜਨਮ ਅਸਥਾਨ ਅਲੀਪੁਰ ਹੀ ਅੰਕਿਤ ਕੀਤਾ ਹੈ। ਪ੍ਰੋਫ਼ੈਸਰ ਕਿਰਪਾਲ ਸਿੰਘ ਬੰਡੂਗਰ ਨੇ ਗੁਰਮਤਿ ਪ੍ਰਕਾਸ਼ ਜਿਲਦ 53, ਜੁਲਾਈ 2009 ਦੇ ਅੰਕ 4 ਪੰਨਾ 66-73 ਦੇ ਆਪਣੇ ਲੇਖ ਵਿੱਚ ਲਿਖਿਆ ਹੈ ਕਿ ਸਿੱਖ ਪੰਥ ਅੰਦਰ 4 ਮਨੀ ਸਿੰਘਾਂ ਦਾ ਜ਼ਿਕਰ ਹੈ:

1)	ਭਾਈ ਮਨੀ ਸਿੰਘ ਕਾਨੇ ਕਛੇ ਵਾਲੇ।

2)	ਭਾਈ ਮਨੀ ਸਿੰਘ ਕੰਬੋ ਕੇ ਵਾਲੇ।

3)	ਭਾਈ ਮਨੀ ਸਿੰਘ ਦੁਲੱਟ ਕੈਂਬੋਵਾਲ ਪੁਰ ਵਾਲੇ।

4)	ਭਾਈ ਮਨੀ ਸਿੰਘ ਮੁਲਤਾਨ ਦੇ ਪਾਸ ਅਲੀਪੁਰ ਵਾਲੇ।

ਸੋ ਹੋ ਸਕਦਾ ਹੈ ਕਿ ਇਨ੍ਹਾਂ ਵੱਖ ਵੱਖ ਥਾਵਾਂ ਦੇ ਵਸਨੀਕ ਮਨੀ ਸਿੰਘ ਨਾਮੀ ਹੋਣ ਕਰ ਕੇ ਇਤਿਹਾਸਕਾਰਾਂ ਨੂੰ ਭੁਲੇਖਾ ਲੱਗਿਆ ਹੋਵੇ। ਪੁਰਾਤਨ ਸਮਿਆਂ ਵਿੱਚ ਆਵਾਜਾਈ ਅਤੇ ਜਾਣਕਾਰੀ ਦੇ ਸਾਧਨ ਸੀਮਿਤ ਹੋਣ ਕਰ ਕੇ ਵੀ ਅਜੇਹੀ ਭੁੱਲ ਸੰਭਵ ਹੈ। ਸਿੱਖ ਕੌਮ 'ਤੇ ਜ਼ੁਲਮਾਂ ਦੀ ਹਨੇਰੀ ਭੀ ਬੜੀ ਝੁੱਲੀ ਅਤੇ ਦੂਜੀਆਂ ਕੌਮਾਂ ਦੇ ਲਿਖਾਰੀਆਂ ਨੇ ਵੀ ਸਿੱਖ ਇਤਿਹਾਸ ਨੂੰ ਵਿਗਾੜਨ ਦਾ ਕੋਝਾ ਯਤਨ ਕੀਤਾ। ਇਤਿਹਾਸਕਾਰ ਆਮ ਕਰ ਕੇ ਲਿਖਣ ਸਮੇਂ ਪੁਰਾਤਨ ਗ੍ਰੰਥਾਂ ਜਾਂ ਪੁਸਤਕਾਂ ਦਾ ਸਹਾਰਾ ਹੀ ਲੈਂਦੇ ਹਨ।

ਭਾਈ ਮਾਈ ਦਾਸ ਦੇ 12 ਪੁੱਤਰ (ਭਾਈ ਜੇਠਾ, ਦਿਆਲ ਦਾਸ, ਮਨੀ ਸਿੰਘ, ਦਾਨ ਸਿੰਘ. ਅਮਰ ਚੰਦ, ਰੂਪ ਸਿੰਘ, ਜਗਤ ਸਿੰਘ, ਸੋਹਣ ਚੰਦ, ਲਹਿਣਾ ਜੀ, ਰਾਇ ਜੀ, ਲਹਿਨੂ ਅਤੇ ਹਠੀ ਚੰਦ) ਸਨ। ਇਨ੍ਹਾਂ ਵਿੱਚੋਂ ਪਹਿਲੇ 7 ਪੁੱਤਰ ਮਾਤਾ ਮਧਰੀ ਬਾਈ ਅਤੇ ਪਿਛਲੇ 5 ਮਾਤਾ ਲਡਿਕੀ ਦੀ ਕੁੱਖੋਂ ਜਨਮੇ ਸਨ। ਅਜੀਬ ਗੱਲ ਇਹ ਕਿ ਭਾਈ ਅਮਰ ਚੰਦ ਨੂੰ ਛੱਡ, ਜੋ ਛੋਟੀ ਉਮਰੇ ਚੜ੍ਹਾਈ ਕਰ ਗਏ ਸਨ ਦੂਜੇ ਸਭ ਗੁਰੂ ਘਰ ਅਤੇ ਧਰਮ ਦੀ ਰਖਵਾਲੀ ਲਈ ਸ਼ਹੀਦ ਹੋਏ।

## 1.1 ਪਰਮਾਰ (ਪੰਵਾਰ) ਵੰਸ਼

ਭਾਈ ਮਨੀ ਸਿੰਘ ਜੀ ਪਰਮਾਰ ਘਰਾਣੇ ਨਾਲ ਸੰਬੰਧ ਰਖਦੇ ਸਨ। ਇਨ੍ਹਾਂ ਦਾ ਖਾਨਦਾਨ ਰਾਜਾ ਬਿਕਰਮਾਦਿਤ ਦੇ ਵਾਰਸਾਂ ਦਾ ਸੀ। ਪਰਮਾਰ ਵੰਸ਼ ਦਾ ਕੁਰਸੀਨਾਮਾ ਭੱਟ ਵਹੀਆਂ 'ਚ ਸੰਮਤ 968 (ਸੰਨ 911) ਤੋਂ ਪ੍ਰਾਪਤ ਹੋ ਜਾਂਦਾ ਹੈ। ਇਨ੍ਹਾਂ ਦਾ ਵਡਾਰੂ ਸਾਂਤਲ ਪਰਮਾਰ, ਖਾਨ ਦੇਸ਼ ਜਿਸ ਨੂੰ ‘ਧਾਰ ਦੇਸ਼’ ਵੀ ਕਹਿੰਦੇ ਸਨ ਦਾ ਰਾਜਾ ਸੀ। ਮੱਧ ਪ੍ਰਦੇਸ਼ ਵਿੱਚ ਤਾਪਤੀ ਨਦੀ ਦੇ ਦੱਖਣ ਵਾਲੇ ਪਾਸੇ ਇਸ ਦਾ ਰਾਜ ਸੀ ਜਦ ਕਿ ਉੱਤਰ ਵਾਲੇ ਪਾਸੇ ਮਾਂਡੂਆਂ ਦਾ ਰਾਜ ਸੀ। ਦੋਹਾਂ ਧਿਰਾਂ ਅੰਦਰ ਆਪਸੀ ਖਹਿਬਾਜ਼ੀ ਬਹੁਤ ਸੀ। ਪਰਮਾਰਾਂ ਨੇ ਸ਼ੋਲਾਪੁਰ ਦੀ ਜੰਗ ਵਿੱਚ ਮਾਂਡੂਆਂ ਨੂੰ ਭਾਰੀ ਹਾਰ ਦਿੱਤੀ। ਜਿਸ ਦਾ ਹਵਾਲਾ ਭੱਟ ਵਹੀਆਂ ਵਿੱਚ ਦਰਜ਼ ਹੈ:

*ਬਲਉਂਤ ਪੰਵਾਰ ਬਾਂਕੇ ਖੈਰਪੁਰ ਕੇ ਜਲਹਾਨੇ*
*ਸਾਤੋ ਭੁਜਾ ਤੁਮਾਰੀ, ਤਉਂ ਸੇ ਕਉਨ ਅਰੈ।....*
*ਖਾਨ ਦੇਸ ਪਰ ਕਾਇਆ ਛੋਰਾ ਨਹੀਂ ਦਾਨਾਂ*
*ਸ਼ੋਲਾਪੁਰ ਕੇ ਮਾਂਡੂ ਸਭੀ ਮਰੈ। ਜਸ ਜੋੜ ਕੇਸੋ ਭਟ ਭਨਿਆ।*

ਹਰਜਿੰਦਰ ਸਿੰਘ ਦਿਲਗੀਰ ਅਨੁਸਾਰ 950 ਈਸਵੀ ਵਿੱਚ ਸਾਂਤਲ ਦੀ ਮੌਤ ਪਿਛੋਂ ਉਸ ਦਾ ਵੱਡਾ ਪੁੱਤਰ 'ਮੱਘ' ਰਾਜ ਗੱਦੀ ਤੇ ਬੈਠਾ। ਫਿਰ 974 ਈਸਵੀ ਵਿੱਚ ਮੱਘ ਦਾ ਭਰਾ 'ਮੰਞ' ਰਾਜਾ ਬਣਿਆ। ਮੰਞ ਉਪਰੰਤ ਮੱਘ ਦਾ ਪੁੱਤਰ 'ਭੋਜ' ਰਾਜ ਗੱਦੀ 'ਤੇ ਬੈਠਾ। ਰਾਜਾ ਭੋਜ ਬੜਾ ਹੀ ਦਾਨੀ ਸੰਸਕ੍ਰਿਤ ਦਾ ਮਹਾਂ ਕਵੀ, ਪਰਜਾ ਦਾ ਪ੍ਰੇਮੀ ਅਤੇ ਸਨਮਾਨੀ ਸੀ। ਉਸ ਦੇ ਉੱਤਮ ਅਤੇ ਦਿਆਲੂ ਗੁਣਾਂ ਕਰ ਕੇ ਇੱਕ ਅਖਾਉਤ ਪ੍ਰਸਿੱਧ ਹੋ ਗਈ ਸੀ, 'ਕਿੱਥੇ ਰਾਜਾ ਭੋਜ ਕਿੱਥੇ ਗੰਗੂ ਤੇਲੀ'। ਭੋਜ ਦੀ ਮੌਤ ਉਪਰੰਤ ਉਸ ਦੇ ਪੁੱਤਰ 'ਜੈਸੀ' ਨੂੰ 1152 ਵਿੱਚ ਰਾਜ ਤਿਲਕ ਪ੍ਰਾਪਤ ਹੋਇਆ। ਜੈਸੀ ਪਿੱਛੋਂ ਉਸ ਦਾ ਸਭ ਤੋਂ ਵੱਡਾ ਬੇਟਾ 'ਸਪਤ ਮੁਕਟ' ਰਾਜ ਗੱਦੀ 'ਤੇ ਬੈਠਿਆ। ਸੰਨ 1198 ਵਿੱਚ 'ਚਿਤ੍ਰ ਮੁਕਟ' ਰਾਜ ਗੱਦੀ ਤੇ ਬੈਠਿਆ। ਸੰਨ 1198 ਵਿੱਚ ਚਿਤ੍ਰ ਮੁਕਟ ਦਾ ਬੇਟਾ 'ਉਦੈ ਦੀਪ' ਤਖ਼ਤ ਨਸ਼ੀਨ ਹੋਇਆ। ਉਦੈ ਦੀਪ ਦਾ ਵੱਡਾ ਬੇਟਾ 'ਜਗਦੇਵ' ਸੀ। ਜਗਦੇਵ ਰਾਜਾ ਭੋਜ ਵਾਂਗ ਬੜਾ ਤਪੱਸਵੀ, ਦਾਨੀ, ਤੇਜ਼-ਪ੍ਰਤਾਪੀ ਅਤੇ ਕੁਰਬਾਨੀ ਦਾ ਪੁਤਲਾ ਸੀ। ਐਚ. ਏ. ਰੋਜ਼ (H.A. Rose) ਨੇ ਆਪਣੀ ਪੁਸਤਕ (Glossary of Tribes and Castes) ਦੇ ਪੰਨਾ 394-95 ਉਪੱਰ ਅਤੇ ਆਰ. ਸੀ. ਟੈਂਪਲ (R.C. Tempal) ਨੇ ਆਪਣੀ ਕਿਤਾਬ 'The Legends of Punjab' Part II, Page 188 ਵਿੱਚ ਰਾਜਾ ਜਗਦੇਵ ਦੀ ਬੀਰਤਾ ਦਾ ਵਰਣਨ ਕੀਤਾ ਹੈ। ਕੈਪਟਨ ਦਲੀਪ ਸਿੰਘ ਐਹਲਾਵਤ ਨੇ ਆਪਣੀ ਪੁਸਤਕ, 'ਜਾਟ ਬੀਰੋਂ ਕਾ ਇਤਿਹਾਸ' ਵਿੱਚ ਪੰਨਾ 553 'ਤੇ ਜਗਦੇਵ ਪਰਮਾਰ ਨੂੰ ਮਹਾਨ ਸੂਰਬੀਰ, ਦਲੇਰ, ਅਣਖੀ ਅਤੇ ਤਿਆਗੀ ਯੋਧਾ ਲਿਖਿਆ ਹੈ। ਇਸੇ ਤਰ੍ਹਾਂ ਪੰਡਿਤ ਕਿਸ਼ੋਰ ਚੰਦ ਬੱਦੋਵਾਲ ਨੇ ਰਾਜਾ ਜਗਦੇਵ ਸੰਬੰਧੀ ਤਿੰਨ ਭਾਗਾਂ ਵਿੱਚ ਲੰਬਾ-ਚੌੜਾ ਕਿੱਸਾ ਲਿਖਿਆ ਸੀ। ਇੱਕ ਹੋਰ ਲਿਖਾਰੀ ਭਾਈ ਛੱਜੂ ਸਿੰਘ ਚੰਦਰਾਲਾ ਖਰੋਚ-ਪਟਿਆਲਾ ਵਾਸੀ ਨੇ ਰਾਜਾ ਜਗਦੇਵ ਸੰਬੰਧੀ ਵੀ ਇੱਕ ਕਿੱਸਾ ਛਪਵਾਇਆ ਸੀ।

ਰਾਜਾ ਜਗਦੇਵ ਦੇ ਦੋ ਪੁੱਤਰ ਸਨ 'ਬਲ' ਅਤੇ 'ਸੇਖ ਰਾਮ' (ਸੇਖੋਂ)। ਇਹਨਾਂ ਤੋਂ ਜੱਟਾਂ ਦੇ ਦੋ ਗੋਤ ਚੱਲੇ (ਹਰਜਿੰਦਰ ਸਿੰਘ ਦਿਲਗੀਰ ਨੇ ਆਪਣੀ ਪੁੱਸਤਕ 'ਭਾਈ ਮਨੀ ਸਿੰਘ ਤੇ ਉਨ੍ਹਾਂ ਦੇ ਪਰਵਾਰ' ਦੇ ਪੰਨਾ 10 ਤੇ ਇਹ ਪ੍ਰਗਟਾਵਾ ਕੀਤਾ ਹੈ)। ਪਰ ਰਸਾਲਦਾਰ ਗੁਰਬਿੰਦਰ ਸਿੰਘ ਸੇਖੋਂ ਪਿੰਡ ਬੋੜਾਵਾਲ ਨੇ ਰਾਜਪੂਤਾਂ ਦੇ ਸ਼ਾਹੀ ਘਰਾਣੇ ਅਤੇ ਸੇਖੋਂ ਬੰਸ ਬਾਰੇ ਖੋਜ ਕਰ ਕੇ ਲਿਖਿਆ ਹੈ ਕਿ ਉਦੈ ਦੀਪ ਦਾ ਪੁੱਤਰ ਜਗਦੇਵ, ਜਗਦੇਵ ਦਾ ਪੁੱਤਰ ਅਲੌਰ ਅਤੇ ਅਲੌਰ ਦਾ ਪੁੱਤਰ ਸ਼ੇਖ ਰਾਮ (ਸੇਖੋਂ) ਹੋਇਆ ਹੈ।

ਪੰਡਿਤ ਕਰਤਾਰ ਸਿੰਘ ਦਾਖਾ ਵੀ ਇੰਞ ਲਿਖਦੇ ਹਨ:

*ਭੋਜ ਰਾਜ ਕੀ ਬੰਸ ਮੇ ਸ਼ੇਖ ਰਾਮ ਪਰਮਾਰ।*
*ਜਿਸ ਨੇ ਕੀਤੀ ਦਿਗ ਬਿਜੈ ਰਾਜਸਥਾਨ ਮਝਾਰ।*

*ਸੇਖੋਂ ਤਿਸਦਾ ਨਾਮ ਲਘੁ ਜਾਣੇ ਸਗਲ ਜਹਾਨ।*
*ਜਾਟ ਜਾਤ ਸੰਗਾ ਭਈ ਸੋਈ ਗੋਤ ਪਛਾਣ।*

ਫਿਰ ਰਾਜ ਗੱਦੀ ਤੇ ਰਾਜਾ ਉਦੈ ਦੀਪ ਦੀ ਦੂਜੀ ਰਾਣੀ ਦਾ ਪੁੱਤਰ 'ਰਣਧੌਲ' ਬੈਠ ਗਿਆ। ਰਣਧੌਲ ਪਿੱਛੋਂ 1256 ਵਿੱਚ ਉਸ ਦਾ ਬੇਟਾ 'ਉਧਾਰ' ਰਾਜਾ ਬਣਿਆ। ਸੰਨ 1297 ਵਿੱਚ ਉਧਾਰ ਦਾ ਪੁੱਤਰ 'ਅੰਬੀਆ', 1339 ਵਿੱਚ ਅੰਬੀਆ ਦਾ ਬੇਟਾ 'ਲੋਈਆ', 1395 ਵਿੱਚ ਲੋਈਆ ਦਾ ਬੇਟਾ 'ਛਾਹਾ' ਰਾਜ ਭਾਗ ਸੰਭਾਲਦੇ ਰਹੇ। ਇਸ ਪਿੱਛੋਂ ਛਾਹਾ ਦਾ ਭਤੀਜਾ 'ਸੋਮਾ' (ਬੀਝਾ ਦਾ ਬੇਟਾ), ਫਿਰ ਸੋਮੇ ਦਾ ਭਰਾ 'ਧਰਨਾ', ਫਿਰ ਧਰਨੇ ਦਾ ਛੋਟਾ ਭਰਾ 'ਦੇਸਾ', ਦੇਸਾ ਉਪਰੰਤ ਉਸ ਦੇ ਤਾਏ ਜਗਨਾ (ਪੁੱਤਰ ਬੀਂਝਾ) ਦਾ ਪੋਤਾ 'ਰਾਦਾ' (ਪੁੱਤਰ ਲਾਲ), ਫਿਰ ਉਸ ਤੋਂ ਛੋਟਾ ਪੁੱਤਰ 'ਆਸਲ' ਅਤੇ ਆਸਲ ਬਾਅਦ ਆਸਲ ਦਾ ਭਤੀਜਾ 'ਜੱਲਾ' (ਪੁੱਤਰ ਲਖਮਣ) ਗੱਦੀ 'ਤੇ ਬਿਰਾਜਮਾਨ ਹੋਏ।

ਇਸ ਮਗਰੋਂ ਖਾਨ ਦੇਸ਼ ਇਨ੍ਹਾਂ ਹੱਥੋਂ ਨਿਕਲ ਗਿਆ ਅਤੇ ਮੁਗਲ ਰਾਜੇ ਰਾਜ ਭਾਗ 'ਤੇ ਕਾਬਜ਼ ਹੋ ਗਏ। ਪਰ ਅਣਖੀਲੇ ਪਰਮਾਰਾਂ ਨੇ ਗੁਲਾਮੀ ਪਸੰਦ ਨਾ ਕੀਤੀ ਅਤੇ ਇਹ 'ਸਿਰਮੌਰ' ਰਿਆਸਤ ਵਿੱਚ ਜੱਲੇ ਸਮੇਤ ਪਹੁੰਚ ਗਏ। ਭੱਟ ਵਹੀਆਂ ਦਰਸਾਉਂਦੀਆਂ ਹਨ ਕਿ 1525 ਤੱਕ ਇਹ ਨਾਹਨ ਵਿੱਚ ਹੀ ਰਹੇ। ਇੱਥੇ 1525 ਵਿੱਚ ਜੱਲਾ ਦੇ ਪੜਪੋਤੇ ਰਾਓ (ਪੁੱਤਰ ਚਾਹੜ) ਦਾ ਜਨਮ ਹੋਇਆ। ਕੁਝ ਚਿਰ ਮਗਰੋਂ ਪਰਵਾਰ ਨਾਹਨ ਤੋਂ ਸੂਬਾ ਮੁਲਤਾਨ ਦੇ ਪਿੰਡ ਅਲੀਪੁਰ ਵਿਖੇ ਜਾ ਵਸਿਆ। ਇਥੇ 1543 ਵਿੱਚ ਰਾਓ ਦੇ ਘਰ ਮੂਲਾ ਜਨਮਿਆਂ। ਭਾਈ ਮੂਲੇ ਤੋਂ ਬੱਲੂ 2 ਅਪ੍ਰੈਲ 1560 ਨੂੰ ਪੈਦਾ ਹੋਇਆ। ਭਾਈ ਮੂਲਾ (ਪੜਦਾਦਾ ਭਾਈ ਮਨੀ ਸਿੰਘ) ਦੇ 14 ਪੁੱਤਰ (ਬੱਲੂ, ਨਾਨੂ, ਪੂਰਾ, ਰੀਝਾ, ਦਰੀਆ, ਬਾਘਾ, ਗੋਪੀ, ਮਿੱਠੂ, ਲਾਲ, ਚੰਦ ਬੁੱਧਾ, ਜੈਸੀ, ਕਾਲੇ ਤੇ ਪ੍ਰੇਮਾ) ਸਨ।

ਭਾਈ ਬੱਲੂ (ਮਨੀ ਸਿੰਘ ਦਾ ਦਾਦਾ) ਸਭ ਤੋਂ ਵੱਡਾ ਸੀ। ਇਹ ਵੱਡੇ ਵਪਾਰੀ ਸਨ ਅਤੇ ਦਿੱਲੀ ਦਰਬਾਰ ਤੱਕ ਇਨ੍ਹਾਂ ਦੀ ਪਹੁੰਚ ਸੀ। ਚੋਖਾ ਭੱਟ, ਭੱਟ ਵਹੀ ਕਰਸਿੰਧੀ ਪਰਗਨਾ ਸਫੀਦੋਂ ਵਿੱਚ ਭਾਈ ਬੱਲੂ ਦੀ ਮਹਿਮਾ ਬਾਰੇ ਲਿਖਦੇ ਹਨ:

*ਖੰਡ ਖੰਡ ਪਛੋੜੀਏ ਧਰਤੀ ਤੇ ਅਸਮਾਨ।*
*ਚੰਦਰ ਬੰਸੀ ਰਾਓ, ਰਾਓ ਕਾ ਪੋਤਾ ਤੈਨੂੰ ਜਾਨੈ ਸਕਲ ਜਹਾਨ।*
*ਕਲਿਜੁਗ ਮੇਂ ਠੁਕਰਾਈ ਪਾਈ, ਤੁਮ ਬਡੋ ਸਮ ਪਾਇਆ ਸਨਮਾਨ।*
*ਤੇਰੇ ਨਾਮ ਥੀਂ ਚੁਗੱਤਾ ਕਾਂਪੇ ਕਾਬਲ ਹਿੰਦੁਸਤਾਨ।*

(ਦੇਸੂ ਭੱਟ : ਵਹੀ ਮੁਲਤਾਨੀ ਸਿੰਧੀ ਚਿਤਰ ਸਿੰਘ, ਬਚਿਤਰ ਸਿੰਘ, ਉਦੈ ਸਿੰਘ ਦੇ ਵਿਆਹਾਂ ਦੇ ਦਿਨ, 4 ਚੇਤਰ 1750, 2 ਮਾਰਚ 1693 ਵਿੱਚ ਭਾਈ ਬੱਲੂ

ਦੇ ਗੁਣ ਇੰਞ ਗਾਉਂਦਾ ਹੈ: ਦਿੱਲੀ ਲਗ ਧਾਂਕ ਸੁਨੀ ਤੇਰੀ ਬੱਲੂ, ਤਉ ਜਾਨੈ ਸਾਹ ਚੁਗੱਤਾ।

## 1.2 ਗੁਰੂ ਘਰ ਨਾਲ ਨੇੜਤਾ

ਪਰਮਾਰ ਵੰਸ਼ ਦੀ ਨੇੜਤਾ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਸਮੇਂ ਤੋਂ ਹੀ ਜੁੜ ਚੁੱਕੀ ਸੀ। ਮੁਗਲਾਂ ਵੱਲੋਂ ਜਬਰੀ ਧਰਮ ਪਰੀਵਰਤਨ ਕਰਾਉਣ ਤੋਂ ਹੋੜਨ ਲਈ ਗੁਰੂ ਅਰਜਨ ਦੇਵ ਜੀ ਨੇ ਸ਼ਹਾਦਤ ਦੇ ਦਿੱਤੀ। ਇਸ ਸ਼ਹਾਦਤ ਪਿੱਛੋਂ ਸਿੱਖੀ ਵਿੱਚ ਨਵਾਂ ਮੋੜ ਆਇਆ। ਛੇਵੇਂ ਸਤਿਗੁਰੂ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਗੁਰ ਗੱਦੀ ਸਮੇਂ ਪੀਰੀ-ਮੀਰੀ ਦੀਆਂ ਦੋ ਕਿਰਪਾਨਾਂ ਪਹਿਨ ਕੇ ਪੀਰੀ (ਸੰਤਗੀਰੀ) ਦੇ ਨਾਲ ਮੀਰੀ (ਸਿਪਾਹੀ) ਦੇ ਸਿਧਾਂਤ ਨੂੰ ਅਮਲੀ ਰੂਪ ਦਿੱਤਾ। ਉਸ ਸਮੇਂ ਜੁੜੀ ਹੋਈ ਸਿੱਖ ਸੰਗਤ ਨੂੰ ਸੰਬੋਧਨ ਕਰਦਿਆਂ ਆਖਿਆ, "ਪਿਆਰੇ ਗੁਰ ਸਿੱਖੋ! ਜ਼ਾਲਮ ਮੁਗਲ ਹਕੂਮਤ ਨੇ ਸੱਚ ਦੇ ਸੂਰਜ ਨੂੰ ਮਿਟਾਉਣ ਲਈ ਬੇਕਸੂਰੇ ਅਤੇ ਧਰਮੀ ਪੁਰਖ ਨੂੰ ਅਕਹਿ ਅਤੇ ਅਸਹਿ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਹੈ। ਜ਼ਾਲਮ ਨੇ ਇਹ ਅੱਗ ਰੂਪੀ ਖੇਡ ਖੇਡੀ ਹੈ। ਹੁਣ ਗੁਰ ਸਿੱਖਾਂ ਦਾ ਫ਼ਰਜ਼ ਬਣਦਾ ਹੈ ਕਿ ਪਾਣੀ ਰੂਪੀ ਸਿੱਖ ਇਸ ਅੱਗ ਦੇ ਭਾਂਬੜਾਂ ਨੂੰ ਜਲਦੀ ਤੋਂ ਜਲਦੀ ਬੁਝਾ ਦੇਣ ਤਾਂਕਿ ਆਉਣ ਵਾਲੇ ਸਮੇਂ ਅੰਦਰ ਗਰੀਬਾਂ, ਅਨਾਥਾਂ ਅਤੇ ਮਜ਼ਲੂਮਾਂ ਦੀ ਰਾਖੀ ਹੋ ਸਕੇ। ਇਹ ਡੰਡੇ ਦੇ ਯਾਰ ਗੱਲਾਂ ਬਾਤਾਂ ਨਾਲ ਸਮਝਣ ਵਾਲੇ ਨਹੀਂ। ਇਹ ਕੰਵਲ ਰੂਪੀ ਧਰਮ ਅਤੇ ਬਾਗ ਰੂਪੀ ਸਿੱਖੀ ਸ਼ਸਤਰ ਵਾਹੁਣ ਤੋਂ ਬਿਨਾ ਬਚਣੀ ਅਸੰਭਵ ਹੈ।

ਭਾਈ ਗੁਰਦਾਸ ਜੀ ਨੇ ਵੀ ਆਪਣੀ ਵਾਰ 13 ਦੀ ਪਉੜੀ 13 ਵਿੱਚ ਦਰਸਾਇਆ ਹੈ ਕਿ ਜਿਵੇਂ ਕਠੋਰ ਵਸਤੂ ਨੂੰ ਤੋੜਨ ਲਈ ਉਸ 'ਤੇ ਸਖ਼ਤ ਸੱਟ, ਮਾਰਨੀ ਪੈਂਦੀ ਹੈ, ਮਣੀ ਵਾਲੇ ਸੱਪ ਕੋਲੋਂ ਮਣੀ ਦੀ ਪ੍ਰਾਪਤੀ ਲਈ ਉਸ ਨੂੰ ਮਾਰਨਾ ਪੈਂਦਾ ਹੈ, ਹਰਨ ਦੀ ਧੁੰਨੀ (ਨਾਭੀ) 'ਚੋਂ ਕਸਤੂਰੀ ਕੱਢਣ ਲਈ ਉਸ ਦਾ ਸ਼ਿਕਾਰ ਕਰਨਾ ਪੈਂਦਾ ਹੈ, ਤਿਲਾਂ ਵਿੱਚੋਂ ਤੇਲ ਕੱਢਣ ਲਈ ਉਨ੍ਹਾਂ ਨੂੰ ਪੀੜਨਾ ਪੈਂਦਾ ਹੈ ਅਤੇ ਨਾਰੀਅਲ ਨੂੰ ਤੋੜੇ ਬਗੈਰ ਗਿਰੀ ਹਾਸਲ ਨਹੀਂ ਹੋ ਸਕਦੀ ਤਿਵੇਂ ਧਰਮ ਦੀ ਰਾਖੀ ਲਈ ਬੇਮੁੱਖਾਂ, ਜ਼ਾਬਰਾਂ ਅਤੇ ਜ਼ਰਵਾਣਿਆਂ ਨਾਲ ਲੋਹਾ ਲੈਣਾ ਜ਼ਰੂਰੀ ਬਣ ਜਾਂਦਾ ਹੈ।

ਸਤਿਗੁਰਾਂ ਦੀ ਸ਼ਹਾਦਤ ਅਤੇ ਛੇਵੇਂ ਪਾਤਸ਼ਾਹ ਦੇ ਬੀਰ ਰਸੀ ਬੋਲਾਂ ਨੇ ਸਿੱਖਾਂ ਦੇ ਧਾਰਮਿਕ ਜਜ਼ਬਿਆਂ ਨੂੰ ਝੰਜੋੜ ਕੇ ਉਨ੍ਹਾਂ ਦੇ ਮਨਾਂ ਅੰਦਰ ਕੁਰਬਾਨ ਹੋਣ ਲਈ ਨਵੀਂ ਰੂਹ ਭਰ ਦਿੱਤੀ। ਗੁਰੂ ਦੇ ਬਚਨ ਮੰਨ ਕੇ ਸਿੱਖਾਂ ਨੇ ਵੱਡੀ ਗਿਣਤੀ ਵਿੱਚ ਸ਼ਸਤਰ, ਆਪਣੀਆਂ ਜੁਆਨੀਆਂ, ਘੋੜੇ ਅਤੇ ਧਨ ਵਸਤਾਂ ਭੇਟਾ ਕਰਨੀਆਂ ਆਰੰਭ ਕਰ ਦਿੱਤੀਆਂ। ਇਨ੍ਹਾਂ ਬਹਾਦਰਾਂ ਵਿੱਚ ਭਾਈ ਮਨੀ ਸਿੰਘ ਦੇ ਦਾਦਾ ਭਾਈ ਬੱਲੂ ਅਤੇ ਬੱਲੂ ਦੇ ਭਰਾ ਗੁਰੂ ਸਾਹਿਬ ਦੀ ਫ਼ੌਜ਼ ਵਿੱਚ ਭਰਤੀ ਹੋ ਗਏ। ਉਨ੍ਹਾਂ ਗੁਰੂ

ਜੀ ਵੱਲੋਂ ਲੜੀਆਂ ਜੰਗਾਂ ਵਿੱਚ ਬਹਾਦਰੀ ਦੇ ਜੌਹਰ ਦਿਖਾਏ ਅਤੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਇਨ੍ਹਾਂ ਦਾ ਵੇਰਵਾ ਅਧਿਆਇ 2 ਵਿੱਚ ਖੋਲ੍ਹ ਕੇ ਬਿਆਨ ਕੀਤਾ ਗਿਆ ਹੈ। ਰਾਓ ਬੱਲੂ ਬਾਰੇ ਇੱਕ ਕਵੀ ਦੇ ਸ਼ਬਦ ਹਨ:

*ਰਾਉ ਬੱਲੂ ਇੱਕ ਬੀਰ ਬਹਾਦਰ। ਖਸ਼ਟਮ ਗੁਰੂ ਕੇ ਰਹਿਓ ਸਾਦਰ।*

ਭਾਈ ਬੱਲੂ ਦੇ ਭਰਾ ਭਾਈ ਨਾਨੂ ਦਾ ਨਾਂ ਵੀ 'ਗੁਰ ਬਿਲਾਸ ਪਾਤਸ਼ਾਹੀ ਛੇਵੀਂ ਦੇ ਅਧਿਆਏ 14 ਵਿੱਚ ਇੰਵ ਦਰਜ਼ ਹੈ:

*ਗੁਰੂ ਸੂਰ ਬਾਂਕੇ। ਗਿਨੇ ਨਾਮ ਤਾ ਕੇ। ਜਟਾਂ ਸੂਰ ਜਾਨੋ। ਕਲਯਾਨਾ ਸੁ ਨਾਨੋ।*

'ਭਾਈ ਮਨੀ ਸਿੰਘ ਜੀ ਦੇ ਪਿਤਾ ਮਾਈ ਦਾਸ ਵੀ ਵੱਡੇ ਵਪਾਰੀ ਸਨ। ਉਨ੍ਹਾਂ ਦੇ ਸੰਬੰਧ ਦਿੱਲੀ ਦੇ ਦਰਬਾਰ ਨਾਲ ਵੀ ਸਨ, ਜਿਵੇਂ :

*ਮਾਈ ਦਾਸ ਸ਼ਾਹ ਜਹਾਨ ਕੋ ਮਿਲਿਆ, ਵਖੇ ਹਿੰਦੂ ਮੁਸਲਮਾਨ।*
*ਮਾਈ ਦਾਸ ਤੇਰੇ ਤੰਬੂ ਗੈਨ ਮਹਿ ਝੂਲੇ, ਡਿਉਡੀ ਬਾਹਰ ਖੜੇ ਦਰਬਾਨ।*
(ਚੋਖਾ ਭੱਟ, ਭੱਟ ਵਹੀ ਕਰ ਸਿੰਧੂ ਪਰਗਾਨਾ ਸਫੀਦੋਂ)

ਜਦੋਂ ਭਾਈ ਮਨੀ ਸਿੰਘ ਦੀ ਆਯੂ 13 ਕੁ ਬਰਸ ਦੀ ਹੋਈ ਤਾਂ ਪਿਤਾ ਭਾਈ ਮਨੀ ਦਾਸ ਉਨ੍ਹਾਂ ਨੂੰ ਨਾਲ ਲੈ ਕੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਦਰਸ਼ਨ ਕਰਨ ਹਿੱਤ ਸ੍ਰੀ ਕੀਰਤਪੁਰ ਸਾਹਿਬ ਪਹੁੰਚੇ। ਸਤਿਗੁਰਾਂ ਅੱਗੇ ਸੀਸ ਝੁਕਾਉਣ ਉਪਰੰਤ ਸਤਿਗੁਰਾਂ ਇਹ ਸ਼ਬਦ ਕਹੇ, "ਭਾਈ ਮਾਈ ਦਾਸ, ਤੇਰਾ ਇਹ ਸੁੰਦਰ ਸਰੂਪ ਦਾ ਹੋਣਹਾਰ ਬੇਟਾ ਮਨੀਆਂ ਸੰਸਾਰ ਅੰਦਰ ਇੱਕ ਦਿਨ ਮਹਾਨ ਗੁਨੀਆਂ ਹੋਵੇਗਾ" ਅਤੇ ਅਸੀਸ ਵੀ ਦਿੱਤੀ:

ਭਾਈ ਸੇਵਾ ਸਿੰਘ ਜੀ 'ਸ਼ਹੀਦ ਬਿਲਾਸ ਪੋਥੀ' ਵਿੱਚ ਲਿਖਦੇ ਹਨ:

*ਕੀਰਤਪੁਰੇ ਕਛੁ ਕਾਲ ਜਬ, ਮਨੀਆ ਰਿਹਾ ਹਜ਼ੂਰ।*
*ਬਰਤਨ ਮਾਂਜੇ ਲੰਗਰ ਕੇ, ਮਨ ਕੀ ਮਲ ਕਰ ਦੂਰ।(12)*
*ਬਾਣੀ ਪੜ੍ਹੇ ਸੇਵਾ ਕਰੇ, ਹੀਏ ਹਰਖ ਬੜ੍ਹਾਇ।*
*ਦੋਇ ਬਰਖ ਕਾ ਸਮਾਂ ਇਮ, ਬੀਤ ਗਯੋ ਤਿਹ ਆਇ। (13)*

## 1.3 ਭਾਈ ਮਨੀ ਸਿੰਘ ਦੀ ਸ਼ਾਦੀ

ਪੁਰਾਤਨ ਸਮਿਆਂ ਅੰਦਰ ਲੜਕੇ ਲੜਕੀ ਦੀ ਸ਼ਾਦੀ ਲਈ 15 ਕੁ ਸਾਲ ਦੀ ਆਯੂ ਯੋਗ ਮੰਨੀ ਜਾਂਦੀ ਸੀ। ਦੋ ਸਾਲ ਦੀ ਸੇਵਾ ਉਪਰੰਤ ਭਾਈ ਮਾਈ ਦਾਸ ਜੀ ਨੇ ਗੁਰੂ ਹਰਿ ਰਾਇ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ 'ਜੇ ਆਗਿਆ ਹੋਵੇ ਤਾਂ

ਮਨੀਏ ਦੀ ਸ਼ਾਦੀ ਕਰਨ ਲਈ ਕੁਝ ਸਮੇਂ ਲਈ ਪਿੰਡ ਜਾਣ ਦੀ ਆਗਿਆ ਦੇਵੋ। ਸੱਚੇ ਪਾਤਸ਼ਾਹ ਦਾਸ 'ਤੇ ਮਿਹਰ ਕਰੋ। ਇਮਾਨਤ ਤਾਂ ਇਹ ਤੁਹਾਡੀ ਹੀ ਹੈ'। ਸਤਿਗੁਰਾਂ ਦੀ ਆਗਿਆ ਲੈ ਕੇ ਬਾਪ ਬੇਟਾ ਅਲੀਪੁਰ ਪਹੁੰਚ ਗਏ। ਵਪਾਰੀ ਹੋਣ ਦੇ ਨਾਤੇ ਭਾਈ ਮਾਈ ਦਾਸ ਦੇ ਖੈਰਪੁਰ ਵਾਸੀ ਭਾਈ ਲਖੀ ਰਾਇ ਵਪਾਰੀ ਨਾਲ ਚੰਗੇ ਸੰਬੰਧ ਸਨ। ਲਖੀ ਰਾਇ ਦੀ ਧੀ ਬੀਬੀ ਸੀਤੋ ਵੀ ਵਿਆਹੁਣ ਯੋਗ ਸੀ। ਸੋ ਦੋਹਾਂ ਪਰਿਵਾਰਾਂ ਵਿੱਚ ਗੱਲਬਾਤ ਪਿੱਛੋਂ ਸਾਕ ਪੱਕਾ ਕਰ ਕੇ ਸਾਹੇ ਦੀ ਗੰਢ ਹਾੜ੍ਹ ਸੁਦੀ ਪੂੰਨਿਆਂ ਵਾਲੇ ਦਿਨ ਨਾਈ ਦੇ ਹੱਥ ਭੇਜੀ। ਵਿਆਹ ਦਾ ਨਕਸ਼ਾ ਸੇਵਾ ਸਿੰਘ ਨੇ ਇੰਞ ਖਿੱਚਿਆ:

*ਚੜ੍ਹੀ ਜਨੇਤ, ਪੁਰ ਅਲੀ ਥੀਂ, ਢੁਕੀ ਖੈਰ ਪੁਰ ਬੀਚ।*
*ਤਾਊ ਚਾਚੇ ਮਾਮੂ ਵੀਰ, ਚੜ੍ਹੇ ਏ ਜਨੇਤ ਬੰਨ੍ਹ।*
*ਮਨੀ ਰਾਮ ਬੀਚ , ਵਾਂਗੂ ਚਾਂਦ ਦੇ ਸਹਾਇਆ।*

ਇਹ ਲਖੀ ਸ਼ਾਹ ਵਣਜਾਰਾ ਉਹ ਹੀ ਹੈ, ਜਿਸ ਨੇ ਨੌਵੇਂ ਸਤਿਗੁਰਾਂ ਜੀ ਦੀ ਚਾਂਦਨੀ ਚੌਂਕ ਦਿੱਲੀ ਵਿਖੇ ਹੋਈ ਸ਼ਹਾਦਤ ਮਗਰੋਂ ਉਨ੍ਹਾਂ ਦੇ ਧੜ ਦਾ ਸਸਕਾਰ ਆਪਣੇ ਮਹਿਲਾਂ ਦੇ ਇੱਕ ਕਮਰੇ ਵਿੱਚ ਰੱਖ ਕੇ ਕੀਤਾ ਸੀ। ਇਸ ਪਿੰਡ ਦਾ ਨਾਮ ਰਸੀਨ ਸੀ ਅਤੇ ਅੱਜ ਕਲ੍ਹ ਇਸ ਸੜਕ ਦਾ ਨਾਂ ਰਸਿਆਨਾ (Raisaina Road) ਹੈ। ਇੱਥੇ ਗੁਰਦਵਾਰਾ ਰਕਾਬ ਗੰਜ ਸੁਸ਼ੋਭਤ ਹੈ। ਕੇਸੋ ਭੱਟ ਨੇ ਧੜ ਉਠਾਉਣ ਸੰਬੰਧੀ ਇਉਂ ਲਿਖਿਆ ਹੈ:

*ਚਲਾ ਚਲਾਈ ਹੋ ਰਹੀ ਗੱਡ ਗੱਡ ਉਖਰੇ ਮੇਖ।*
*ਲਖੀ ਨਗਾਹੀਆ ਲੈ ਚਲੇ ਤੂ ਖਰਾ ਤਮਾਸ਼ਾ ਦੇਖ।*

ਵਿਆਹ ਤੋਂ ਕੁਝ ਸਮਾਂ ਬਾਅਦ ਭਾਈ ਸਾਹਿਬ ਆਪਣੇ ਭਰਾਵਾਂ ਭਾਈ ਜੇਠਾ ਅਤੇ ਭਾਈ ਦਿਆਲਾ ਜੀ ਨਾਲ ਗੁਰੂ ਜੀ ਦੇ ਦੀਦਾਰ ਲਈ ਕੀਰਤਪੁਰ ਸਾਹਿਬ ਪਹੁੰਚ ਗਏ। ਇੱਥੇ ਪਹੁੰਚ ਕੇ ਫਿਰ ਗੁਰੂ ਦਰਬਾਰ ਦੀ ਸੇਵਾ ਵਿੱਚ ਜੁਟ ਗਏ। ਇਨ੍ਹਾਂ ਦੇ ਮਨ ਵਿੱਚ ਇੱਕੋ ਰੀਝ ਸੀ ਕਿ ਅਸੀਂ ਗੁਰੂ ਉਪਦੇਸ਼ ਧਾਰਨ ਕਰ ਲਈਏ ਅਤੇ ਸਾਡੀ ਕੀਤੀ ਸੇਵਾ ਨੂੰ ਮੇਵਾ ਲੱਗ ਜਾਵੇ। ਗੁਰੂ ਸਾਹਿਬ ਵੀ ਇਨ੍ਹਾਂ ਦੀ ਸੇਵਾ 'ਤੇ ਅਤਿਅੰਤ ਖੁਸ਼ ਸਨ। ਸੇਵਾ ਸ਼ਰਧਾ ਵਗੈਰ ਅਸੰਭਵ ਹੈ ਅਤੇ ਸ਼ਰਧਾ ਵਗੈਰ ਇਸ਼ਟ ਨਾਲ ਜੁੜਿਆ ਨਹੀਂ ਜਾ ਸਕਦਾ। ਸ਼ਰਧਾ ਇੱਕ ਐਸੀ ਸਚੇਤਨ ਸ਼ਕਤੀ ਹੈ ਜੋ ਬੰਦੇ ਦੇ ਮਨ ਅੰਦਰ ਬਹੁਤ ਹੀ ਅਨਾਦੀ , ਵਿਸਮਾਦੀ ਅਤੇ ਅਨੰਦਮਈ ਤਰੰਗਾਂ ਪੈਦਾ ਕਰ ਦਿੰਦੀ ਹੈ। ਐਸੀ ਮਸਤੀ ਵਿੱਚ ਉਹ ਜੀਵਨ ਸਫ਼ਲਤਾ ਹੀ ਦੇਖਦਾ ਹੈ। ਉਸ ਦੀ ਸ਼ਤਾਬੀ ਹਾਲਤ ਫਿਰ ਕਿਸੇ ਦਲੀਲ, ਵਾਦ-ਵਿਵਾਦ ਅਤੇ ਤਰਕਵਾਦ ਵਿੱਚ ਨਹੀਂ ਪੈਂਦੀ। ਉਸ ਦਾ ਮਨ ਐਸਾ ਕਾਇਲ ਹੋ ਜਾਂਦਾ ਹੈ ਕਿ ਉਹ ਅੱਗੇ ਨੂੰ ਹੀ

ਤੱਕਦਾ ਹੈ, ਪਿੱਛੇ ਨਹੀਂ ਮੁੜਦਾ , ਉਹ ਗੁਰੂ ਦੇ ਸੱਚੇ-ਸੁੱਚੇ ਬਚਨਾਂ 'ਤੇ ਚੱਲ ਕੇ ਸੰਸਾਰੀ ਮੋਹ ਤਿਆਗ ਕੇ ਆਪਣਾ ਤਨ, ਮਨ ਅਤੇ ਧਨ ਗੁਰੂ ਨੂੰ ਅਰਪਨ ਕਰ ਕੇ ਗੁਰੂ ਦਾ ਰੂਪ ਹੀ ਹੋ ਜਾਂਦਾ ਹੈ ਅਤੇ ਸੱਚ ਨਾਲ ਜੁੜ ਜਾਂਦਾ ਹੈ। ਸਿੱਖੀ ਅੰਦਰ ਮੂਲ ਸਿਧਾਂਤ ਹੀ ਸੱਚ ਨਾਲ ਜੁੜਨਾ ਹੈ ਅਤੇ ਸ਼ਰਧਾ ਹੀ ਇਸ ਦੀ ਜੜ੍ਹ ਹੈ। ਪਰ ਇਹ ਸ਼ਰਧਾ ਭੋਲੇਪਣ ਵਿੱਚ ਉਪਜਦੀ ਹੈ ਜਿਵੇਂ ਭਗਤ ਧੰਨੇ ਜੱਟ ਨੇ ਸ਼ਰਧਾਵਾਨ ਹੋ ਕੇ ਭੋਲੇ ਪਣ ਵਿੱਚ ਪਰਮਾਤਮਾ ਨੂੰ ਪਾਇਆ। ਗੁਰਬਾਣੀ ਦੇ ਬੋਲ ਹਨ 'ਭੋਲੇ ਭਾਇ ਮਿਲੇ ਰਘੁਰਾਇਆ'।

ਸਿੱਖੀ ਅੰਦਰ ਗ੍ਰਹਿਸਤ ਮਾਰਗ ਨੂੰ ਸਰਵੋਤਮ ਮੰਨਿਆ ਗਿਆ ਹੈ। ਇਸ ਮਾਰਗ 'ਤੇ ਚੱਲ ਕੇ ਸੰਤਾਨ ਪੈਦਾ ਕਰ ਕੇ ਆਪਣੀ ਕੁੱਲ ਨੂੰ ਅੱਗੇ ਤੋਰਿਆ ਜਾਂਦਾ ਹੈ, ਧਰਮ ਦੀ ਕਿਰਤ ਕਮਾਈ ਕਰ ਕੇ ਬੰਦਾ ਆਪਣਾ ਪ੍ਰਵਾਰ ਵੀ ਪਾਲਦਾ ਹੈ ਅਤੇ ਦੂਜਿਆਂ 'ਤੇ ਵੀ ਪਰਉਪਕਾਰ ਕਰ ਸਕਦਾ ਹੈ। ਇਹ ਕਿਰਤ ਬੰਦੇ ਦੀ ਕਰਨੀ ਅਤੇ ਕਰਤੂਤਾਂ ਦਰਸਾਉਂਦੀ ਹੈ ਅਤੇ ਕਰਮ ਬਣਾਉਂਦੀ ਹੈ। ਗ੍ਰਹਿਸਤ ਮਾਰਗ ਪ੍ਰਭੂ ਦੇ ਮਿਲਾਪ ਲਈ ਬਹੁਤ ਹੀ ਸਰਲ ਗਾਡੀ ਅਤੇ ਸਿੱਧਾ ਸਾਧਨ ਹੈ। ਭਾਈ ਮਨੀ ਸਿੰਘ ਦੇ 10 ਪੁੱਤਰ ਸਨ। ਇਨ੍ਹਾਂ 10 ਪੁੱਤਰਾਂ ਵਿੱਚੋਂ 7 ਪੁੱਤਰ (ਭਾਈ ਚਿਤ੍ਰ ਸਿੰਘ, ਬਚਿੱਤ੍ਰ ਸਿੰਘ, ਉਦੈ ਸਿੰਘ, ਅਨਿਕ ਸਿੰਘ, ਅਜਬ ਸਿੰਘ, ਅਜਾਇਬ ਸਿੰਘ, ਅਤੇ ਗੁਰਬਖਸ਼ ਸਿੰਘ) ਮਾਤਾ ਸੀਤੋ ਦੇ ਪੇਟੋਂ ਅਤੇ 3 ਪੁੱਤਰ (ਭਾਈ ਭਗਵਾਨ ਸਿੰਘ, ਬਲਰਾਮ ਸਿੰਘ ਅਤੇ ਦੇਸਾ ਸਿੰਘ) ਗੁਰੀਏ ਚੁਹਾਣ ਹਜਾਵਤ ਦੀ ਪੁੱਤਰੀ ਸ੍ਰੀ ਖੇਮੋਂ ਜੀ ਦੇ ਪੇਟੋਂ ਜਨਮੇ। ਗੁਰੂ ਕ੍ਰਿਪਾ ਸਦਕਾ ਅਤੇ ਭਾਈ ਸਾਹਿਬ ਦੀ ਸੱਚ ਨੂੰ ਪਛਾਣਨ, ਅਣਖ ਨੂੰ ਮਾਣਨ ਅਤੇ ਤਿਆਗਮਈ ਉੱਚ ਕੋਟੀ ਦੀ ਸਿੱਖਿਆ ਕਾਰਨ 7 ਪੁੱਤਰਾਂ ਨੇ ਸਿੱਖ ਪੰਥ ਲਈ ਸ਼ਹੀਦੀ ਪ੍ਰਾਪਤ ਕੀਤੀ।

## 1.4 ਸਤਿਗੁਰਾਂ ਦਾ ਮੁਰੀਦ ਬਣ ਜਾਣਾ

ਗੁਰੂ ਹਰਿ ਰਾਇ ਸਾਹਿਬ ਜੀ ਦੇ ਦਰਬਾਰ ਦੀ ਸੇਵਾ ਹਰ ਪੱਖੋਂ ਨਿਭਾ ਕੇ ਉਨ੍ਹਾਂ ਦੇ 6 ਅਕਤੂਬਰ 1661 ਨੂੰ ਜੋਤੀ ਜੋਤ ਸਮਾਉਣ ਮਗਰੋਂ ਭਾਈ ਮਨੀ ਸਿੰਘ ਗੁਰੂ ਹਰਿ ਕ੍ਰਿਸ਼ਨ ਜੀ ਦੀ ਸੇਵਾ ਵਿੱਚ ਜੁਟ ਗਏ। ਅੱਠਵੇਂ ਸਤਿਗੁਰਾਂ ਦੇ ਤਾਇਆ ਰਾਮ ਰਾਇ ਜੀ ਗੁਰ ਗੱਦੀ ਦੀ ਪਰਾਪਤੀ ਨਾ ਹੋਣ ਕਰ ਕੇ ਬੜੇ ਤਰਲੋ ਮੱਛੀ ਹੋ ਰਹੇ ਸੀ। ਇਸ ਲਈ ਉਹ ਔਰੰਗਜ਼ੇਬ ਬਾਦਸ਼ਾਹ, ਜੋ ਬੜਾ ਹੀ ਜ਼ਾਲਮ ਸੀ, ਉਸ ਦੀ ਖੁਸ਼ਾਮਦ ਕਰ ਰਹੇ ਸੀ। ਉਹ ਇਸ ਗੱਲੋਂ ਵੀ ਬਾਦਸ਼ਾਹ ਦੇ ਕੰਨ ਭਰ ਰਹੇ ਸੀ ਕਿ 5-6 ਸਾਲ ਦਾ ਬੱਚਾ ਗੁਰੂ ਕਿਵੇਂ ਬਣ ਸਕਦਾ ਹੈ? ਅਖੀਰ ਬਦਾਸ਼ਾਹ 'ਤੇ ਜ਼ੋਰ ਪੁਆਇਆ ਕਿ ਉਹ ਗੁਰੂ ਹਰਿ ਕ੍ਰਿਸ਼ਨ ਨੂੰ ਦਿੱਲੀ ਬੁਲਾਵੇ। ਰਾਮ ਰਾਇ ਦੇ ਮਨ ਵਿੱਚ ਸੀ ਕਿ ਔਰੰਗਜ਼ੇਬ ਨੇ ਸਰਮੱਦ ਵਰਗੇ ਕਹਿੰਦੇ ਕਹਾਉਂਦੇ ਪੀਰ ਫ਼ਕੀਰ ਸਭ ਮਰਵਾ ਦਿੱਤੇ ਹਨ। ਇਹ ਹਰਿ ਕ੍ਰਿਸ਼ਨ ਜੀ ਨੂੰ ਖ਼ਤਮ ਕਰਵਾ ਕੇ ਮੈਨੂੰ ਗੁਰ ਗੱਦੀ ਦਿਵਾ ਦਵੇਗਾ।

ਔਰੰਗਜ਼ੇਬ ਨੇ ਹੁਕਮ ਕਰ ਦਿੱਤਾ ਕਿ ਗੁਰੂ ਹਰਿ ਕ੍ਰਿਸ਼ਨ ਤੁਰੰਤ ਮੇਰੇ ਪੇਸ਼ ਹੋਵੇ। ਪਰ ਗੁਰੂ ਹਰਿ ਰਾਇ ਜੀ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਅੱਠਵੇਂ ਪਾਤਸ਼ਾਹ ਨੂੰ ਕਹਿ ਦਿੱਤਾ ਸੀ ਕਿ ਪੁੱਤਰ ਤੁਸੀਂ ਕਦੇ ਵੀ ਤੁਅੱਸਬੀ ਔਰੰਗਜ਼ੇਬ ਦੇ ਮੱਥੇ ਨਹੀਂ ਲੱਗਣਾ। ਆਪਣੇ ਪਿਤਾ ਜੀ ਦਾ ਹੁਕਮ ਹੋਣ ਕਰ ਕੇ ਸਤਿਗੁਰਾਂ ਨੇ ਦਿੱਲੀ ਜਾਣ ਤੋਂ ਨਾਂਹ ਕਰ ਦਿੱਤੀ। ਪਰ ਤਲਖ਼ੀ ਵੱਧਦੀ ਦੇਖ ਅਤੇ ਰਾਜਾ ਮਿਰਜ਼ਾ ਜੈ ਸਿੰਘ ਦੇ ਭਰੋਸਾ ਦੇਣ 'ਤੇ ਕਿ ਉਹ ਮੇਰੇ ਮਹਿਲਾਂ ਵਿੱਚ ਰਹਿਣ ਅਤੇ ਔਰੰਗਜ਼ੇਬ ਨੂੰ ਨਾ ਮਿਲਣ ਦੀ ਗੱਲ ਮੰਨ ਕੇ ਗੁਰੂ ਜੀ ਦਿੱਲੀ ਪਹੁੰਚ ਗਏ। ਇਤਿਹਾਸਕਾਰਾਂ ਅਨੁਸਾਰ ਜਿਹੜੇ ਕੁਝ ਖਾਸ ਸਿੱਖ ਗੁਰੂ ਜੀ ਨਾਲ ਦਿੱਲੀ ਗਏ ਉਨ੍ਹਾਂ ਵਿੱਚ ਭਾਈ ਮਨੀ ਸਿੰਘ ਜੀ ਵੀ ਸਨ। ਦਿੱਲੀ ਪਹੁੰਚਣ ਪਿੱਛੋਂ ਔਰੰਗਜ਼ੇਬ ਨੇ ਬੜਾ ਜ਼ੋਰ ਪਾਇਆ ਕਿ ਗੁਰੂ ਜੀ ਨੂੰ ਮੇਰੇ ਪਾਸ ਲਿਆਉ ਮੈਂ ਉਸ ਦਾ ਪੂਰਾ ਸਤਿਕਾਰ ਕਰਾਂਗਾ। ਇੰਞ ਬੰਸਾਵਲੀ ਨਾਮੇ ਦੇ ਸ਼ਬਦਾਂ ਅਨੁਸਾਰ ਇੱਕ ਦਿਨ ਰਾਜਾ ਜੈ ਸਿੰਘ ਦੇ ਮਹਿਲਾਂ ਵਿੱਚ ਗੁਰੂ ਜੀ ਸਿੱਖ ਸੰਗਤ ਰਚਾ ਰਹੇ ਸਨ ਕਿ ਔਰੰਗਜ਼ੇਬ ਉੱਥੇ ਪਹੁੰਚ ਗਿਆ। ਅੰਤਰਜਾਮੀ ਸਤਿਗੁਰਾਂ ਇਹ ਬਚਨ ਉਚਾਰੇ :

*ਸੀਸ ਹੈ ਦੇਣਾ, ਹੁਣ ਕਿਹਾ ਕੂਚ ਕੇਹਾ ਡਰਨਾ।*
*ਇਹ ਬਚਨ ਹੋਂਦਿਆਂ ਜੋ ਅਉਰੰਗਾ ਚੜ੍ਹ ਆਇਆ।*
*ਸਾਹਿਬ ਸੁਣਦੇ ਹੀ ਬੂਹਾ ਬੰਦ ਕਰਾਇਆ।*

ਕਹਿੰਦੇ ਨੇ ਅੱਧੀ ਘੜੀ ਔਰੰਗਜ਼ੇਬ ਮਹਿਲ ਦੇ ਬਾਹਰ ਖੜ੍ਹਾ ਰਿਹਾ ਅਤੇ ਸਾਹਿਬਾਂ ਨੇ ਆਪਣੇ ਪਿਤਾ ਜੀ ਦਾ ਹੁਕਮ ਪੁਗਾਉਂਦਿਆਂ ਜਦੋਂ ਦਰਸ਼ਨ ਨਾ ਦਿੱਤੇ ਤਾਂ ਵਾਪਸ ਚਲਾ ਗਿਆ।

ਦਿੱਲੀ ਵਿੱਚ ਰਹਿ ਕੇ ਚੇਚਕ ਦੇ ਮਰੀਜਾਂ ਦੀ ਸੇਵਾ ਕਰਦਿਆਂ ਜਦੋਂ ਆਪ ਵੀ ਬਿਮਾਰ ਹੋ ਗਏ ਅਤੇ ਅੰਤਮ ਸਮਾਂ ਜਾਣ ਕੇ ਕਹਿ ਦਿੱਤਾ, 'ਬਾਬਾ ਬਕਾਲੇ'। ਕੇਸਰ ਸਿੰਘ ਛਿੱਬਰ ਨੇ ਬੰਸਾਵਲੀ ਨਾਮੇ ਵਿੱਚ ਦਰਜ਼ ਕੀਤਾ ਹੈ:

*ਵਕਤ ਚਲਾਣੇ ਸਿੱਖਾਂ ਕੀਤੀ ਅਰਦਾਸ।*
*ਗਰੀਬ ਨਿਵਾਜ ਸੰਗਤਿ ਛੱਡੀ ਕਿਸ ਪਾਸ।*
*ਉਸ ਵਕਤ ਬਚਨ ਕੀਤਾ, 'ਬਾਬੇ ਬਕਾਲੇ'।*

ਭਾਵ ਗੁਰ ਗੱਦੀ ਦਾ ਮਾਲਕ ਬਕਾਲੇ ਪਿੰਡ ਵਿੱਚ ਹੈ। ਨੌਂਵੇਂ' ਸਤਿਗੁਰੂ ਗੁਰੂ ਤੇਗ ਬਹਾਦਰ ਜੀ ਗੁਰੂ ਸਾਹਿਬ ਦੇ ਬਾਬਾ ਜੀ ਸਨ। ਜਦੋਂ ਗੁਰੂ ਹਰਿ ਕ੍ਰਿਸ਼ਨ ਸਾਹਿਬ 30 ਮਾਰਚ 1664 ਈਸਵੀ ਨੂੰ ਜੋਤੀ ਜੋਤ ਸਮਾ ਗਏ ਤਾਂ ਕੁਝ ਸਮਾਂ ਪਿੱਛੋਂ ਭਾਈ ਮਨੀ ਸਿੰਘ, ਭਾਈ ਗੁਰਦਿੱਤਾ ਜੀ (ਬਾਬਾ ਬੁੱਢਾ ਜੀ ਦੇ ਪੋਤਰੇ) ਅਤੇ ਹੋਰ ਸਿੱਖ ਸਤਿਗੁਰਾਂ ਦੀ ਮਾਤਾ ਸੁਲੱਖਣੀ ਜੀ ਨੂੰ ਬਕਾਲੇ ਵਿਖੇ ਤੇਗ ਬਹਾਦਰ ਜੀ ਪਾਸ ਲੈ

ਆਏ। ਭਾਈ ਮਨੀ ਸਿੰਘ ਜੀ ਉਸ ਵਕਤ ਵੀਹ ਕੁ ਸਾਲ ਦੇ ਸਨ। ਇਹ ਗੱਲ ਦਰਸਾਉਂਦੀ ਹੈ ਕਿ ਭਾਈ ਸਾਹਿਬ ਜੁਆਨੀ ਵਿੱਚ ਹੀ ਕਿਤਨੇ ਪ੍ਰੀਤਵਾਨ, ਤੇਜ਼-ਪਰਤਾਪੀ ਅਤੇ ਸਿਦਕੀ ਸਿੱਖ ਸਨ।

ਸਿੱਖੀ ਦੇ ਇਸ ਚਮਨ ਦੀਦਾਵਰ ਨੇ ਬਕਾਲੇ ਵਿਖੇ ਗੁਰਗੱਦੀ ਦੇ ਚੱਲ ਰਹੇ ਘੋਲ ਵਿੱਚ ਬਹੁਤ ਹੀ ਨਿਮਰਤਾ, ਨਿਮਕੀ ਅਤੇ ਸਾਹਸ ਨਾਲ ਦੂਰ-ਦਰਸ਼ੀ ਨੀਤੀ ਆਪਣਾ ਕੇ, ਦੰਭੀਆਂ, ਪਾਖੰਡੀਆਂ ਅਤੇ ਸ਼ੈਤਾਨਾ ਦਾ ਪਰਦਾ ਫ਼ਾਸ਼ ਕੀਤਾ। ਉਸ ਸਮੇਂ 22 ਮੰਜੀਆਂ ਜੋ ਗੁਰਗੱਦੀ ਦੇ ਦਾਅਵੇਦਾਰਾਂ ਨੇ ਲਾ ਰੱਖੀਆਂ ਸਨ ਅਤੇ ਹਾਲਾਤ ਇਹ ਸੀ 'ਅੰਨੇ ਨੂੰ ਬੋਲਾ ਘੜੀਸੇ, ਨਾ ਉਹ ਸੁਣੇ ਨਾ ਉਸ ਨੂੰ ਦੀਸੇ'। ਫਿਰ ਮੱਖਣ ਸ਼ਾਹ ਲੁਬਾਣੇ ਦੀ ਆਤਮ-ਦਰਸ਼ੀ ਸੋਚ ਨਾਲ ਜਦੋਂ ਗੁਰੂ ਤੇਗ ਬਹਾਦਰ ਜੀ ਗੁਰ ਗੱਦੀ ਤੇ ਬਿਰਾਜਮਾਨ ਹੋਏ ਤਾਂ ਈਰਖਾ ਦੇ ਭਰੇ ਧੀਰਮੱਲੀਆਂ, ਜਿਨ੍ਹਾਂ ਗੁਰੂ ਸਾਹਿਬ ਨੂੰ ਕਤਲ ਕਰਨ ਦਾ ਮਨਸੂਬਾ ਬਣਾਇਆ ਭਾਈ ਸਾਹਿਬ ਅਤੇ ਹੋਰ ਸਿੱਖਾਂ ਨੇ ਉਹਨਾਂ ਨੂੰ ਵੀ ਸਬਕ ਸਿਖਾਇਆ। ਪਰ ਸਤਿਗੁਰਾਂ ਨੇ ਐਸੀ ਭੀੜ ਸਮੇਂ ਸਿੱਖਾਂ ਨੂੰ ਸਮਝਾਇਆ:

*ਕਰਣੀ ਛਿਮਾ ਮਹਾ ਤਪ ਜਾਣ। ਛਿਮਾ ਕਰਨ ਹੀ ਦ੍ਵੈਬੋ ਦਾਨ।*
*ਛਿਮਾ ਕਰਤੇ ਨਰ ਕੀ ਕਲਿਆਨ।*

ਕੁਝ ਸਮਾਂ ਗੁਰਾਂ ਦੀ ਚਰਨ ਸ਼ਰਨ ਵਿੱਚ ਰਹਿ ਕੇ ਨਿਸ਼ਕਾਮ ਸੇਵਾ ਨਿਭਾ ਕੇ ਗੁਰੂ ਜੀ ਪਾਸੋਂ ਆਗਿਆ ਲੈ ਕੇ ਭਾਈ ਮਨੀ ਸਿੰਘ ਜੀ ਆਪਣੇ ਪਿੰਡ ਅਲੀਪੁਰ ਚਲੇ ਗਏ। ਉੱਥੇ ਜਾ ਕੇ ਪਰਿਵਾਰਿਕ ਜਿੰਮੇਵਾਰੀਆਂ ਨਿਭਾਈਆਂ। ਪਰ ਜਦੋਂ ਗੁਰੂ ਤੇਗ ਬਹਾਦਰ ਜੀ ਸਿੱਖੀ ਦਾ ਪ੍ਰਚਾਰ ਕਰ ਕੇ ਵਾਪਿਸ ਆਨੰਦਪੁਰ ਆ ਗਏ ਤਾਂ ਭਾਈ ਮਨੀ ਸਿੰਘ ਵੀ ਖ਼ਬਰ ਸੁਣਦਿਆਂ ਸਾਰ ਗੁਰੂ ਜੀ ਪਾਸ ਪਹੁੰਚ ਗਏ। ਭਾਈ ਕੇਸਰ ਸਿੰਘ ਛਿੱਬਰ ਦੀ ਲਿਖਤ ਅਨੁਸਾਰ ਗੁਰੂ ਤੇਗ ਬਹਾਦਰ ਜੀ ਨੇ ਇਹ ਨਿਵੇਕਲੀ, ਸੁਰੱਖਿਅਤ ਅਤੇ ਸ਼ਾਂਤਮਈ ਜਗ੍ਹਾ 2200 ਰੁਪਏ ਦੇ ਕੇ ਪਟਾ ਲਿਖਾਇਆ। ਇਹ ਤਿੰਨ ਪਿੰਡਾਂ (ਮਾਖੋਵਾਲ, ਮਟੋਰ ਤੇ ਲੋਧੀਪੁਰ) ਦੀ ਜ਼ਮੀਨ ਕਹਿਲੂਰ ਦੇ ਰਾਜੇ ਦੀਪ ਚੰਦ ਪਾਸੋਂ ਖ੍ਰੀਦੀ ਸੀ। ਇਸ ਜਗ੍ਹਾ ਦਾ ਨਾਂ ਪਹਿਲਾਂ 'ਨਾਨਕੀ ਚੱਕ' ਰੱਖਿਆ ਗਿਆ ਸੀ। ਫਿਰ ਸਤਿਗੁਰਾਂ 1722 ਬਿਕ੍ਰਮੀ 25 ਹਾੜ ਦਿਨ ਸੋਮਵਾਰ ਨੂੰ ਚੱਕ ਨਾਨਕੀ ਦੀ ਮੋੜ੍ਹੀ ਗੱਡੀ ਸੀ। ਮਾਲ ਦੇ ਕਾਗਜ਼ਾਂ ਵਿੱਚ ਇਸ ਜਗ੍ਹਾ ਦਾ ਨਾਂ ਹੁਣ ਵੀ 'ਚੱਕ' ਹੈ ਅਤੇ ਇਸ ਦਾ ਨੰਬਰਦਾਰ ਵੱਖਰਾ ਹੈ (ਸ਼ਹੀਦ ਬਿਲਾਸ ਪੰਨਾ 50)। ਫਿਰ ਸਤਿਗੁਰਾਂ ਇਸ ਜਗ੍ਹਾ ਦਾ ਨਾਂ ਅਨੰਦਪੁਰ ਰੱਖਿਆ। ਗੁਰਬਿਲਾਸ ਪਾਤਸ਼ਾਹੀ 10 ਵਿਚ ਅੰਕਿਤ ਹੈ:

*ਆਨ ਬਸਾਇਓ ਚਕ ਤਬ ਆਨੰਦਪੁਰ ਕੀ ਜਾਏ।*
*ਜ਼ਰ ਖ਼ਰੀਦ ਜਗਾ ਲੇ ਜਾਣਾ। ਨਗਰ ਰਚਿਓ ਅਛੋ ਸੁਖਦਾਨਾ।*

ਗੁਰ ਪ੍ਰਤਾਪ ਸੂਰਜ ਗ੍ਰੰਥ ਵਿੱਚ ਵੀ ਲਿਖਿਆ ਹੈ:

*ਜ਼ਰ ਖ਼ਰੀਦ ਕਰ ਪਟੇ ਲਿਖਾਏ। ਲੈ ਸਤਿਗੁਰ ਨਿਜ ਟਿਕਨ ਰਖਾਏ।*

ਰਾਜਾ ਦੀਪ ਚੰਦ ਦੇ ਦਾਦਾ ਰਾਜਾ ਤਾਰਾ ਚੰਦ ਨੂੰ ਬੰਦੀ ਛੋੜ ਗੁਰੂ ਹਰਿ ਗੋਬਿੰਦ ਸਾਹਿਬ ਨੇ 52 ਰਾਜਿਆਂ ਨਾਲ ਗਵਾਲੀਅਰ ਦੀ ਜੇਲ੍ਹ 'ਚੋਂ ਰਿਹਾ ਕਰਾਇਆ ਸੀ।

ਭੱਟ ਸੇਵਾ ਸਿੰਘ ਨੇ ਸ਼ਹੀਦ ਬਿਲਾਸ ਵਿੱਚ ਭਾਈ ਮਨੀ ਸਿੰਘ ਬਾਰੇ ਇੰਞ ਲਿਖਿਆ ਹੈ:

*ਤੇਗ ਬਹਾਦਰ ਗੁਰੂ, ਢਿਗ ਚਕ ਨਾਨਕੀ ਮਾਹਿ।*
*ਬਾਣੀ ਪੜ੍ਹੇ ਬਾਣੀ ਸੁਣੈ, ਬਾਣੀ ਲਿਖੈ ਲਿਖਾਇ।*

ਅਨੰਦਪੁਰ ਪਹੁੰਚ ਕੇ ਭਾਈ ਮਨੀ ਸਿੰਘ ਨੇ ਗੁਰੂ ਤੇਗ ਬਹਾਦਰ ਜੀ ਦੀ ਹਜ਼ੂਰੀ ਵਿੱਚ ਬਾਣੀ ਪੜ੍ਹਨੀ ਅਤੇ ਗੁਰਬਾਣੀ ਦੀਆਂ ਪੋਥੀਆਂ ਦੇ ਉਤਾਰੇ ਕਰਨੇ ਸ਼ੁਰੂ ਕਰ ਦਿੱਤੇ। ਭਾਈ ਸਾਹਿਬ ਦੀ ਮੁੱਢਲੀ ਵਿੱਦਿਆ ਪ੍ਰਾਪਤੀ ਬਾਰੇ ਭਾਵੇਂ ਇਤਿਹਾਸਿਕ ਤੱਥ ਮੌਜੂਦ ਨਹੀਂ ਹਨ। ਪਰ ਘਰ ਵਿੱਚ ਗੁਰ ਸਿੱਖੀ ਹੋਣ ਕਰ ਕੇ ਉਹਨਾਂ ਗੁਰਮੁਖੀ ਕਿਸੇ ਧਰਮਸ਼ਾਲਾ ਜਾਂ ਡੇਰੇ ਤੋਂ ਜ਼ਰੂਰ ਪ੍ਰਾਪਤ ਕੀਤੀ ਹੋਵੇਗੀ। ਮੂਲ ਗੱਲ ਇਹ ਹੈ ਕਿ ਵਿੱਦਿਆ ਦੀ ਕਲਾ ਇਨਸਾਨ ਅੰਦਰ ਉਹ ਕਰਣਹਾਰ ਕਰਤਾ ਪੁਰਖ ਧੁਰ ਦਰਗਾਹੋਂ ਹੀ ਪਾ ਕੇ ਭੇਜਦਾ ਹੈ। ਉਹ ਹੀ ਸੰਸਾਰ ਅੰਦਰ ਇਸ ਲਈ ਉਦੱਮ ਅਤੇ ਮਿਹਨਤ ਦੀ ਦਾਤ ਮਨ ਰੂਪੀ ਜੋਤ ਵਿੱਚ ਬਖਸ਼ਦਾ ਹੈ। ਮੁੱਖ ਗੱਲ ਇਹ ਹੈ ਕਿ ਸਤਿਗੁਰਾਂ ਦਾ ਪਰਮ ਸੇਵਕ ਬਣਨ ਕਰ ਕੇ ਭਾਈ ਸਾਹਿਬ ਉਪੱਰ ਸੋਨੇ 'ਤੇ ਸੁਹਾਗਾ ਫਿਰਨ ਵਾਲੀ ਗੱਲ ਹੋ ਗਈ। ਗੁਰਬਾਣੀ ਦੇ ਪ੍ਰੇਮ ਭਰੇ ਮਿੱਠੇ ਝਰਨੇ ਉਨ੍ਹਾਂ ਦੇ ਮੁੱਖ 'ਚੋਂ ਹਮੇਸ਼ਾ ਫੁੱਟਦੇ ਸਨ।

ਭਾਈ ਮਨੀ ਸਿੰਘ ਨੇ ਸਿੱਖਾਂ ਦੀ ਭਗਤ ਮਾਲਾ ਵਿੱਚ ਉਸ ਸਮੇਂ ਦੇ ਹਾਲਾਤਾਂ ਬਾਰੇ ਇੰਞ ਕਲਮਬੰਦ ਕੀਤਾ ਹੈ, 'ਏਕ ਦਿਨ ਏਸ (ਔਰੰਗਜ਼ੇਬ) ਵਿਚਾਰਿਆ ਕਿ ਇਹ ਬ੍ਰਾਹਮਣ ਜੋ ਕਿ ਹਿੰਦੂਆਂ ਨੂੰ ਵਿੱਦਿਆ ਦਿੰਦੇ ਹਨ ਜੋ ਪਹਿਲਾਂ ਬ੍ਰਾਹਮਣਾਂ ਨੂੰ ਦੀਨ ਵਿੱਚ ਲਿਆਵਾਂ ਤਾਂ ਸਭ ਹਿੰਦੂ ਧਰਮ ਤੋਂ ਹੀਨ ਹੋਇ ਆਪ ਮੇਰੇ ਮਜ਼ਬ ਵਿੱਚ ਆਵਹਿੰਗੇ। ਬ੍ਰਾਹਮਣਾਂ ਨੂੰ ਪਕੜ ਕੇ ਮੁਸਲਮਾਨ ਲਗਾ ਕਰਨ'।

ਮੈਕਾਲਫ਼ ਅਨੁਸਾਰ ਔਰੰਗਜ਼ੇਬ ਨੇ ਗੈਰ-ਮੁਸਲਮਾਨਾਂ ਨੂੰ ਇਸਲਾਮ 'ਚ ਲਿਆਉਣ ਲਈ ਕਸ਼ਮੀਰੀ ਪੰਡਤਾਂ 'ਤੇ ਲਗਾਮ ਇਸ ਕਰ ਕੇ ਕਸੀ ਕਿ ਜੇਕਰ ਵਿਦਵਾਨ ਬ੍ਰਾਹਮਣ ਇਸਲਾਮ ਧਾਰਨ ਕਰ ਲੈਣ ਤਾਂ ਬਾਕੀ ਅਨਪੜ੍ਹ , ਮੂੜ੍ਹ ਤੇ ਲਾਈ ਲੱਗ ਜੰਤਾ ਆਪੇ ਹੀ ਧਾਰਨ ਕਰ ਲਵੇਗੀ।

ਔਰੰਗਜ਼ੇਬ ਜਾਣਦਾ ਸੀ ਕਿ ਇਹ ਬ੍ਰਾਹਮਣ ਲੋਭੀ ਹਨ। ਇਸ ਲਈ ਲੋਭ ਵੱਤ ਹੋ ਕੇ ਇਹ ਧਰਮ ਛੱਡਣ ਲਈ ਤਿਆਰ ਹੋ ਜਾਣਗੇ। ਗਿਆਨੀ ਗਿਆਨ ਸਿੰਘ ਨੇ ਵੀ ਆਪਣੀ ਲਿਖਤ ਵਿੱਚ ਬਿਆਨ ਕੀਤਾ ਹੈ:

*ਕਿਛੁ ਲੋਭ ਦਿਖਾਇ, ਜ਼ੁਲਮ ਕਮਾਇ, ਤੁਰਕ ਬਣਾਏ ਬਹੁ ਹਿੰਦੂ।*
*ਜੋ ਤਿਲਕ ਲਗਾਵਹਿ , ਜੰਞੂ ਪਾਵਹਿ , ਤਹਿ ਸੰਤਾਵਹਿ ਤੁਰਕਿੰਦੂ।*

ਇਤਿਹਾਸਕਾਰਾਂ ਦੇ ਲਿਖਣ ਅਨੁਸਾਰ ਜਦੋਂ ਔਰੰਗਜ਼ੇਬ ਦੇ ਜ਼ੁਲਮਾਂ ਕਾਰਨ ਕਸ਼ਮੀਰ ਹਿੰਦੂਆਂ ਦੀ ਕਤਲਗਾਹ ਬਣ ਗਿਆ, ਇਨ੍ਹਾਂ ਦੀਆਂ ਇੱਜ਼ਤਾਂ ਲੁੱਟੀਆਂ ਜਾਣ ਲੱਗੀਆਂ ਅਤੇ ਇਨ੍ਹਾਂ ਦੇ ਪੱਥਰ ਰੂਪ ਦੇਵੀ ਦੇਵਤਿਆਂ 'ਚੋਂ ਕਿਸੇ ਨੇ ਬਾਂਹ ਨਾ ਫੜੀ ਤਾਂ ਆਖੀਰ ਅੱਕ ਥੱਕ ਕੇ ਇਹ 500 ਪੰਡਿਤ ਕਿਰਪਾ ਰਾਮ ਦੀ ਰਹਿ ਨੁਮਾਈ ਹੇਠ ਗੁਰੂ ਤੇਗ ਬਹਾਦਰ ਜੀ ਪਾਸ ਆਨੰਦਪੁਰ ਪਹੁੰਚੇ। ਇਹਨਾਂ ਧਰਮੀ ਅਤੇ ਵਿਦਵਾਨ ਪੰਡਿਤਾਂ ਨੇ ਹੰਝੂ ਭਰੇ ਨੈਣਾਂ, ਧੜਕਦੇ ਹਿਰਦਿਆਂ ਅਤੇ ਕੰਬਦੇ ਹੱਥਾਂ ਨਾਲ ਸਤਿਗੁਰਾਂ ਅੱਗੇ ਹਿੰਦੂ ਧਰਮ ਦੀ ਰੱਖਿਆ ਲਈ ਫਰਿਆਦ ਕੀਤੀ ਤਾਂ ਉਨ੍ਹਾਂ ਬੇਟਾ ਗੋਬਿੰਦ ਰਾਏ , ਪਰਵਾਰ ਅਤੇ ਸੰਗਤਾਂ ਨਾਲ ਸਲਾਹ ਮਸ਼ਵਰਾ ਕਰ ਕੇ ਦਿੱਲੀ ਵੱਲ ਚਾਲੇ ਪਾ ਦਿੱਤੇ। ਜਾਣ ਸਮੇਂ  ਭਾਈ ਜੇਠਾ ਜੀ (ਵੱਡੇ ਭਰਾ ਭਾਈ ਮਨੀ ਸਿੰਘ) ਅਤੇ ਭਾਈ ਮਨੀ ਸਿੰਘ ਨੂੰ ਤਾਂ ਅਨੰਦਪੁਰ ਠਹਿਰਨ ਲਈ ਆਖਿਆ ਅਤੇ ਆਪਣੇ ਨਾਲ ਦੀਵਾਨ ਭਾਈ ਮਤੀ ਦਾਸ, ਭਾਈ ਸਤੀ ਦਾਸ ਤੇ ਭਾਈ ਦਿਆਲ ਦਾਸ (ਭਰਾ ਭਾਈ ਮਨੀ ਸਿੰਘ), ਭਾਈ ਜੈਤਾ, ਭਾਈ ਉਦਾ ਤੇ ਭਾਈ ਗੁਰਦਿੱਤਾ ਨੂੰ ਨਾਲ ਚੱਲਣ ਲਈ ਹੁਕਮ ਕੀਤਾ।

ਗੁਰੂ ਨਾਨਕ ਦੀ ਨੌਵੀਂ ਜੋਤ ਨੇ ਸਰਬੱਤ ਦੇ ਭਲੇ ਨੂੰ ਮੁੱਖ ਰੱਖਦਿਆਂ ਹਿੰਦੂ ਧਰਮ ਨੂੰ ਬਚਾਉਣ ਲਈ ਕੁਰਬਾਨ ਹੋਣਾ ਪ੍ਰਵਾਨ ਕਰ ਲਿਆ। ਇਸ ਕੁਰਬਾਨੀ ਲਈ ਵੀ ਸਤਿਗੁਰਾਂ ਨਵੀਂ ਪਿਰਤ ਤੋਰੀ ਅਰਥਾਤ ਉਲਟੀ ਗੰਗਾ ਵਗਾਈ। ਆਮ ਕਰਕੇ ਕਾਤਲ ਮਾਰਨ ਲਈ ਮਕਤੂਲ ਕੋਲ਼ ਆਉਂਦਾ ਹੈ ਪਰ ਗੁਰੂ ਜੀ ਕਾਤਲ ਕੋਲ ਸਿਰ ਦੇਣ ਲਈ ਆਪ ਪਹੁੰਚੇ। ਨਾਲ ਹੀ ਸਤਿਗੁਰਾਂ ਦੁਨੀਆਂ ਅੰਦਰ ਹੋਰ ਮਿਸਾਲ ਕਾਇਮ ਕੀਤੀ ਕਿ ਅਨਿਆਂ, ਜ਼ੁਲਮ, ਸਿਤਮ ਅਤੇ ਤਸ਼ੱਦਦ ਦੀ ਵੰਗਾਰ ਫਿਟਕਾਰ ਅਤੇ ਦੁਰਕਾਰ ਨੂੰ ਥੰਮ੍ਹਣ  ਲਈ ਆਪਣੀ ਸ਼ਹਾਦਤ ਤੋਂ ਪਹਿਲਾਂ ਤਿੰਨ ਗੁਰ ਸਿੱਖਾਂ (ਭਾਈ ਮਤੀ ਦਾਸ, ਸਤੀ ਦਾਸ ਅਤੇ ਦਿਆਲ ਦਾਸ) ਤੋਂ ਸ਼ਹਾਦਤ ਦਿਵਾਈ। ਇਹ ਸ਼ਹਾਦਤਾਂ ਵੀ ਕੋਈ ਆਮ ਨਹੀਂ ਸਨ। ਇਨ੍ਹਾਂ ਵਿੱਚ ਅੱਤ ਦੀ ਦਲੇਰੀ, ਗੁਰੂ ਅਤੇ ਸਿੱਖਾਂ ਪ੍ਰਤੀ ਪ੍ਰੇਮ, ਆਰੇ ਦੇ ਦੰਦਿਆਂ, ਰੂੰ ਦੇ ਅੰਗਿਆਰਾਂ ਦੇ ਫੰਬਿਆਂ ਅਤੇ ਉਬਲਦੀ ਦੇਗ ਵਿੱਚ ਪਰਖ ਕੇ ਪਰਗਟਾ ਦਿੱਤਾ। ਸ਼ਹੀਦੀ ਦੇਣੀ ਕੋਈ ਸੌਖੀ ਗੱਲ ਨਹੀਂ। ਮੌਤ  ਤੋਂ ਹਰ  ਜੀਵ ਡਰਦਾ ਹੈ। ਐਸਾ ਲਾਸਾਨੀ ਕੰਮ ਕੋਈ ਗੁਰੂ ਦਾ ਪਿਆਰਾ, ਨਿਆਰਾ, ਦੁਲਾਰਾ ਵੱਡੇ ਹਿਰਦੇ ਵਾਲਾ ਅਤੇ ਪ੍ਰਭੂ ਦੇ ਆਤਮ-ਰੰਗ ਵਿੱਚ

ਰੰਗਿਆ ਹੋਇਆ ਹੀ ਕਰ ਸਕਦਾ ਹੈ। ਇਹ ਲੁਕੀ ਛੁਪੀ ਗੱਲ ਨਹੀਂ ਕਿ ਜਦੋਂ ਈਸਾ ਮਸੀਹ ਨੂੰ ਸੂਲੀ 'ਤੇ ਚਾੜ੍ਹਨ ਦਾ ਹੁਕਮ ਹੋਇਆ ਤਾਂ ਉਸ ਦੇ 12 ਚੇਲੇ ਮੌਤ ਤੋਂ ਡਰਦੇ ਦੌੜ ਗਏ ਸਨ। ਪਰ ਗੁਰ ਸਿੱਖਾਂ ਨੇ ਗੁਰੂ ਕ੍ਰਿਪਾ ਸਦਕਾ ਅਡੋਲ ਰਹਿ ਕੇ ਸ਼ਹਾਦਤਾਂ ਦਿੱਤੀਆਂ। ਸਤਿਗੁਰਾਂ ਦੇ ਇਸ ਮਾਰਗ ਦਰਸ਼ਨ ਕਾਰਨ ਹੁਣ ਤੱਕ ਲੱਖਾਂ ਹੀ ਸਿੱਖ ਅਤਿਆਚਾਰ ਵਿਰੁੱਧ ਸਤਿਆਚਾਰ ਲਈ ਸ਼ਹਾਦਤਾਂ ਪਾ ਚੁੱਕੇ ਹਨ।

ਗੁਰੂ ਸਾਹਿਬ ਅਤੇ ਗੁਰ ਸਿੱਖਾਂ ਵੱਲੋਂ ਦਿੱਲੀ ਦੇ ਚਾਂਦਨੀ ਚੌਕ ਵਿੱਚ ਦਿੱਤੀਆਂ ਸ਼ਹਾਦਤਾਂ ਨੇ ਭਾਈ ਮਨੀ ਸਿੰਘ ਦੀ ਮਨ ਰੂਪੀ ਜੋਤ ਨੂੰ ਹੋਰ ਵੀ ਜਗਾ ਦਿੱਤਾ ਅਤੇ ਗੁਰੂ ਘਰ ਦੀ ਸ਼ਰਧਾ ਨੂੰ ਵਧਾ ਦਿੱਤਾ। ਇਸ ਉਪਰੰਤ ਸ੍ਰੀ ਗੁਰੂ ਗੋਬਿੰਦ ਰਾਏ ਜੀ ਦੇ ਹਜ਼ੂਰ ਰਹਿ ਕੇ ਵਿੱਦਿਆ ਪੜ੍ਹਨ , ਪੜ੍ਹਾਉਣ, ਲਿਖਣ, ਲਿਖਾਉਣ ਅਤੇ ਹੋਰਾਂ ਨੂੰ ਸਿਖਾਉਣ ਵਿੱਚ ਜੁਟ ਗਏ। ਇਸ ਤੋਂ ਇਲਾਵਾ ਗੱਤਕੇ-ਬਾਜ਼ੀ, ਤੀਰ-ਅੰਦਾਜ਼ੀ, ਤਲਵਾਰ-ਬਾਜ਼ੀ ਅਤੇ ਘੋੜ-ਸਵਾਰੀ ਵਿੱਚ ਵੀ ਨਿਪੁੰਨਤਾ ਹਾਸਲ ਕਰ ਲਈ। ਸ਼ਹੀਦ ਬਿਲਾਸ ਦੇ ਕਰਤਾ ਅਨੁਸਾਰ :

*ਸੇਵਾ ਸੀ ਕਰੰਤ ਤੇ ਰਹੰਤ ਗੁਰਾਂ ਪਾਸ ਸਦਾ,*
*ਲਿਖ ਲਿਖ ਬਾਣੀ ਕਰੇ ਪੋਥੀਆਂ ਤਿਆਰ ਇਹ।*
*ਪੜ੍ਹਦਾ ਪੜ੍ਹਾਂਦਾ ਤੇ ਜਤਾਂਦਾ ਨਹੀਂ ਆਪ ਤਾਈਂ,*
*ਮਨ ਨੀਵਾਂ ਮੱਤ ਉੱਚੀ ਇਹੋ ਦਿਲਧਾਰ ਇਹ।*
*ਹਠੀ ਤਪੀ ਪੂਰਾ, ਸਿੱਖੀ ਸਿਦਕ ਦਾ ਪੁਤਲਾ ਸੀ,*
*ਸਾਖੀਆਂ ਸਿਦਕ ਦੀਆਂ ਕਰਦਾ ਉਚਾਰ ਇਹ।*
*ਸੇਵਾ ਹਰੀ ਇਵੇਂ ਕਿਵੇਂ ਬੀਤ ਗਏ ਬਰਖ ਕਈ,*
*ਯੁਧ ਦੇ ਕਰਨ ਵਿੱਚ ਵੱਡਾ ਹੁਸ਼ਿਆਰ ਸੀ।*

ਬਹੁਤ ਹੀ ਦੁੱਖ ਭਰੀ, ਅਚੰਭੇ ਅਤੇ ਹੈਰਾਨਕੁੰਨ ਗੱਲ ਇਹ ਕਿ ਸਤਿਗੁਰਾਂ ਨੇ ਤਾਂ ਹਿੰਦੂ ਧਰਮ ਬਚਾਉਣ ਖ਼ਾਤਰ ਬਲੀਦਾਨ ਦੇ ਦਿੱਤਾ ਪਰ ਸਮਾਂ ਪਾ ਕੇ ਹਿੰਦੂ ਪਹਾੜੀ ਰਾਜਿਆਂ ਨੇ ਐਸੀ ਅਕ੍ਰਿਤਘਣਤਾ ਦਿਖਾਈ ਕਿ ਉਹ ਔਰੰਗਜ਼ੇਬ ਬਾਦਸ਼ਾਹ ਦੇ ਮੱਦਦਗਾਰ ਬਣ ਗਏ ਅਤੇ ਦਸਵੇਂ ਪਾਤਸ਼ਾਹ ਦਾ ਵਿਰੋਧ ਹੀ ਨਹੀਂ ਸਗੋਂ ਉਨ੍ਹਾਂ ਨੂੰ ਖ਼ਤਮ ਕਰਨ ਲਈ ਫ਼ੌਜੀ ਹਮਲੇ ਕਰਨ ਲੱਗ ਪਏ।

ਨਾਹਨ ਦੇ ਰਾਜੇ ਮੇਦਨੀ ਪ੍ਰਕਾਸ਼ ਦਾ ਗੁਰੂ ਜੀ ਨਾਲ ਚੋਖਾ ਪ੍ਰੇਮ ਸੀ। ਐਸੇ ਹਾਲਾਤ ਭਾਸਦੇ ਹੋਏ ਉਸ ਨੇ ਪਾਤਸ਼ਾਹ ਨੂੰ ਪੱਤਰ ਰਾਹੀਂ ਸੰਦੇਸ਼ ਭੇਜਿਆ ਕਿ ਤੁਸੀਂ ਨਾਹਨ ਆ ਜਾਵੋ। ਪ੍ਰਿੰਸੀਪਲ ਸਤਬੀਰ ਸਿੰਘ ਅਨੁਸਾਰ ਸ੍ਰੀ ਨਗਰ ਦਾ ਪਹਾੜੀ ਰਾਜਾ ਫ਼ਤਹਿ ਚੰਦ ਮੇਦਨੀ ਪ੍ਰਕਾਸ਼ ਨੂੰ ਕਈ ਕਿਸਮ ਦੀਆਂ ਧਮਕੀਆਂ ਅਤੇ ਡਰਾਵੇ ਦਿੰਦਾ ਰਹਿੰਦਾ ਸੀ। ਪ੍ਰਵਾਰ ਨਾਲ ਸਲਾਹ ਮਸ਼ਵਰਾ ਕਰ ਕੇ ਗੁਰੂ ਸਹਿਬ 17 ਵੈਸਾਖ

ਸੰਮਤ 1742 ਬਿਕਰਮੀ (1685 ਈਸਵੀ) ਨੂੰ ਰਾਜਾ ਮੇਦਨੀ ਪ੍ਰਕਾਸ਼ ਦੇ ਸੱਦੇ 'ਤੇ ਨਾਹਨ ਵਲ ਕੂਚ ਕਰ ਗਏ। ਭਾਈ ਮਨੀ ਸਿੰਘ ਜੀ ਵੀ ਗੁਰਾਂ ਦੇ ਸਾਥ ਗਏ। ਜਿੱਥੇ ਜਾ ਕੇ ਸਤਿਗੁਰਾਂ ਪਹਿਲਾਂ ਪੈਰ ਟਿਕਾਇਆ ਉਸ ਦਾ ਨਾਂ 'ਪਾਂਵਟਾ' ਰੱਖ ਦਿੱਤਾ। ਅੱਜ ਕਲ੍ਹ ਇਸ ਨੂੰ 'ਪਾਉਂਟਾ ਸਾਹਿਬ' ਕਹਿੰਦੇ ਹਨ। ਇਹ ਥਾਂ ਜਮਨਾ ਨਦੀ ਦੇ ਕਿਨਾਰੇ 'ਤੇ ਹੋਣ ਕਰ ਕੇ ਬਹੁਤ ਹੀ ਸੁੰਦਰ, ਰਮਣੀਕ, ਮਹਿਕ-ਟਹਿਕ ਵਾਲੀ, ਇਕਾਂਤ ਅਤੇ ਮਨਮੋਹਣੀ ਸੀ। ਇੱਥੇ ਸਤਿਗੁਰਾਂ ਸਿੱਖੀ ਦਾ ਪ੍ਰਚਾਰ ਕੇਂਦਰ ਬਣਾ ਕੇ ਰੱਬੀ ਬਾਣੀ ਦੇ ਸੰਗੀਤ ਦੀਆਂ ਛਹਿਬਰਾਂ ਲਾ ਦਿੱਤੀਆਂ। ਜਾਪੁ ਸਾਹਿਬ, ਚੌਪਈ ਸਾਹਿਬ, ਤ੍ਵ ਪ੍ਰਸਾਦਿ ਸਵੱਯੇ ਆਦਿ ਬਾਣੀਆਂ ਰਚੀਆਂ, ਕਵੀ ਦਰਬਾਰ ਦੀਆਂ ਮਹਿਫ਼ਲਾਂ ਸਜਾ ਦਿੱਤੀਆਂ ਅਤੇ ਪੁਰਾਤਨ ਸੰਸਕ੍ਰਿਤ 'ਚ ਰਚੇ ਗ੍ਰੰਥਾਂ ਦਾ ਤਰਜ਼ਮਾ ਗੁਰਮੁਖੀ, ਪੰਜਾਬੀ ਅਤੇ ਬ੍ਰਿਜ ਭਾਸ਼ਾ ਆਦਿ ਵਿੱਚ ਕਰਵਾਇਆ। ਭਾਈ ਮਨੀ ਸਿੰਘ ਅਤੇ ਹੋਰ ਕਵੀ ਵਿਦਵਾਨਾਂ ਨੇ ਇਸ ਕਾਰਜ ਵਿੱਚ ਤਕੜਾ ਹੱਥ ਵਟਾਇਆ।

ਰਾਮ ਰਾਏ ਜੀ ਨੇ ਕਿਉਂਕਿ ਔਰੰਗਜ਼ੇਬ ਦੇ ਦਬਾਅ ਹੇਠ ਆ ਕੇ ਗੁਰਬਾਣੀ ਦੀ ਤੁਕ 'ਮਿਟੀ ਮੁਸਲਮਾਨ ਕੀ ਪੇੜੈ, ਪਈ ਕੁਮਿਆਰ' ਨੂੰ 'ਮਿਟੀ ਬੇਈਮਾਨ ਕੀ ਪੇੜੈ ਪਈ ਘੁਮਿਆਰ' ਆਖ ਦਿੱਤਾ ਸੀ ਅਤੇ ਕਰਾਮਾਤਾਂ ਦਿਖਾਉਣ ਕਰ ਕੇ ਗੁਰ-ਗੱਦੀ ਹਾਸਲ ਨਹੀਂ ਸੀ ਹੋਈ। ਉਹ ਖਰਵਦੀ (ਨਵਾਨਾ ਡੇਹਰਾਦੂਨ) ਵਿਖੇ 4 ਸਤੰਬਰ 1687 ਨੂੰ ਚਲਾਣਾ ਕਰ ਗਏ। ਉਨ੍ਹਾਂ ਦੀ ਸੁਪਤਨੀ ਮਾਤਾ ਪੰਜਾਬ ਕੌਰ ਵੱਲੋਂ ਸੱਦਾ ਆਉਣ 'ਤੇ ਗੁਰੂ ਸਾਹਿਬ ਭਾਈ ਮਨੀ ਸਿੰਘ ਅਤੇ ਹੋਰ ਗੁਰ ਸਿੱਖਾਂ ਸਮੇਤ ਡੇਹਰਾਦੂਨ ਪਹੁੰਚੇ। ਮਾਤਾ ਜੀ ਦੇ ਕਹਿਣ ਕਰ ਕੇ ਕਿ ਮਸੰਦ ਸਾਡੇ ਨਾਲ ਬੜਾ ਧੱਕਾ ਕਰ ਰਹੇ ਹਨ, ਗੁਰੂ ਘਰ ਦੀ ਮਾਇਆ ਹੜੱਪੀ ਜਾ ਰਹੇ ਹਨ ਅਤੇ ਕੋਈ ਹਿਸਾਬ ਕਿਤਾਬ ਨਹੀਂ ਦੇ ਰਹੇ। ਇਹ ਗੱਲਾਂ ਸੁਣ ਕੇ ਸਤਿਗੁਰਾਂ ਨੇ ਕੁਝ ਸਿਰ ਕੱਢ ਮਸੰਦਾਂ ਨੂੰ ਸਜ਼ਾਵਾਂ ਵੀ ਦਿੱਤੀਆਂ।

ਅਗਲੇ ਸਾਲ ਰਾਮ ਰਾਏ ਜੀ ਦੇ ਸਾਲਾਨਾ ਜੋੜ ਮੇਲੇ 'ਤੇ ਮਾਤਾ ਪੰਜਾਬ ਕੌਰ ਵੱਲੋਂ ਫਿਰ ਸੱਦਾ ਆਵਣ 'ਤੇ 24 ਅਗਸਤ 1688 ਨੂੰ ਕੁਝ ਕਾਰਣਾਂ ਕਰ ਕੇ ਗੁਰੂ ਜੀ ਆਪ ਤਾਂ ਡੇਹਰਾਦੂਨ ਨਹੀਂ ਜਾ ਸਕੇ ਪਰ ਭਾਈ ਮਨੀ ਸਿੰਘ, ਦੀਵਾਨ ਨੰਦ ਚੰਦ (ਸੰਘਾ) ਅਤੇ ਦਇਆ ਰਾਮ ਦੀ ਅਗਵਾਈ ਹੇਠ 50 ਕੁ ਚੋਣਵੇਂ ਸਿੱਖ ਭੇਜ ਦਿੱਤੇ। ਸਮਾਗਮ ਦੌਰਾਨ ਮਸੰਦ 'ਗੁਰਬਖਸ਼' ਨੇ ਦਸਵੇਂ ਪਾਤਸ਼ਾਹ ਵਿਰੁੱਧ ਕਬੋਲ ਬੋਲੇ ਅਤੇ ਭਾਈ ਮਨੀ ਸਿੰਘ ਜੀ ਨੂੰ ਪਕੜ ਕੇ ਸਟੇਜ ਤੋਂ ਥੱਲੇ ਸੁੱਟ ਦਿੱਤਾ। ਇਹ ਦੇਖ ਦੂਜੇ ਸਿੰਘਾਂ ਨੇ ਜਦੋਂ ਹਥਿਆਰਾਂ 'ਤੇ ਹੱਥ ਪਾਏ ਤਾਂ ਮਸੰਦ ਗੁਰਬਖਸ਼ ਮੌਕਾ ਤਾੜ ਕੇ ਦੌੜ ਗਿਆ। ਸਿੰਘ ਉਸ ਨੂੰ ਖ਼ਤਮ ਕਰਨਾ ਚਾਹੁੰਦੇ ਸਨ ਪਰ ਮਾਤਾ ਜੀ ਦੇ ਵਾਸਤਾ ਪਾਉਣ 'ਤੇ ਸਿੰਘਾਂ ਉਸ ਦਾ ਪਿੱਛਾ ਨਾ ਕੀਤਾ। ਵਾਪਸ ਪਹੁੰਚ ਕੇ ਸਿੰਘਾਂ ਨੇ ਜਦੋਂ

ਸਾਰਾ ਬਿਰਤਾਂਤ ਗੁਰੂ ਜੀ ਨੂੰ ਸੁਣਾਇਆ ਤਾਂ ਉਨ੍ਹਾਂ ਉਪਦੇਸ਼ ਦਿੱਤਾ ਕਿ ਰਾਮਰਾਈਆਂ ਉੱਪਰ ਕਦੇ ਵਿਸ਼ਵਾਸ਼ ਨਹੀਂ ਕਰਨਾ।

ਸੰਨ 1688 ਵਿੱਚ ਹੀ ਭੰਗਾਣੀ ਦਾ ਯੁੱਧ ਹੋਇਆ। ਪਹਾੜੀ ਰਾਜਿਆਂ ਨੇ ਔਰੰਗਜ਼ੇਬ ਤੋਂ ਫ਼ੌਜੀ ਮੱਦਦ ਲੈ ਕੇ ਇੱਕ ਸਾਜਿਸ਼ ਅਧੀਨ ਗੁਰੂ ਜੀ 'ਤੇ ਭਾਰੀ ਹਮਲਾ ਕੀਤਾ। ਗੁਰੂ ਸਾਹਿਬ ਨੇ ਇਸ ਹਮਲੇ ਨੂੰ ਪਛਾੜਨ ਲਈ ਪਾਉਂਟੇ ਤੋਂ 8 ਕੁ ਕਿਲੋਮੀਟਰ ਦੂਰੀ ਤੇ ਮੋਰਚੇ ਗੱਡ ਦਿੱਤੇ। ਇਸ ਯੁੱਧ ਵਿੱਚ ਭਾਰੀ ਸੰਗਰਾਮ ਮੱਚਿਆ ਅਤੇ ਦੋਹਾਂ ਪਾਸਿਆਂ ਤੋਂ ਖ਼ੂਨ ਡੁਲ੍ਹਿਆ। ਮੈਦਾਨੇ ਜੰਗ ਅੰਦਰ ਭਾਈ ਮਨੀ ਸਿੰਘ ਜੀ ਨੇ ਦੂਜੇ ਯੋਧਿਆਂ ਨਾਲ਼ ਰਲ਼ ਕੇ ਸੂਰਮਗਤੀ ਦੇ ਅਲੌਕਿਕ ਜੌਹਰ ਦਿਖਾਏ। ਇਨ੍ਹਾਂ ਦੀ ਯੁੱਧ ਕਲਾ ਦੇਖ ਕੇ ਪਹਾੜੀ ਅਤੇ ਮੁਗਲ ਸੂਰਮੇ ਦੰਗ ਰਹਿ ਗਏ। ਇਸ ਪਹਾੜੀ ਲੜਾਈ ਵਿੱਚ ਭਾਈ ਹਠੀ ਚੰਦ (ਭਾਈ ਮਨੀ ਸਿੰਘ ਦੇ ਭਰਾ) ਛਾਤੀ ਤਾਣ ਕੇ ਲੜਦੇ ਹੋਏ ਅਤੇ ਹਮਲਾਵਰਾਂ ਦੇ ਆਹੂ ਲਾਹੁੰਦੇ ਹੋਏ ਸ਼ਹੀਦੀ ਪਾ ਗਏ।

ਭੱਟ ਵਹੀ ਮੁਲਤਾਨੀ ਸਿੰਧੀ ਵਿੱਚ ਇੰਞ ਲਿਖਿਆ ਹੈ::

.....ਸਾਲ ਸਤਰਾਂ ਸੈ ਪੈਂਤਾਲੀਸ ਅਸੁਜ ਪ੍ਰਵਿਸ਼ਟੇ ਅਠਾਰਾਂ ਭੰਗਾਨੀ ਕੇ ਮਲ੍ਹਾਨ ਜਮਨਾ ਗਿਰੀ ਕੇ ਮਧਿਆਨ ਰਾਜ ਨਾਹਨ........ਮਾਥੇ ਜੂਝ ਕਰ ਮਰਾ, ਗੈਲੋਂ ਹਠੀ ਚੰਦ ਬੇਟਾ ਮਾਈ ਦਾਸ ਕਾ....ਜਲਾਨਾ ਬਲਾਉਂਤਾ ਮਾਰਾ ਗਿਆ।

ਇਸ ਸ਼ਹੀਦੀ ਦਾ ਜ਼ਿਕਰ 'ਭੱਟ ਵਹੀ ਭਾਦਸੋਂ' ਦੇ ਪੰਨਾ 68 'ਤੇ ਵੀ ਦਰਜ਼ ਹੈ।

## 1.5 ਦੀਵਾਨ ਦੀ ਉਪਾਧੀ

ਦੀਵਾਨ ਤੋਂ ਭਾਵ ਹੈ ਮੰਤ੍ਰੀ, ਵਜ਼ੀਰ ਜਾਂ ਰਾਜ ਪ੍ਰਬੰਧਕ। ਬੇਸ਼ਰਮ, ਨਿਲੱਜ ਅਤੇ ਲੋਭੀ ਪਹਾੜੀ ਰਾਜਿਆਂ ਨੇ ਭੰਗਾਣੀ ਦੇ ਯੁੱਧ ਵਿੱਚ ਵੱਡਾ ਖ਼ਰਚਾ ਹੋਣ ਕਰ ਕੇ ਔਰੰਗਜ਼ੇਬ ਨੂੰ ਖਿਰਾਜ ਦੇਣ ਤੋਂ ਅਸਮਰੱਥਾ ਪ੍ਰਗਟਾਈ। ਪਰ ਔਰੰਗਜ਼ੇਬ ਬਾਦਸ਼ਾਹ ਨੇ ਇਨ੍ਹਾਂ 'ਤੇ ਫ਼ੌਜ਼ਾਂ ਚਾੜ੍ਹਨ, ਲੁੱਟਮਾਰ ਅਤੇ ਕੁੱਟਮਾਰ ਲਈ ਹੁਕਮ ਦੇ ਦਿੱਤੇ। ਜਦੋਂ ਪਹਾੜੀ ਰਾਜਿਆਂ ਨੂੰ ਇਸ ਗੱਲ ਦੀ ਭਿਣਕ ਹੋਈ ਤਾਂ ਇਹ ਮੱਦਦ ਲਈ ਗੁਰੂ ਜੀ ਕੋਲ ਆਏ। ਸੱਚਾ-ਸੁੱਚਾ ਗੁਰੂ ਕਿਸੇ ਪ੍ਰਤੀ ਈਰਖਾ, ਬਖੀਲੀ ਤੇ ਕਿਸੇ ਤਰ੍ਹਾਂ ਸਾੜਾ ਨਹੀਂ ਰੱਖਦਾ। ਉਨ੍ਹਾਂ ਪਹਾੜੀ ਰਾਜਿਆਂ ਦੀ ਫ਼ਰਿਆਦ ਸੁਣ ਕੇ ਮੱਦਦ ਦਾ ਪੂਰਨ ਭਰੋਸਾ ਦੇ ਦਿੱਤਾ। ਇਸ ਭਰੋਸੇ ਕਾਰਨ ਰਾਜਿਆਂ ਨੇ ਬਾਦਸ਼ਾਹ ਦੀਆਂ ਫ਼ੌਜਾਂ ਦਾ ਟਾਕਰਾ ਕਰਨ ਲਈ ਨਦੌਣ ਜੋ ਹੁਸ਼ਿਆਰਪੁਰ ਤੋਂ 35 ਕੁ ਮੀਲ ਦੂਰ ਹੈ ਵਿਖੇ ਮੋਰਚੇ ਗੱਡ ਲਏ। ਗੁਰੂ ਸਾਹਿਬ ਆਪ 500 ਸਿੱਖਾਂ ਦਾ ਜੱਥਾ ਲੈ ਕੇ ਹਥਿਆਰਾਂ ਸਮੇਤ ਜੰਗ ਦੇ ਮੈਦਾਨ ਵਿੱਚ ਪਹੁੰਚ ਗਏ। 1690 ਵਿੱਚ ਹੋਈ ਗਹਿਗੱਚ ਜੰਗ ਅੰਦਰ ਔਰੰਗੇ ਦਾ

ਵਜ਼ੀਰ ਅਲਫ਼ ਖ਼ਾਨ ਆਪਣੀ ਜਾਨ ਬਚਾਉਣ ਲਈ ਮੈਦਾਨ ਵਿੱਚੋਂ ਤਿੱਤਰ ਹੋ ਗਿਆ। ਬਚਿੱਤ੍ਰ ਨਾਟਕ ਵਿੱਚ ਸਤਿਗੁਰਾਂ ਉਚਾਰਨ ਕੀਤਾ:

*ਭਜਿਯੋ ਅਲਫ਼ ਖ਼ਾਨੰ ਨਾ ਖਾਨਾ ਸੰਭਾਰਿਯੋ।*

ਇਸ ਜੰਗ ਅੰਦਰ ਭਾਈ ਮਨੀ ਸਿੰਘ ਅਤੇ ਸਮੂਹ ਗੁਰ ਸਿੱਖਾਂ ਨੇ ਐਸੀ ਦਲੇਰੀ, ਬਹਾਦਰੀ ਅਤੇ ਸੂਰਮਗਤੀ ਦਿਖਾਈ ਕਿ ਕੁਝ ਘੰਟਿਆਂ ਪਿੱਛੋਂ ਹੀ ਜਿੱਤ ਦੇ ਡੰਕੇ ਵੱਜ ਗਏ। ਅਨੰਦਪੁਰ ਪਹੁੰਚ ਕੇ ਸਤਿਗੁਰਾਂ ਭਾਈ ਮਨੀ ਸਿੰਘ ਨੂੰ ਦੀਵਾਨ ਦੀ ਪਦਵੀ ਬਖਸ਼ ਦਿੱਤੀ। ਇਸ ਪਦਵੀ ਕਾਰਨ ਭਾਈ ਸਾਹਿਬ ਨੂੰ ਤਰ੍ਹਾਂ ਤਰ੍ਹਾਂ ਦੇ ਮਾਲੀ, ਸਿਆਸੀ ਅਤੇ ਹੋਰ ਪ੍ਰਬੰਧਕ ਮਸਲਿਆਂ ਵੱਲ ਧਿਆਨ ਰੱਖਣਾ ਪੈਂਦਾ ਸੀ। ਸੰਮਤ 1748 ਬਿਕਰਮੀ (ਸੰਨ 1691) ਨੂੰ ਵਿਸਾਖੀ ਵਾਲੇ ਦਿਨ ਆਪ ਜੀ ਨੂੰ ਗੁਰੂ-ਦਰਬਾਰ ਦੀ ਦੀਵਾਨਗੀ ਦੀ ਪੁਸ਼ਟੀ ਕ੍ਰਿਸ਼ਨ ਚੰਦ, ਪੰਡਾ ਦੀ 'ਵਹੀ ਹਰਿਦਵਾਰ' 'ਚੋਂ ਵੀ ਮਿਲਦੀ ਹੈ।

ਦੀਵਾਨਗੀ ਦੀ ਜ਼ੁੰਮੇਵਾਰੀ ਬੜੀ ਕੁਸ਼ਲਤਾ, ਢੁੱਕਵੇਂ ਅਤੇ ਉਚਿੱਤ ਢੰਗ ਨਾਲ ਨਿਭਾਉਣ ਤੋਂ ਇਲਾਵਾ ਇਹ ਗੁਰੂ ਦਾ ਨੂਰਾ, ਸੂਰਾ ਅਤੇ ਬਚਨਾ ਦਾ ਪੂਰਾ ਧਾਰਮਿਕ ਕੰਮਾਂ ਵਲ ਵੀ ਪੂਰਾ ਧਿਆਨ ਦਿੰਦਾ ਸੀ। ਸਰਦਾਰ ਸੇਵਾ ਸਿੰਘ ਦੇ ਕਥਨ ਅਨੁਸਾਰ ਭਾਈ ਸਾਹਿਬ ਨਿਤ ਪ੍ਰਤੀ ਆਪ ਗ੍ਰੰਥਾਂ ਨੂੰ ਪੜ੍ਹਦੇ, ਪੜ੍ਹਾਉਂਦੇ ਅਤੇ ਸਿੱਖ ਸੰਗਤ ਨੂੰ ਗੁਰਬਾਣੀ ਦੀ ਕਥਾ ਸੁਣਾਉਂਦੇ ਸਨ:

*ਪੜ੍ਹਦਾ ਪੜ੍ਹਾਂਦਾ ਤਤੇ ਜਤਾਂਦਾ ਨਹੀਂ ਆਪ ਤਾਈਂ,*<br>
*ਮਨ ਨੀਵਾਂ ਮੱਤ ਉੱਚੀ ਇਹੋ ਦਿਲਧਾਰ ਇਹ।*<br>
*ਹਠੀ ਤਪੀ ਪੂਰਾ, ਸਿੱਖੀ ਸਿਦਕ ਦਾ ਪੁਤਲਾ ਸੀ।*<br>
*ਸਾਖੀਆਂ ਸਿਦਕ ਦੀਆਂ ਕਰਦਾ ਉਚਾਰ ਇਹ । (41)*

.................................<br>
*ਕਥਾ ਰੋਜ ਗੁਰੂ ਗ੍ਰੰਥ ਕੀ ਸੰਗਤ ਤਾਈਂ ਸੁਨਾਇ।*<br>
*ਅਨੰਦਪੁਰੇ ਕਛੁ ਸਮਾ ਇਮ ਬੀਤ ਗਯੋ ਥੀ ਆਇ (79)*

*(ਸ਼ਹੀਦ ਬਿਲਾਸ)*

ਗੁਰੂ ਸਾਹਿਬ ਦੀ ਸਭਾ ਵਿੱਚ ਭਾਈ ਸਾਹਿਬ ਹੰਸ ਦੀ ਨਿਆਂਈ ਸੋਭਦੇ ਸਨ। ਸਤਿਗੁਰਾਂ ਦੀ ਕ੍ਰਿਪਾ ਸਦਕਾ ਆਪ ਗੁਰਬਾਣੀ ਦੇ ਸ਼ਬਦ ਜੋ ਰਹੱਸਵਾਦੀ ਅਤੇ ਛਾਇਆਵਾਦੀ ਹਨ, ਦੇ ਗੁਝੇ ਭੇਦਾਂ ਨੂੰ ਬੜੇ ਹੀ ਸਿੱਧੇ, ਸਪਸ਼ਟ ਤੇ ਸਾਦਾ ਤ੍ਰੀਕੇ ਨਾਲ਼ ਸੰਗਤਾਂ ਨੂੰ ਸਮਝਾਉਂਦੇ ਸਨ। ਗੁਰਮਤਿ ਦੇ ਸਿਧਾਂਤਾਂ ਅਤੇ ਫ਼ਲਸਫ਼ੀ ਨੂੰ ਵਿਸਥਾਰ ਪੂਰਬਕ ਸੰਗਤਾਂ ਅੱਗੇ ਪੇਸ਼ ਕਰਦੇ ਅਤੇ ਗੁਰਸਿੱਖਾਂ ਦੇ ਸੰਦੇਹ ਵੀ ਦੂਰ ਕਰਦੇ ਸਨ। ਇਸ ਤੋਂ ਇਲਾਵਾ ਸ਼ਸਤਰ ਵਿੱਦਿਆ ਦੇ ਪ੍ਰਸੰਗਾਂ ਨੂੰ ਵੀ ਦਰਸਾਉਂਦੇ ਅਰਥਾਤ

ਹਰੇਕ ਚਰਚਾ ਦਾ ਪਰਚਾ ਬੜੇ ਹੀ ਪ੍ਰੇਮ ਅਤੇ ਰਸ ਭਰੇ ਸ਼ਬਦਾਂ ਨਾਲ਼ ਕਰਦੇ ਸਨ। ਗੁਰੂ ਸਾਹਿਬ ਦੇ ਅੰਗ-ਸੰਗ ਰਹਿਣ ਕਰ ਕੇ ਉਨ੍ਹਾਂ ਦੇ ਪਵਿੱਤਰ ਚਰਿੱਤਰ ਭਾਈ ਸਾਹਿਬ ਨੇ ਸਭ ਦੇਖੇ ਅਤੇ ਮਾਣੇ। ਵਿੱਦਵਤਾ ਦੀਆਂ ਬੁਲੰਦੀਆਂ ਛੂਹਣ ਕਰ ਕੇ ਮਹਾਨ ਪ੍ਰਸਿੱਧੀ ਹਾਸਲ ਕੀਤੀ। ਗਿਆਨੀ ਗਿਆਨ ਸਿੰਘ ਦੇ ਮਨੀ ਸਿੰਘ ਜੀ ਬਾਰੇ ਸ਼ਬਦ ਹਨ:

*ਖੇਲੈ ਸਦਾ ਦਸਮ ਗੁਰ ਸਾਥ। ਸੇਵਾ ਕਰੈ ਜਾਨ ਨਿੱਜ ਨਾਥ ।*
*ਦਸਮ ਗੁਰੂ ਸੰਗ ਪਢਯੋ ਬਿਦਿਯਾ।ਪੰਥ ਸਰਬ ਮੈਂ ਭਯੋ ਪਰ ਸਿੱਧਿਆ। (676)*

ਸਿੱਖ ਪੰਥ ਦਾ ਇਹ ਅਮੁੱਲਾ ਲਾਲ ਕੇਵਲ ਗੁਣੀ ਗਿਆਨੀ, ਲਿਖਾਰੀ ਅਤੇ ਚੰਗਾ ਪ੍ਰਬੰਧਕ ਹੀ ਨਹੀਂ ਸੀ, ਕਾਵਿ ਰਚਨਾ ਦਾ ਵੀ ਮਾਹਰ ਸੀ। ਇਸੇ ਲਈ ਲਿਖਾਰੀਆਂ ਨੇ ਲਿਖਿਆ ਹੇ:

*ਕਵੀ ਬਵੰਜਾ ਥੇ ਗੁਰ ਪਾਸ, ਉਨ ਮੇ ਗਨਨਾ ਇਨਕੀ ਖ਼ਾਸ।*

ਇੰਵ ਭਾਈ ਮਨੀ ਸਿੰਘ ਮਹਾਨ ਹੀਰਾ ਜਿੱਥੇ ਸ਼ਸਤਰ ਵਿੱਦਿਆ ਦਾ ਧਨੀ ਸੀ ਉਥੇ ਸਾਹਿਤ ਦਾ ਵੀ ਗਨੀ ਸੀ। ਗੁਰੂ ਘਰ ਦੀ ਦੀਵਾਨਗੀ ਇਨ੍ਹਾਂ ਨੂੰ ਵਡਮੁੱਲੇ ਗੁਣਾਂ ਕਾਰਨ ਹੀ ਹਾਸਲ ਹੋਈ ਸੀ।

## 1.6 ਖੰਡੇ ਬਾਟੇ ਦੀ ਪਹੁਲ ਛਕਣਾ

ਦਸਮ ਗੁਰਾਂ ਨੇ ਜ਼ਾਤ-ਪਾਤ, ਛੂਤ-ਛਾਤ ਅਤੇ ਊਚ-ਨੀਚ ਦੇ ਕੋੜ੍ਹ ਨੂੰ ਕੱਢਣ ਲਈ , ਗਰੀਬ-ਗਰਬੇ ਨੂੰ ਉਭਾਰਨ ਲਈ ਅਤੇ ਦੁਸ਼ਟਾਂ ਨੂੰ ਸੰਘਾਰਨ ਲਈ 1699 ਦੀ ਵਿਸਾਖੀ ਨੂੰ ਖ਼ਾਲਸੇ ਦੀ ਸਾਜਨਾ ਕਰ ਕੇ ਇੱਕ ਨਵਾਂ, ਅਦੁੱਤੀ, ਅਜ਼ਬ ਅਤੇ ਗਜ਼ਬ ਦਾ ਇਨਕਲਾਬ ਸੰਸਾਰ ਅੰਦਰ ਲਿਆਂਦਾ। ਖ਼ਾਲਸੇ ਦੀ ਸਾਜਨਾ ਦਾ ਮੁੱਖ ਮੰਤਵ ਮਨੁੱਖ ਨੂੰ 'ਨਮੂਨੇ ਦਾ ਮਰਦ' ਬਣਾ ਕੇ 'ਹਲੇਮੀ ਰਾਜ' ਸਥਾਪਤ ਕਰਨਾ ਸੀ। ਗੁਰੂ ਨਾਨਕ ਦਾ ਉਦੇਸ਼ ਸੀ ਕਿ ਸ਼ੁੱਭ ਬਿਰਤੀਆਂ ਵਾਲੇ ਤੇ ਨਿਰਮਲ ਕਿਰਦਾਰ ਦੇ ਬੰਦਿਆਂ ਦੀ ਰਖਵਾਲੀ, ਧਰਮ ਤੇ ਸ਼ਸਤਰ, ਪੀਰੀ-ਮੀਰੀ ਜਾਂ ਸੰਤ-ਸਿਪਾਹੀ ਦੇ ਸਿਧਾਂਤ ਤੋਂ ਬਿਨਾਂ ਅਸੰਭਵ ਹੈ। ਦੁਨੀਆਂ ਦੇ ਮਹਾਨ ਫ਼ਿਲਾਸਫ਼ਰ ਅਫ਼ਲਾਤੂਨ (Plato) ਨੇ ਵੀ ਆਪਣੇ ਗ੍ਰੰਥ 'The Republic' ਵਿੱਚ ਅੰਕਿਤ ਕੀਤਾ ਹੈ ਕਿ ਜਦ ਤੱਕ ਧਾਰਮਿਕ ਗਿਆਨ ਅਤੇ ਸ਼ਕਤੀ ਦਾ ਸੁਮੇਲ ਨਹੀਂ ਹੁੰਦਾ ਸ਼ੁੱਧ ਰਾਜਸੀ ਸ਼ਾਸਨ ਕਦੇ ਸਥਾਪਿਤ ਨਹੀਂ ਹੋ ਸਕਦਾ। ਭਗਵਤ ਗੀਤਾ ਅੰਦਰ ਵੀ ਦਰਜ਼ ਹੈ 'ਯੋਗਸ਼ਰਵਹ ਕ੍ਰਿਸ਼ਣੋ ਯਤ੍ਰ ਪਾਰਥੋ ਧਨੁਰਧਰਾ॥ ਤਤ੍ਰ ਸ਼੍ਰੀ ਵਿਜਯੋ ਭੂਤੀ ਧ੍ਰਵਾ ਮਤਿਰਮਮ॥ (18.18) ਭਾਵ ਮਨੁੱਖ ਦਾ ਇਸ ਜੱਗ ਅਤੇ ਅਗਲੇ ਜਹਾਨ ਵਿੱਚ ਕਲਿਆਣ ਤਾਂ ਹੀ ਸੰਭਵ ਹੈ ਜੇਕਰ ਉਹ ਕ੍ਰਿਸ਼ਨ ਜੀ ਦਾ ਅਧਿਆਤਮਕ ਸਿਧਾਂਤ ਅਤੇ ਧਨੁਸ਼ਧਾਰੀ ਅਰਜਨ ਦੀ ਸੋਚ ਅਪਣਾ ਕੇ ਜੀਵਨ ਬਤੀਤ ਕਰੇਗਾ।

ਦਸਵੇਂ ਨਾਨਕ ਨੇ ਤਲਵਾਰ ਦੀ ਧਾਰ 'ਚੋਂ ਖ਼ਾਲਸਾ ਪ੍ਰਗਟ ਕੀਤਾ। ਪਹਿਲਾਂ ਪੰਜਾਂ ਤੋਂ ਸਿਰਾਂ ਦੀ ਮੰਗ ਕੀਤੀ ਤੇ ਫਿਰ ਗੁਰਬਾਣੀ, ਪਾਣੀ, ਖੰਡੇ ਅਤੇ ਖੰਡ ਦੇ ਬਣੇ ਪਤਾਸਿਆਂ ਦੀ ਵਰਤੋਂ ਕਰ ਕੇ ਤਿਆਰ ਹੋਇਆ ਆਬੇ-ਹਯਾਤ (ਅੰਮ੍ਰਿਤ-ਅਮਰ ਕਰ ਦੇਣ ਵਾਲਾ ਰਸ) ਇੱਕ ਬਾਟੇ 'ਚ ਛਕਾ ਕੇ ਸਿੰਘ ਅਤੇ ਸੰਘ (ਇਕੱਠ ਤੇ ਏਕੇ) ਸ਼ਕਤੀ ਦੀ ਬਖਸ਼ਿਸ਼ ਕਰ ਦਿੱਤੀ। ਅੰਮ੍ਰਿਤਪਾਨ ਕਰਵਾ ਕੇ ਪੰਜਾਂ ਦੇ ਨਾਵਾਂ ਨਾਲ ਸਿੰਘ (ਸ਼ੇਰ ਵਰਗੀ ਤਾਕਤ ਰੱਖਣ ਵਾਲਾ) ਜੋੜ ਦਿੱਤਾ ਅਰਥਾਤ 'Sing is King' ਬਣਾ ਦਿੱਤਾ। ਫਿਰ ਪੰਜ ਪਿਆਰਿਆਂ ਅੱਗੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਹੁਣ ਮੈਨੂੰ ਵੀ ਅੰਮ੍ਰਿਤਪਾਨ ਕਰਵਾ ਕੇ ਸਿੰਘ ਸਜਾਉ। ਤਦ ਆਪਣਾ ਨਾਮ ਗੁਰੂ ਗੋਬਿੰਦ ਰਾਏ ਤੋਂ ਗੁਰੂ ਗੋਬਿੰਦ ਸਿੰਘ ਸਦਵਾਇਆ। ਹੁਕਮ ਕੀਤਾ ਕਿ ਸਿੰਘ ਦੀ ਸਿੰਘਣੀ (ਸ਼ੇਰਨੀ) ਅੰਮ੍ਰਿਤਧਾਰੀ ਹੋ ਕੇ ਕੌਰ (Queen) ਸਦਵਾਵੇਗੀ। ਸੰਸਾਰ ਅੰਦਰ ਇਸ ਇਨਕਲਾਬ ਨੇ ਪਹਿਲੀ ਵਾਰ ਪੰਚਾਇਤੀ ਰਾਜ ਦਾ ਮੁੱਢ ਬੰਨ੍ਹਿਆ। ਇਹ ਰਾਜ (ਇਨਕਲਾਬ) ਹਿੰਦੁਸਤਾਨ ਅੰਦਰ ਕਈ ਸਦੀਆਂ ਦੇ ਮੁਗਲ ਰਾਜ ਨੂੰ ਨੱਥ ਪਾਉਣ ਲਈ ਚਲਾਇਆ ਅਤੇ ਨਿਰੰਤਰ ਜਾਰੀ ਹੈ।

ਇਤਿਹਾਸਕ ਤੱਥਾਂ ਅਨੁਸਾਰ ਭਾਈ ਮਨੀ ਸਿੰਘ ਨੇ ਵੀ ਵੈਸਾਖੀ ਵਾਲੇ ਦਿਨ ਆਪਣੇ ਪੰਜ ਸਪੁੱਤਰਾਂ (ਬਚਿੱਤ੍ਰ ਸਿੰਘ, ਉਦੈ ਸਿੰਘ, ਅਨਿਕ ਸਿੰਘ, ਅਜਬ ਸਿੰਘ ਤੇ ਅਜਾਇਬ ਸਿੰਘ) ਅਤੇ ਭਰਾਵਾਂ ਰਾਇ ਸਿੰਘ, ਰੂਪ ਸਿੰਘ, ਮਾਨ ਸਿੰਘ ਆਦਿ ਨਾਲ ਖੰਡੇ ਦੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਭਾਈ ਮਨੀ ਸਿੰਘ ਇਹ ਦਾਤ ਹਾਸਲ ਕਰ ਕੇ 'ਮਨੀਏ' ਤੋਂ ਮਨੀ ਸਿੰਘ ਸਜ ਗਏ। ਸ਼ਹੀਦ ਬਿਲਾਸ ਦਾ ਕਰਤਾ ਲਿਖਦਾ ਹੈ:

*ਪਹੁਲ ਦੀਯੋ ਕਹਿ ਥੀਂ ਦਸ਼ਮੇਸ਼ ਜੂ, ਮਨੀਏ ਥੀਂ ਸਿੰਘ ਮਨੀ ਬਨਾਯੋ।*
*ਪਾਚ ਪੀਆਏ ਚੁਲੀ ਮਨੀ ਸਿੰਘ ਕੂੰ, ਪਾਂਚ ਵਾਰੀ ਗੁਰ ਫਤੇ ਬੁਲਾਯੋ।*
*ਪਾਂਚ ਚੁਲੀ ਮਧ ਆਂਖਨ ਡਾਰ ਕੇ, ਪਾਂਚ ਚੁਲੀ ਵਿੱਚ ਕੇਸਨ ਪਾਯੋ।*
*ਸੇਵਾ ਹਰੀ ਨੀਲੰਬਰ ਸ੍ਰੀ ਗੁਰ, ਤਨ ਮਨੀ ਸਿੰਘ ਜੂ ਕੇ ਸਜਾਯੋ।*

ਅਰਸ਼ ਤੋਂ ਫਰਸ਼ ਤੇ ਆਈ ਕੁਦਰਤੀ ਨੂਰ ਅਤੇ ਦਸਤੂਰ ਭਰੀ ਇਸ ਦੈਵੀ ਸ਼ਕਤੀ ਨੇ ਸਿੱਖ ਨੂੰ ਗੁਰੂ ਦਾ ਖ਼ਾਲਸਾ, ਸਿਰਲੱਥ ਯੋਧਾ, ਸੱਜਣਾਂ ਦਾ ਸੱਜਣ, ਕਮਜ਼ੋਰਾਂ ਦਾ ਸਹਾਇਕ ਪਰ ਜ਼ਾਲਮਾਂ ਦਾ ਸ਼ੋਅਲਾ, ਪ੍ਰੇਮ ਦਾ ਪਟੋਲਾ ਤੇ ਗੁਰੂ ਘਰ ਦਾ ਗੋਲਾ ਬਣਾ ਦਿੱਤਾ। ਇਸ ਨਿਆਰੇਪਣ ਨੇ ਸਿੱਖ ਅੰਦਰ ਐਸੀ ਚੜ੍ਹਦੀ ਕਲਾ ਦੀ ਕਰਾਮਾਤੀ ਸ਼ਕਤੀ ਭਰ ਦਿੱਤੀ ਜਿਸ ਨੇ ਗਿੱਦੜ ਨੂੰ ਸ਼ੇਰ, ਬੀਮਾਰ ਨੂੰ ਤੰਦਰੁਸਤ, ਬਲਹੀਨ ਨੂੰ ਬਲਵਾਨ, ਗਰੀਬ ਨੂੰ ਅਮੀਰ, ਆਲਸੀ ਨੂੰ ਉਦੱਮੀ, ਸਵਾਰਥੀ ਨੂੰ ਪਰਉਪਕਾਰੀ, ਤੰਗ ਦਿਲ ਨੂੰ ਖੁਲ੍ਹ-ਦਿਲਾ ਅਤੇ ਅਕ੍ਰਿਤਘਣ ਨੂੰ ਧੰਨਵਾਦੀ ਬਣਾ

ਦਿੱਤਾ। ਅੰਮ੍ਰਿਤ ਨੇ ਇਨ੍ਹਾਂ ਨੂੰ ਦੁਨਿਆਵੀ ਰੰਗਾਂ ਦੀ ਹੋਲੀ ਦੀ ਬਜਾਇ ਪ੍ਰਭੂ ਪ੍ਰੇਮ ਦੇ ਰੰਗ ਵਿੱਚ ਰੰਗ ਦਿੱਤਾ। ਇਹ ਸਿੰਘ ਸਿਰਲੱਥ ਯੋਧੇ ਬਣ ਕੇ ਪਹਿਲਾਂ ਨਾਲੋਂ ਵੀ ਵੱਧ ਜੰਗਾਂ 'ਚ ਨਿਸ਼ੰਗ ਹੋ ਕੇ ਦੁਸ਼ਮਣ ਨਾਲ ਜੂਝਣ ਲੱਗੇ।

ਗੁਲਾਮੀ ਤੋਂ ਛੁਟਕਾਰਾ ਪਾਉਣ ਲਈ ਖ਼ਾਲਸੇ ਦੀ ਸਾਜਨਾ ਪਿੱਛੋਂ ਚਾਰ ਵੱਡੇ ਇਨਕਲਾਬ (ਫਰਾਂਸ, ਬਰਤਾਨੀਆ, ਅਮਰੀਕਾ ਅਤੇ ਰੂਸ ਦੇ) ਦੁਨੀਆਂ ਅੰਦਰ ਆਏ ਪਰ ਇਨ੍ਹਾਂ ਵਿੱਚ ਰਾਜ ਭਾਗ ਉਪੱਰ ਕਾਬਜ ਹੋਣ ਲਈ ਪਰਜਾ ਦੀ ਲੁੱਟ-ਮਾਰ ਹੋਈ ਅਤੇ ਖੂਨ ਡੁਲ੍ਹਿਆ ਜਦ ਕਿ ਖ਼ਾਲਸੇ ਦਾ ਇਨਕਲਾਬ ਬੜਾ ਸ਼ਾਂਤੀ ਪੂਰਬਕ, ਧਿੰਙੋਜੋਰੀ ਰਹਿਤ ਅਤੇ ਲਾਲਸਾ ਰਹਿਤ ਸੀ। ਖ਼ਾਲਸਈ ਇਨਕਲਾਬ ਸਦਾ ਲਈ ਸਥਾਈ ਰਹਿਣ ਵਾਲਾ ਹੈ ਪਰ ਦੁਨਿਆਵੀ ਇਨਕਲਾਬ ਸਮਾਂ ਪਾ ਕੇ ਫਿੱਕੇ ਪੈ ਗਏ। ਰੂਸ ਦਾ ਇਨਕਲਾਬ ਜੋ 1911 ਵਿੱਚ ਆਇਆ, ਲੈਨਿਨ ਦੀ ਕਮਿਊਨਿਸਟ ਪਾਰਟੀ ਅਨੁਸਾਰ ਬਹੁਤ ਹੀ ਪ੍ਰਭਾਵਸ਼ਾਲੀ ਅਤੇ ਸੱਭਿਅਕ ਸੀ। ਲੈਨਿਨ ਨੇ ਆਖਿਆ ਕਿ ਮਨੁੱਖਤਾ ਲਈ ਸਮਾਜਵਾਦੀ ਸਿਧਾਂਤਾਂ ਨੂੰ ਮੁੱਖ ਰਖਦਿਆਂ ਸੰਸਾਰ ਅੰਦਰ ਇਹ ਪਹਿਲਾ ਇਨਕਲਾਬ ਹੈ। ਪਰ ਸੰਸਾਰ ਪ੍ਰਸਿੱਧ ਇਤਿਹਾਸਕਾਰ ਆਰਨਾਲਟ ਟਾਇਨਬੀ ਨੇ ਆਪਣੇ ਮਹਾਂ ਗ੍ਰੰਥ 'History of the world' ਜਿਹੜਾ 1952 ਵਿੱਚ ਲਿਖਿਆ, ਵਿੱਚ ਸਾਫ਼ ਸਾਫ਼ ਨਿਰਣਾ ਕਰ ਦਿੱਤਾ ਕਿ ਲੈਨਿਨ ਦੀ ਕਮਿਊਨਿਸਟ ਪਾਰਟੀ ਦਾ ਪੂਰਵਜ਼ ਗੁਰੂ ਗੋਬਿੰਦ ਸਿੰਘ ਵੱਲੋਂ ਆਰੰਭਿਆ 'ਖਾਲਸਾ ਦੀ ਸਾਜਨਾ' ਵਾਲਾ ਇਨਕਲਾਬ ਹੈ ਅਤੇ ਇਹ ਪਾਰਟੀ ਸੰਭਵ ਉਤਪਤੀ ਭਾਵ ਦੁਨੀਆਂ ਅੰਦਰ ਲਿਆਂਦੇ ਪਹਿਲੇ ਇਨਕਲਾਬ ਦੀ ਅਧਿਕਾਰੀ ਨਹੀਂ।

ਪ੍ਰੋਫੈਸਰ ਗੁਰਮੀਤ ਸਿੰਘ ਜੋ ਦੁਨੀਆਂ ਦੇ ਧਰਮਾਂ ਦੇ ਸਮਾਜਕ ਤੇ ਸਿਆਸੀ ਪੱਖਾਂ ਨੂੰ ਛੱਜ ਵਿੱਚ ਛੱਟਣ ਦੇ ਸ਼ੌਕੀਨ ਹਨ ਆਪਣੀ ਪੁਸਤਕ ਵਿੱਚ ਲਿਖਦੇ ਹਨ ਕਿ ਅਸੀਂ ਲਕੀਰ ਦੇ ਫ਼ਕੀਰ ਹੋ ਕੇ ਵਿਸ਼ਲੇਸ਼ਣਤ ਦ੍ਰਿਸ਼ਟੀ ਨਾਲ ਦੇਖਣ ਦੇ ਆਦੀ ਨਹੀਂ ਹਾਂ। ਉਹ ਅੰਕਿਤ ਕਰਦੇ ਹਨ ਕਿ ਮਾਰਕਸੀ ਇਨਕਲਾਬ ਕੇਵਲ ਸਰੀਰ ਦੀਆਂ ਲੋੜਾਂ ਦੀ ਗੱਲ ਕਰਦਾ ਹੈ ਜਦ ਕਿ ਖ਼ਾਲਸਾ ਇਨਕਲਾਬ ਸਰੀਰ ਦੇ ਨਾਲ ਆਤਮਾਂ ਦੀ ਖੁਰਾਕ ਵੀ ਪਰਦਾਨ ਕਰਦਾ ਹੈ।..... ਦੁਨਿਆਵੀ ਇਨਕਲਾਬਾਂ ਵਿੱਚ ਅਮੀਰ ਲੋਕ ਰਾਜ ਭਾਗ 'ਤੇ ਕਾਬਜ਼ ਹੋ ਗਏ, ਵਿਰੋਧੀ ਜਾਂ ਮਾਰ ਦਿੱਤੇ ਜਾਂ ਕੈਦੀ ਬਣਾ ਲਏ। ਪਰ ਖ਼ਾਲਸਾ ਇਨਕਲਾਬ ਬਰਾਬਰੀ, ਭਾਈਚਾਰਾ, ਸਰਬੱਤ ਦਾ ਭਲਾ, ਧਾਰਮਿਕ ਆਜ਼ਾਦੀ ਅਤੇ ਜ਼ਾਲਮ ਦੇ ਵਿਰੁੱਧ ਟੱਕਰ ਲੈ ਕੇ ਕੁਰਬਾਨ ਹੋ ਜਾਣਾ ਦੇ ਸਿਧਾਤਾਂ 'ਤੇ ਨਿਰਭਰ ਹੈ।

## 1.7 ਹਰਿਮੰਦਰ ਸਾਹਿਬ ਦੀ ਸੇਵਾ ਸੰਭਾਲਣੀ

ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ 'ਤੇ ਉਸ ਸਮੇਂ ਸੋਢੀਆਂ ਦਾ ਕਬਜ਼ਾ ਸੀ। ਗੁਰਗੱਦੀ ਨਾ ਮਿਲਣ ਕਾਰਨ ਧੀਰ ਮੱਲ ਗੁਰੂ ਤੇਗ ਬਹਾਦਰ ਜੀ ਦੀ ਹਮੇਸ਼ਾ

ਵਿਰੋਧਤਾ ਕਰਦਾ ਰਿਹਾ। ਇੱਕ ਵਾਰ ਜਦੋਂ ਨੌਵੇਂ ਗੁਰੂ ਤੇਗ ਬਹਾਦਰ ਜੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਪਰਵਾਰ ਸਮੇਤ ਪਹੁੰਚੇ ਤਾਂ ਹਰਿ ਜੀ ਦੇ ਕਰਿੰਦਿਆਂ ਨੇ ਦਰਵਾਜ਼ੇ ਬੰਦ ਕਰ ਦਿੱਤੇ। ਤਦ ਗੁਰੂ ਸਾਹਿਬ ਨੇ ਅਕਾਲ ਤਖ਼ਤ ਸਾਹਿਬ ਕੋਲ ਬੈਠ ਕੇ ਨਮਸਕਾਰ ਕੀਤੀ ਅਤੇ ਰੱਬ ਦੀ ਉਸਤਤੀ ਗਾਈ । ਸੋਢੀ ਮਿਹਰਵਾਨ 18 ਜਨਵਰੀ 1639 ਨੂੰ ਆਪਣੇ ਪੁੱਤਰ ਹਰਿ ਜੀ ਨੂੰ ਗੱਦੀ ਦੇ ਕੇ ਪ੍ਰਲੋਕ ਗਮਨ ਕਰ ਗਏ। ਹਰਿ ਜੀ ਦੇ ਚਲਾਣੇ (17 ਅਪ੍ਰੈਲ 1696) ਉਪਰੰਤ ਉਸ ਦਾ ਪੁੱਤਰ ਨਿਰੰਜਨ ਰਾਇ ਗੱਦੀ ਨਸ਼ੀਨ ਬਣਿਆ, ਪਰ ਇਹ ਆਪਣੇ ਪਿਤਾ ਵਾਂਗ ਆਪਣੀ ਸੰਪ੍ਰਦਾਇ ਨੂੰ ਇਕੱਠਾ ਨਾ ਰੱਖ ਸਕਿਆ ਜੋ ਤਿੰਨ ਹਿੱਸਿਆਂ 'ਚ ਵੰਡੀ ਗਈ। ਘਰੇਲੂ ਫੁੱਟ ਕਾਰਨ ਇਹ 1699 ਵਿੱਚ ਅੰਮ੍ਰਿਤਸਰ ਛੱਡ ਕੇ ਮਾਲਵੇ ਦੇ ਨਗਰ ਘਰਾਚੋਂ ਜਾ ਵਸਿਆ। ਇਸ ਅਦਲਾ ਬਦਲੀ ਕਾਰਨ ਅੰਮ੍ਰਿਤਸਰ ਦੀ ਸੰਗਤ ਨੇ ਸ੍ਰੀ ਅਨੰਦਪੁਰ ਆ ਕੇ ਦਸ਼ਮੇਸ਼ ਜੀ ਪਾਸ ਦਰਬਾਰ ਸਾਹਿਬ ਅਤੇ ਅਕਾਲ ਤਖ਼ਤ ਸਾਹਿਬ ਦੀ ਸੇਵਾ ਸੰਭਾਲ ਵਾਸਤੇ ਸਿੰਘ ਭੇਜਣ ਦੀ ਅਰਜ਼ ਕੀਤੀ।

ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤਸਰ ਤੋਂ ਆਈ ਸੰਗਤ ਦੀ ਬੇਨਤੀ ਪ੍ਰਵਾਨ ਕਰ ਕੇ ਭਾਈ ਮਨੀ ਸਿੰਘ ਨੂੰ ਸੇਵਾ ਨਿਭਾਉਣ ਲਈ ਉਪਦੇਸ਼ ਦਿੱਤਾ ਅਤੇ ਭਾਈ ਸਾਹਿਬ ਨਾਲ ਪੰਜ ਸਿੰਘ (ਭੂਪਤ ਸਿੰਘ, ਗੁਲਜ਼ਾਰ ਸਿੰਘ, ਕੁਇਰ ਸਿੰਘ 'ਚੰਦਰਾ', ਦਾਨ ਸਿੰਘ ਤੇ ਕੀਰਤ ਸਿੰਘ) ਭੇਜੇ। ਇਨ੍ਹਾਂ ਜੇਠ ਸੁਦੀ ਚੌਥ ਨੂੰ ਅੰਮ੍ਰਿਤਸਰ ਪਹੁੰਚ ਕੇ ਸਫ਼ਾਈ ਵਗੈਰਾ ਕਰਵਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ। ਫਿਰ ਸਹਿਜੇ ਸਹਿਜੇ ਮੀਣਿਆਂ ਵੱਲੋਂ ਚਲਾਈ ਜਾ ਰਹੀ ਅਨਪ੍ਰਮਾਣਿਤ ਮਰਿਯਾਦਾ ਨੂੰ ਬਦਲ ਕੇ ਗੁਰ ਮਰਿਯਾਦਾ ਦਾ ਪ੍ਰਵਾਹ ਚਲਾਇਆ। ਭਾਈ ਸਾਹਿਬ ਦੇ ਉਦੱਮ, ਪ੍ਰੇਮ ਤੇ ਸ਼ਰਧਾ ਭਾਵਨਾ ਨੂੰ ਦੇਖ ਦੂਰੋਂ ਦੂਰੋਂ ਸਿੱਖ ਸੰਗਤਾਂ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਨੂੰ ਆਉਣ ਲੱਗੀਆਂ। ਜਿੱਥੇ ਨਿਤਾਪ੍ਰਤਿ ਭੋਜਨ ਦਾ ਲੰਗਰ ਵੱਡੀ ਪੱਧਰ 'ਤੇ ਵਰਤਣ ਲੱਗਿਆ ਉੱਥੇ ਪ੍ਰਭੂ ਦੇ ਭਜਨ ਦੀਆਂ ਛਹਿਬਰਾਂ ਲੱਗਣ ਲੱਗੀਆਂ। ਸ਼ਹੀਦ ਬਿਲਾਸ ਵਿੱਚ ਵੀ ਦਰਜ਼ ਹੈ:

*ਲੈ ਕੇ ਸੰਗਤ ਕੂੰ ਨਾਲ਼, ਮਨੀ ਸਿੰਘ ਪਹੁੰਚੇ ਤਤਕਾਲ,*
*ਜੇਠ ਸੁਦੀ ਚੌਥ ਖਾਸ, ਕੀਆ ਗ੍ਰੰਥ ਪ੍ਰਕਾਸ਼।*
*ਪਹਿਲੇ ਕਰ ਅਰਦਾਸ, ਝੰਡਾ ਸਾਹਿਬ ਨੂੰ ਝਲਾਵਦਾਂ।*
*ਸਿੰਘ ਸੁਣ ਸੁਣ ਆਉਣ, ਆ ਕੇ ਦਰਸ਼ਨ ਪਉਣ,*
*ਫਤੇ ਗੁਰੂ ਕੀ ਬਲਾਉਣ, ਗੈਲ ਸਭ ਕੂੰ ਬਹਾਂਵਦਾ।*
*ਦਿੱਤੀ ਬਦਲ ਸੀ ਰੀਤ, ਮੀਣੇ ਭਏ ਭੈ ਭੀਤ,*
*ਭਈ ਖ਼ਾਲਸੇ ਕੀ ਜੀਤ, ਭੱਟ ਦੇਗ ਵਰਤਾਂਵਦਾ । (86)*

ਬੁੱਲੇ ਸ਼ਾਹ ਫ਼ਕੀਰ ਭਾਈ ਮਨੀ ਸਿੰਘ ਦਾ ਸਮਕਾਲੀ ਸੀ। ਉਹ ਕਈ ਵਾਰ ਹਰਿਮੰਦਰ ਸਾਹਿਬ ਦੇ ਦਰਸ਼ਨਾ ਲਈ ਆਉਂਦਾ ਸੀ। ਉਸ ਨੇ ਭਾਈ ਸਾਹਿਬ ਨਾਲ ਵੀ ਬਹੁਤ ਵਾਰ ਵਾਰਤਾਲਾਪ ਕੀਤੀ। ਹਰਿਮੰਦਰ ਸਾਹਿਬ ਦੇ ਨਜ਼ਾਰੇ ਨੂੰ ਤੱਕ ਉਸ ਨੇ ਇਹ ਸ਼ਬਦ ਉਚਾਰੇ :

*ਇੱਟ ਖੜਿਕਾ ਦੁੱਪੜ ਵਜੇ, ਨਾਲ਼ੇ ਤਪੇ ਚੁਲ੍ਹਾ।*
*ਏਨੀ ਗੱਲੀਂ ਰੱਬ ਵੀ ਰਾਜ਼ੀ, ਨਾਲ਼ੇ ਰਾਜ਼ੀ ਬੁਲ੍ਹਾ।*

ਭਾਈ ਸਾਹਿਬ ਦੀ ਬਾਣੀ ਅਤੇ ਬਾਣੇ ਵਿੱਚ ਪਰਪੱਕਤਾ ਹੋਣ ਕਰਕੇ ਅਕਾਲ ਬੁੰਗੇ ਵਿਖੇ ਨਿੱਤ ਦੀਵਾਨ ਸਜਣ ਲੱਗੇ। ਗੁਰਬਾਣੀ ਦੀ ਕਥਾ ਦੌਰਾਨ ਸਿੰਘ ਸਾਹਿਬ ਸੰਗਤਾਂ ਨੂੰ ਦਸ਼ਮੇਸ਼ ਜੀ ਦੇ ਬਖਸ਼ੇ ਅੰਮ੍ਰਿਤ ਬਾਰੇ ਵੀ ਗਿਆਤ ਕਰਵਾਉਂਦੇ ਸਨ। ਇਸ ਪ੍ਰਚਾਰ ਕਾਰਨ ਪਿੰਡਾਂ ਤੋਂ ਆ ਰਹੀ ਸੰਗਤ ਅੰਮ੍ਰਿਤਧਾਰੀ ਹੋਣ ਲੱਗੀ। ਪਰ ਪੰਜ ਕਕਾਰੀ ਸ਼ਸਤਰਧਾਰੀ ਪ੍ਰਕ੍ਰਿਆ ਮੁਗਲ ਹਕੂਮਤ ਨੂੰ ਕੰਡੇ ਵਾਂਗ ਚੁਭਣ ਲੱਗੀ। ਮੀਣੇ ਸਰਕਾਰੇ-ਦਰਬਾਰੇ ਪਹੁੰਚ ਕੇ ਭਾਈ ਸਾਹਿਬ ਦੀਆਂ ਕਾਰਵਾਈਆਂ ਵਧਾ ਚੜ੍ਹਾ ਕੇ ਦੱਸਣ ਲੱਗੇ।

## 1.8 ਧਰਮ-ਯੁੱਧਾਂ ਵਿੱਚ ਸ਼ਾਮੂਲੀਅਤ

ਖ਼ਾਲਸਾ ਸਾਜਨ ਅਤੇ ਸ਼ਸਤਰਧਾਰੀ ਖ਼ਾਲਸਾ ਫ਼ੌਜ ਤਿਆਰ ਕਰਨ ਦੀਆਂ ਖ਼ਬਰਾਂ ਅੱਗ ਵਾਂਗ ਪਹਾੜੀ ਰਾਜਿਆਂ ਅਤੇ ਦਿੱਲੀ ਦਰਬਾਰ ਤੱਕ ਪਹੁੰਚ ਗਈਆਂ। ਇਹ ਸਮਝ ਕੇ ਕਿ ਗੁਰੂ ਗੋਬਿੰਦ ਸਿੰਘ ਕੁਝ ਮੰਤ੍ਰ ਪੜ੍ਹ ਕੇ ਅਤੇ ਮੰਤ੍ਰ ਵਾਲਾ ਪਾਣੀ ਸਭ ਨੂੰ ਪਿਆ ਕੇ ਛੋਟੀਆਂ ਮੋਟੀਆਂ ਜਾਤਾਂ ਦੇ ਬੰਦਿਆਂ ਨੂੰ ਆਪਣੇ ਵੱਸ ਵਿੱਚ ਕਰੀ ਜਾ ਰਿਹਾ ਹੈ ਤੇ ਉਨ੍ਹਾਂ ਨੂੰ ਯੁੱਧ ਸਿਖਲਾਈ ਦੇ ਰਿਹਾ ਹੈ। ਇਹ ਗੱਲਾਂ ਨੇ ਪਹਾੜੀ ਹਿੰਦੂ ਰਾਜਿਆਂ ਅਤੇ ਮੁਗਲਾਂ ਦੇ ਹਿਰਦਿਆਂ ਅੰਦਰ ਮਾਨੋ ਅੱਗ ਬਾਲ ਦਿੱਤੀ ਤੇ ਨੀਂਦ ਹਰਾਮ ਕਰ ਦਿੱਤੀ। ਔਰੰਗਜ਼ੇਬ ਬਾਦਸ਼ਾਹ ਨੇ ਗੁਰੂ ਸਾਹਿਬ ਨੂੰ ਪੱਤਰ ਲਿਖਿਆ ਜਿਸ ਦਾ ਤੱਤ ਸਾਰ ਸੀ:

*ਤੂੰ ਗੁਰੂ ਗੋਬਿੰਦ ਸਦਾਇੰਦਾ, ਜੋਧਾ ਮਰਦਾਨਾ।*
*ਹੁਕਮ ਮੇਰਾ ਕੰਧਾਰ ਵਿੱਚ, ਕਾਬਲ ਖੁਰਾਸਾਨਾ।*
*ਸਭ ਰਾਜੇ ਦੱਖਣ ਪਹਾੜ ਦੇ, ਆਇ ਕਰਨ ਸਲਾਮਾ।*
*ਪਰਵਾਨਾ ਵੇਖ ਕੇ ਮਿਲ਼ ਸਿਤਾਬ, ਨਹੀਂ ਕਰ ਜੁੱਧ ਮਹਾਨਾ।*
*ਮੈਂ ਪਕੜੂੰਗਾ ਨਾਲ਼ ਜ਼ੋਰ ਦੇ, ਕਰ ਫਤਹਿ ਦਮਾਮਾ।*

ਗੁਰੂ ਸਾਹਿਬ ਨੇ ਜੁਆਬ 'ਚ ਲਿਖਿਆ 'ਬਾਦਸ਼ਾਹ ਔਰੰਗਜ਼ੇਬ! ਅੱਲਾ ਤਾਲਾ ਵੱਲੋਂ ਇਸ ਧਰਤੀ 'ਤੇ ਭੇਜੇ ਹਰ ਬੰਦੇ ਨੂੰ ਆਜ਼ਾਦਾਨਾ ਜੀਵਨ ਜਿਉਣ ਦਾ ਹੱਕ ਹੈ।

ਸਾਡੇ ਮਨ ਵਿੱਚ ਕਿਸੇ ਦੇ ਰਾਜ ਭਾਗ 'ਤੇ ਕਾਬਜ਼ ਹੋਣ ਦੀ ਕੋਈ ਲਾਲਸਾ ਨਹੀਂ ਹੈ। ਅਸੀਂ ਤਾਂ 'ਜੀਉ ਅਤੇ ਦੂਜੇ ਨੂੰ ਜੀਣ ਦਿਉ' ਅਤੇ 'ਨਾ ਡਰੋ ਨਾ ਡਰਾਉ' ਦੇ ਅਸੂਲ 'ਤੇ ਚੱਲ ਰਹੇ ਹਾਂ। ਪਰ ਜੇਕਰ ਕੋਈ ਸਾਨੂੰ ਮਾਰ ਮੁਕਾਉਣ ਲਈ ਆਉਂਦਾ ਹੈ ਤਾਂ ਉਸ ਦੇ ਦੰਦ ਖੱਟੇ ਕਰਨ ਵੀ ਜਾਣਦੇ ਹਾਂ। ਬਸ ਫਿਰ ਲੜਾਈ ਦਾ ਮੁੱਢ ਬੱਝ ਗਿਆ। ਬੁੱਤ ਸ਼ਿਕਨਾਂ ਅਤੇ ਬੁੱਤਪ੍ਰਸਤਾਂ ਅਰਥਾਤ ਅੱਗ ਤੇ ਪਾਣੀ ਦਾ ਮਿਲਾਪ ਹੋ ਗਿਆ। ਗੁਰੂ ਸਾਹਿਬ ਨੂੰ ਪਕੜਨ ਜਾਂ ਮਾਰ ਮੁਕਾਉਣ ਦੀਆਂ ਇਹ ਲੋਕ ਗੋਦਾਂ ਗੁੰਦਣ ਲੱਗੇ। ਆਖਰ ਪਹਾੜੀ ਰਾਜਿਆਂ ਨੇ ਸੂਬਾ ਸਰਹੰਦ ਦੀ ਫ਼ੌਜੀ ਮੱਦਦ ਲੈ ਕੇ ਅਨੰਦਪੁਰ ਦਾ ਘੇਰਾ ਘੱਤ ਲਿਆ।

ਕਵੀ ਸੈਨਾਪਤਿ ਅਨੁਸਾਰ ਅੰਮ੍ਰਿਤ ਦੀ ਰਸਮ ਅਦਾ ਹੋਣ ਉਪਰੰਤ ਖ਼ਾਲਸੇ ਦੀ ਇਹ ਪਹਿਲੀ ਜੰਗ ਸੀ। ਭਾਈ ਮਨੀ ਸਿੰਘ ਜੀ ਵੀ ਜੰਗ ਦੀ ਖ਼ਬਰ ਸੁਣਦੇ ਸਾਰ ਅਨੰਦਪੁਰ ਆ ਗਏ। ਦੋਹਾਂ ਪਾਸਿਆਂ ਦੀਆਂ ਫ਼ੌਜਾਂ ਐਸੀਆਂ ਭਿੜੀਆਂ ਕਿ ਧਰਤੀ ਲਹੂ ਨਾਲ਼ ਰੰਗੀ ਗਈ। ਹਰ ਪਾਸਿਉਂ ਮਾਰਲੋ ਮਾਰਲੋ ਦੇ ਆਵਾਜ਼ੇ ਆ ਰਹੇ ਸਨ। ਮੈਦਾਨੇ ਜੰਗ ਅੰਦਰ ਭਾਈ ਮਨੀ ਸਿੰਘ ਦੀ ਬਹਾਦਰੀ ਦਾ ਜ਼ਿਕਰ ਇੰਵ ਦਰਜ਼ ਹੈ:

*ਲੋਹੇ ਗੱਡੇ ਬਰ ਬੀਰ ਮਨੀ ਸਿੰਘ, ਮੱਦੂਜ ਦੇ ਭੱਟ ਤੀਰ ਬੁਲਾਯੋ।*
*ਢਾਲ ਕ੍ਰਿਪਾਨ ਬੰਦੂਕ ਕਮਾਨ, ਦਏ ਸਭ ਆਯੁਧ ਮਾਨ ਬਢਾਯੋ। (56)*
*(ਵੀਰ ਸਿੰਘ ਬਲ ਕ੍ਰਿਤ ਸਿੰਘ ਸਾਗਰ ਅਧਿਆਇ)*

ਭਾਵ ਇਸ ਜੰਗ ਵਿੱਚ ਭਾਈ ਮਨੀ ਸਿੰਘ ਲੋਹੇ ਦੇ ਸਤੰਭ ਵਾਂਗ ਡਟ ਗਿਆ। ਦੁਸ਼ਮਣ ਦੇ ਤਲਵਾਰ ਤੇ ਬੰਦੂਕਾਂ ਦੇ ਵਾਰ ਰੋਕਦਾ ਹੋਇਆ ਅਤੇ ਆਹੂ ਲਾਹੁੰਦਾ ਹੋਇਆ ਪਾਣੀ ਦੇ ਹੜ੍ਹ ਵਾਂਗ ਅੱਗੇ ਵਧ ਰਿਹਾ ਸੀ। ਭਾਈ ਮਨੀ ਸਿੰਘ ਦੇ ਕਈ ਪੁੱਤਰ ਇਸ ਧਰਮ ਯੁੱਧ ਵਿੱਚ ਅੱਗੇ ਹੋ ਕੇ ਲੜੇ। ਮਹਾਂਕਵੀ ਭਾਈ ਸੰਤੋਖ ਸਿੰਘ ਇਸ ਗੱਲ ਦੀ ਪ੍ਰੋੜਤਾ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਰੁੱਤ 4, ਅੰਸੂ 45 ਵਿੱਚ ਕਰਦੇ ਹਨ:

*ਪਿੱਖ ਅਜੀਤ ਸਿੰਘ ਗਮਨੋ ਆਗੇ, ਉਦੈ ਸਿੰਘ ਰਿਸ ਧਾਰੀਖ਼*
*ਬਖਸ਼ਸ ਸਿੰਘ ਬਖਸ਼ੀਸ ਸਿੰਘ ਜੁਗ, ਈਸਰ ਸਿੰਘ ਸੁ ਕ੍ਰੋਧ*
*ਸ਼ੇਰ ਸਿੰਘ ਦੇਵਾ ਸਿੰਘ ਉਮਡਯੋ, ਬਚਿਤ੍ਰ ਸਿੰਘ ਜੋਧਾ*
*ਨਾਗਰ ਸਿੰਘ ਗਰਜਾ ਸਿੰਘ ਗਰਜਯੋ, ਅਜਬ ਸਿੰਘ ਤਤਕਾਲਾ*
*ਗਯੋ ਅਜਾਇਬ ਸਿੰਘ ਤਹਾ ਕੋ, ਸੰਤ ਸਿੰਘ ਰਿਪ ਕਾਲਾ*
*ਅਨਿਕ ਸਿੰਘ ਭਗਵਾਨ ਸਿੰਘ ਤਹ, ਮਹਾਂ ਸਿੰਘ ਹਯ ਪ੍ਰੇਰਾ*
*ਧਰਮ ਸਿੰਘ ਸਾਹਿਬ ਸਿੰਘ ਧਾਏ, ਰਾਮ ਸਿੰਘ ਰਸ ਹੇਰਾ (45)*

ਰਾਜਾ ਅਜਮੇਰ ਚੰਦ ਨੇ ਜਦੋਂ ਦੇਖਿਆ ਕਿ ਉਨ੍ਹਾਂ ਦੀਆਂ ਫ਼ੌਜਾਂ ਦਾ ਨੁਕਸਾਨ ਵੀ ਬਹੁਤ ਹੋ ਚੁੱਕਿਆ ਹੈ ਅਤੇ ਗੁਰੂ ਦੀਆਂ ਫ਼ੌਜਾਂ 'ਤੇ ਫ਼ਤਹਿ ਪਾਉਣਾ ਅਸਮਰੱਥ ਹੈ ਤਾਂ ਇਸ ਨੇ ਬੰਦਿਆਂ ਦੀ ਬਜਾਏ ਪਸ਼ੂ ਤੋਂ ਕੰਮ ਲੈਣਾ ਚਾਹਿਆ। ਇਸ ਨੇ ਹਾਥੀ ਨੂੰ ਸ਼ਰਾਬ ਪਿਆਕੇ ਲੋਹ ਗੜ੍ਹ ਕਿਲ੍ਹੇ ਦਾ ਦਰਵਾਜਾ ਭੰਨ ਕੇ ਆਪਣੀਆਂ ਫ਼ੌਜਾਂ ਅੰਦਰ ਵਾੜਨ ਦੀ ਕੋਝੀ ਚਾਲ ਘੜੀ। ਪਰ ਗੁਰੂ ਸਾਹਿਬ ਦੇ ਸ਼ੇਰ-ਦਿਲ ਸੂਰਮੇ ਭਾਈ ਬਚਿੱਤ੍ਰ ਸਿੰਘ ਫਰਜੰਦ ਭਾਈ ਮਨੀ ਸਿੰਘ ਜੀ ਨੇ ਨਾਗਨੀ ਬਰਛੇ ਨਾਲ਼ ਮਸਤ ਹਾਥੀ ਦਾ ਐਸਾ ਮੁਕਾਬਲਾ ਕੀਤਾ ਕਿ ਇਹ ਮਸਤ ਹਾਥੀ ਚੀਖ-ਚਿਹਾੜਾ ਪਾਉਂਦਾ ਵਾਪਸ ਮੁੜ ਕੇ ਬੇਕਾਬੂ ਹੋ ਵੈਰੀ ਦੀਆਂ ਫ਼ੌਜਾਂ ਦਾ ਭਾਰੀ ਨੁਕਸਾਨ ਕਰਦਾ ਹੋਇਆ ਜੰਗ ਦੇ ਮੈਦਾਨ 'ਚ ਬੇਕਾਬੂ ਹੋਇਆ ਫਿਰਦਾ ਸੀ।

## 1.9 ਭਾਈ ਸਾਹਿਬ ਨੂੰ ਗੁਰੂ ਜੀ ਵੱਲੋਂ ਹੁਕਨਾਮੇ ਦੀ ਬਖਸ਼ਿਸ਼

ਭਾਈ ਮਨੀ ਸਿੰਘ ਅਤੇ ਉਨ੍ਹਾਂ ਦੇ ਪੁੱਤਰਾਂ ਦੀ ਸੇਵਾ ਭਾਵਨਾ ਅਤੇ ਕੁਰਬਾਨੀ ਤੋਂ ਖੁਸ਼ ਹੋ ਕੇ ਸਤਿਗੁਰਾਂ ਨੇ ਸੰਮਤ 1760 ਬਿਕ੍ਰਮੀ (1703 ਈਸਵੀ) ਵਿੱਚ ਇੱਕ ਉਚੇਚਾ ਹੁਕਮਨਾਮਾ ਆਪਣੇ ਹੱਥੀਂ ਲਿਖ ਕੇ ਬਖਸ਼ਿਆ। ਇਸ ਹੁਕਮਨਾਮੇ ਦੇ ਸ਼ਬਦ ਸਨ:

ੴ ਸਤਿਗੁਰ ਪ੍ਰਸਾਦਿ॥

ਸ੍ਰੀ ਸਤਿਗੁਰ ਜੀ ਕੀ ਆਗਿਯਾ ਹੈ। ਭਾਈ ਬਚਿਤ੍ਰ ਸਿੰਘ ਜੀ॥ ਭਾਈ ਉਦੈ ਸਿੰਘ ਜੀ॥ ਭਾਈ ਅਨਿਕ ਸਿੰਘ ਜੀ॥ ਭਾਈ ਅਜਬ ਸਿੰਘ ਜੀ॥ ਭਾਈ ਅਜਾਇਬ ਸਿੰਘ ਜੀ। ਨਾਇਕ ਮਾਈ ਦਾਸ ਵੋਇ ਮਨੀ ਸਿੰਘ ਨੂੰ ਵਾਹਿਗੁਰੂ ਸਰਮ ਰੱਖੇਗਾ। ਤੁਸੀ ਮੇਰੇ ਪੁਤ੍ਰ ਫਰਜੰਦਹ ਖਾਨੋ ਜਾਦ ਹੋਂ॥ ਤੁਸਾਂ ਉਪਰ ਮੇਰੀ ਖੁਸ਼ੀ ਹੈ। ਸਭ ਵਰਤਾਰੇ ਕੇ ਤੁਸੀਂ ਮਹਿਰਮ ਹੋ॥ ਹਰ ਕੌਡੀ ਦਮੜੀ ਪੈਸਾ ਧਨ ਰੁਪੈਯਾ ਰੱਛਿਆ ਦਾ ਜੋ ਅਸਾਨੂੰ ਦਏਗਾ। ਇਹ ਮੇਰੇ ਫਰਜੰਦ ਹੈਨਿ॥ ਸਿਖਾਂ (ਪੁਤਾਂ) ਸੇਵਾ ਦਾ ਵੇਲਾ ਹੈ। ਜੋ ਲੋਚ ਕੇ ਸੇਵਾ ਕਰੋਗੇ ਤੁਹਾਡੀ ਸੇਵਾ ਦਰਗਹਿ ਥਾਇ ਪਵੈਗੀ॥ ਤੁਸਾਂ ਉਪਰ ਵਾਹਿਗੁਰੂ ਰਛਿਆ ਕਰੇਗਾ॥ (ਸੰਮਤ 1760 ਮਿਤੀ ਕਤਕ 1)

ਗੁਰੂ ਸਾਹਿਬਾਂ ਵੱਲੋਂ ਬਖਸ਼ੇ ਹੁਕਮਨਾਮੇ ਇਤਿਹਾਸਕ ਦ੍ਰਿਸ਼ਟੀ ਕੋਨ ਤੋਂ ਬਹੁਤ ਹੀ ਮਹੱਤਵਪੂਰਨ ਹਨ। ਇਹ ਗੁਰਸਿੱਖਾਂ ਵੱਲੋਂ ਗੁਰੂ ਪ੍ਰਤੀ ਨਿਭਾਈ ਪ੍ਰੀਤੀ, ਸੇਵਾ ਅਤੇ ਤਿਆਗ ਭਾਵਨਾ ਲਈ ਗੁਰੂ ਜੀ ਦੇ ਸੰਕੇਤਕ ਵਾਕ ਹਨ। ਇਨ੍ਹਾਂ ਹੁਕਮਨਾਮਿਆਂ ਨੂੰ ਪ੍ਰਾਪਤ ਕਰਨ ਵਾਲੇ ਬਹੁਤ ਹੀ ਵਡਭਾਗੇ, ਮਾਣਯੋਗ ਅਤੇ ਅੱਤ ਨਿਰਮਲ ਪਹਿਚਾਣ ਵਾਲੇ ਸੱਜਣ ਸਨ। ਇਹਨਾਂ ਸੱਜਣਾਂ ਦੇ ਜੀਵਨ ਪ੍ਰਤੀ ਇਹ ਹੁਕਮਨਾਮੇ ਗੁਰੂ-ਮਿਹਰਾਂ ਦਾ ਮਾਨੋ ਮੀਂਹ ਸੀ। ਇਨ੍ਹਾਂ ਵੱਲੋਂ ਪਾਏ ਪੂਰਨੇ ਵਰਤਮਾਨ ਅਤੇ

ਭਵਿੱਖ ਵਿੱਚ ਗੁਰੂ ਬਖਸ਼ਿਸ਼ ਵਾਲੇ ਸਿੱਖਾਂ ਲਈ ਧਰਮ ਤੇ ਕੌਮੀ ਮਾਰਗ ਦਾ ਗਾਡੀ ਰਸਤਾ ਦਰਸਾਉਂਦੇ ਹਨ।

ਉਪਰੋਕਤ ਹੁਕਮਨਾਮੇ 'ਚ ਭਾਈ ਮਨੀ ਸਿੰਘ ਜੀ ਦੇ ਪੰਜ ਪੁੱਤ੍ਰਾਂ ਦਾ ਅਹਿਮ ਵਰਨਣ ਇਸ ਕਰ ਕੇ ਹੈ ਕਿਉਂਕਿ ਭਾਈ ਸਾਹਿਬ ਨੇ ਆਪਣੇ ਇਹ ਪੰਜ ਪੁਤ੍ਰ ਸਦਾ ਲਈ ਗੁਰੂ ਸਾਹਿਬ ਜੀ ਦੇ ਭੇਟਾ ਕੀਤੇ ਹੋਏ ਸਨ। ਹਰ ਸਮੇਂ ਇਹ ਗੁਰੂ ਜੀ ਦੇ ਅੰਗ-ਸੰਗ ਰਹਿੰਦੇ ਸਨ।

ਸ਼ਹੀਦ ਬਿਲਾਸ ਦੇ ਕਰਤੇ ਨੇ ਵੀ ਭਾਈ ਸਾਹਿਬ ਦੀ ਵਡਿਆਈ ਇੰਵ ਗਾਈ ਹੈ:

*ਮਨੀ ਸਿੰਘ ਕੋ ਦੇ ਵਡਿਆਈ। ਹੁਕਮਨਾਮੇ ਕੇ ਮੱਧ ਲਿਖਾਈ।*
*ਸੇਵਾ ਕਰਤ ਹੋਇ ਨਿਹਕਾਮੀ। ਤਿਸ ਕੋ ਹੋਤ ਪਰਾਪਤ ਸੁਆਮੀ।*
*ਮਨੀ ਸਿੰਘ ਕੀ ਐਸ ਹੈ ਕਰਨੀ। ਇਕ ਜਿਹਵਾ ਸੇ ਜਾਇ ਨ ਬਰਨੀ। (92)*

## 1.10 ਚਮਕੌਰ ਦੀ ਅਣੋਖੀ ਜੰਗ

ਪਹਾੜੀ ਰਾਜਿਆਂ ਅਤੇ ਮੁਗਲਾਂ ਨੇ ਚਾਰ ਸਾਲਾਂ ਦੇ ਅੰਦਰ ਚਾਰ ਜੰਗਾਂ ਗੁਰੂ ਸਾਹਿਬ ਨਾਲ ਅਨੰਦਪੁਰ ਵਿਖੇ ਕੀਤੀਆਂ। ਸੰਨ 1704 ਵਿੱਚ ਤਾਂ ਇਨ੍ਹਾਂ 9 ਮਹੀਨੇ ਤੋਂ ਵੱਧ ਸਮਾਂ ਐਸਾ ਘੇਰਾ ਘੱਤਿਆ ਕਿ ਰਾਸ਼ਨ ਪਾਣੀ ਵੀ ਕਿਲ੍ਹੇ ਅੰਦਰ ਜਾਣਾ ਬੰਦ ਕਰ ਦਿੱਤਾ। ਇਨ੍ਹਾਂ ਕੁਰਾਨ ਅਤੇ ਗਊ ਦੀਆਂ ਕਸਮਾਂ ਖਾਧੀਆਂ ਅਤੇ ਲਿਖ ਕੇ ਦਿੱਤਾ, "ਗੁਰੂ ਗੋਬਿੰਦ ਸਿੰਘ ! ਜੇਕਰ ਤੂੰ ਅਨੰਦਪੁਰ ਛੱਡ ਦਵੇਂ ਤਾਂ ਅਸੀਂ ਤੇਰਾ ਵਾਲ ਵੀ ਵਿੰਗਾ ਨਹੀਂ ਕਰਾਂਗੇ। " ਭੁੱਖ ਦੇ ਦੁੱਖੋਂ ਸਿੰਘਾਂ ਨੇ ਵੀ ਗੁਰੂ ਜੀ 'ਤੇ ਜ਼ੋਰ ਪਾਇਆ ਕਿ ਆਪਾਂ ਨੂੰ ਅਨੰਦਪੁਰ ਛੱਡ ਦੇਣਾ ਚਾਹੀਦਾ ਹੈ। ਪਰ ਗੁਰੂ ਜੀ ਨੇ ਆਖਿਆ, "ਸਿੰਘੋ! ਸਾਨੂੰ ਇਨ੍ਹਾਂ ਲੋਕਾਂ 'ਤੇ ਕਦੇ ਵੀ ਇਤਬਾਰ ਨਹੀਂ ਕਰਨਾ ਚਾਹੀਦਾ"। ਆਖਿਰ ਸਿੰਘਾਂ ਤੋਂ ਲਿਖਵਾ ਕੇ ਅੱਤ ਦੇ ਦੁਖੀ ਹਾਲਾਤਾਂ ਅੰਦਰ ਸੰਮਤ 1761 ਬਿਕ੍ਰਮੀ 6-7 ਪੋਹ ਦੀ ਵਿਚਕਾਰਲੀ ਰਾਤ (20 ਦਸੰਬਰ 1704) ਨੂੰ ਅਨੰਦਪੁਰ ਸਹਿਬ ਤੋਂ ਚਾਲੇ ਪਾ ਦਿੱਤੇ। ਅੰਤਰਜਾਮੀ ਸਤਿਗੁਰਾਂ ਨੇ ਆਪਣੇ ਮਹਿਲ (ਮਾਤਾ ਸੁੰਦਰ ਕੌਰ ਅਤੇ ਮਾਤਾ ਸਾਹਿਬ ਕੌਰ) ਭਾਈ ਮਨੀ ਸਿੰਘ ਨਾਲ ਤੋਰੇ। ਇਸ ਬਾਰੇ ਗਿਆਨੀ ਗਿਆਨ ਸਿੰਘ ਨੇ ਲਿਖਿਆ ਹੈ:

*ਪੁਰ ਅਨੰਦ ਥਾ ਜਬ ਗੁਰ ਛੋਰਿਓ।*
*ਡੋਰਿਓਂ ਸੰਗ ਇਸੈ (ਮਨੀ ਸਿੰਘ) ਤਬ ਤੋਰਿਓ । (678) ਪੰਥ ਪ੍ਰਕਾਸ਼*

ਗੁਰੂ ਸਾਹਿਬ, ਸਹਿਬਜ਼ਾਦੇ ਅਤੇ ਹੋਰ ਸਿੰਘ, ਸਿੰਘਣੀਆਂ ਅਜੇ ਕੀਰਤਪੁਰ ਹੀ ਪਹੁੰਚੇ ਸਨ ਕਿ ਦੁਸ਼ਮਣ ਨੇ ਖਾਧੀਆਂ ਸੌਹਾਂ ਅਤੇ ਹੋਰ ਅਸੂਲ ਛਿੱਕੇ 'ਤੇ ਟੰਗ

ਕੇ ਗੁਰੂ ਸਾਹਿਬ ਦੇ ਕਾਫ਼ਲੇ 'ਤੇ ਹੱਲਾ ਬੋਲ ਦਿੱਤਾ। ਸਰਸਾ ਨਦੀ 'ਤੇ ਭਿਆਨਕ ਜੰਗ ਹੋਈ ਜਿਸ ਵਿੱਚ ਭਾਈ ਉਦੈ ਸਿੰਘ (ਪੁਤ੍ਰ ਭਾਈ ਮਨੀ ਸਿੰਘ) ਜੂਝਦੇ ਹੋਏ ਸ਼ਹੀਦੀ ਪਾ ਗਏ ਜਦ ਕਿ ਭਾਈ ਬਚਿਤ੍ਰ ਸਿੰਘ ਬੁਰੀ ਤਰ੍ਹਾਂ ਫੱਟੜ ਹੋ ਗਏ। ਗੁਰੂ ਸਾਹਿਬ ਆਪ ਭਾਈ ਬਚਿਤ੍ਰ ਸਿੰਘ ਨੂੰ ਰੋਪੜ ਵਿਖੇ ਕੋਟਲੇ ਨਿਹੰਗ ਖਾਨ ਦੇ ਘਰ ਛੱਡ ਕੇ ਆਏ। ਪਰ ਸਰੀਰ 'ਤੇ ਜ਼ਖ਼ਮ ਇਤਨੇ ਸਨ ਕਿ ਕੁਝ ਦਿਨ ਬਾਅਦ ਸਰੀਰ ਤਿਆਗ ਗਏ। ਗੁਰੂ ਸਾਹਿਬ ਦੋਵੇਂ ਵੱਡੇ ਸਾਹਿਬਜ਼ਾਦਿਆਂ ਅਤੇ 40 ਕੁ ਸਿੰਘਾਂ ਨਾਲ ਚਮਕੌਰ ਦੀ ਕੱਚੀ ਗੜ੍ਹੀ 'ਚ ਜਾ ਪਧਾਰੇ। ਹਾਲਾਤ ਇਹ ਸਨ ਕਿ ਇੱਕ ਪਾਸੇ ਥੱਕੇ -ਟੁੱਟੇ, ਭੁੱਖਣ-ਭਾਣੇ ਅਤੇ ਬੇ-ਆਰਾਮ 40 ਕੁ ਸਿੰਘ ਅਤੇ ਦੂਜੇ ਪਾਸੇ 10 ਲੱਖ ਟਿੱਡੀ ਦਲ ਦੀ ਨਿਆਈਂ ਦੁਸ਼ਮਣ ਦੀ ਫ਼ੌਜ ਨੇ ਗੜ੍ਹੀ ਨੂੰ ਘੇਰਾ ਘੱਤ ਲਿਆ। ਜ਼ਫਰਨਾਮੇ ਵਿੱਚ ਗੁਰੂ ਸਾਹਿਬ ਨੇ ਲਿਖਿਆ ਹੈ:

*ਗੁਰ ਸਨਹ ਚਿਹ ਕਾਰਿ ਕੁਨੱਦ ਚਿਹਲਨਰ।*
*ਕਿਹ ਦਹ ਲਕ ਬਰਾਯਦ ਬਰੋ ਬੇਖ਼ਬਰ।*

ਭਾਵ ਚਾਲ਼ੀ ਭੁੱਖੇ ਕੀ ਕਰ ਸਕਦੇ ਸਨ ਜਦੋਂ ਉਨ੍ਹਾਂ ਉੱਪਰ ਅਚਾਨਕ ਦਸ ਲਖ ਫ਼ੌਜ ਟੁੱਟ ਕੇ ਪੈ ਜਾਵੇ?

ਚਮਕੌਰ ਦੀ ਇਸ ਅਜ਼ਬ ਅਤੇ ਗਜ਼ਬ ਦੀ ਜੰਗ ਅੰਦਰ ਗੁਰੂ ਜੀ ਦੇ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ , ਤਿੰਨ ਪਿਆਰੇ ਭਾਈ ਹਿੰਮਤ ਸਿੰਘ, ਭਾਈ ਮੋਹਕਮ ਸਿੰਘ ਅਤੇ ਭਾਈ ਸਾਹਿਬ ਸਿੰਘ ਤੇ ਭਾਈ ਮਨੀ ਸਿੰਘ ਜੀ ਦੇ ਪੁਤ੍ਰ ਭਾਈ ਅਨਿਕ ਸਿੰਘ, ਭਾਈ ਅਜਬ ਸਿੰਘ ਅਤੇ ਭਾਈ ਅਜਾਇਬ ਸਿੰਘ ਹੋਰ ਸਿੰਘਾਂ ਸਮੇਤ ਸ਼ਹੀਦੀਆਂ ਪਾ ਗਏ। ਸ਼ਹੀਦੀਆਂ ਪਾਉਣ ਵਿੱਚ ਭਾਈ ਮਨੀ ਸਿੰਘ ਦੇ ਭਰਾ ਭਾਈ ਦਾਨ ਸਿੰਘ ਅਤੇ ਭਾਈ ਸੰਤ ਸਿੰਘ ਬੰਗੇਸ਼ਰੀ ਵੀ ਸ਼ਾਮਲ ਸਨ। ਇਸ ਜੰਗ ਵਿੱਚ ਜੋ 21 ਅਤੇ 22 ਦਸੰਬਰ 1704 ਨੂੰ ਹੋਈ ਗੁਰੂ ਸਾਹਿਬ, ਭਾਈ ਦਯਾ ਸਿੰਘ, ਭਾਈ ਧਰਮ ਸਿੰਘ (ਦੋਵੇਂ ਪਿਆਰੇ) ਅਤੇ ਭਾਈ ਮਾਨ ਸਿੰਘ ਹੀ ਬਚੇ ਸਨ। ਛੋਟੇ ਸਾਹਿਬਜ਼ਾਦੇ (ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਜੀ) ਸਰਹਿੰਦ ਅੰਦਰ ਨੀਹਾਂ ਵਿੱਚ ਚਿਣੇ ਗਏ ਅਤੇ ਮਾਤਾ ਗੁਜਰ ਕੌਰ (ਗੁਜਰੀ ਜੀ) ਨੇ ਵੀ ਸਰਹਿੰਦ ਵਿਖੇ ਪ੍ਰਾਣ ਤਿਆਗੇ।

ਡਾਕਟਰ ਹਰੀ ਰਾਮ ਗੁਪਤਾ ਲਿਖਦੇ ਹਨ ਕਿ ਭਾਈ ਮਨੀ ਸਿੰਘ, ਮਾਤਾ ਸੁੰਦਰੀ (ਸੁੰਦਰ ਕੌਰ) ਅਤੇ ਮਾਤਾ ਸਾਹਿਬ ਦੇਵਾਂ (ਸਾਹਿਬ ਕੌਰ) ਸਰਸਾ ਦਾ ਪਾਣੀ ਘਟਣ ਸਮੇਂ ਨਦੀ ਪਾਰ ਕਰ ਕੇ ਅੰਬਾਲੇ ਵਲ ਨੂੰ ਤੁਰ ਪਏ। ਭਾਵੇਂ ਉਹ ਨਾਹਨ ਜਾਣਾ ਚਾਹੁੰਦੇ ਸਨ ਕਿਉਂਕਿ ਨਾਹਨ ਦਾ ਰਾਜਾ ਗੁਰੂ ਸਾਹਿਬ ਦਾ ਮਿੱਤ੍ਰ ਸੀ। ਪਰ ਭਾਰੀ ਬਾਰਸ਼ਾਂ ਕਰ ਕੇ ਚੋਆਂ ਦਾ ਪਾਣੀ ਚੜ੍ਹਿਆ ਹੋਣ ਕਾਰਨ ਉਹ ਦਿੱਲੀ ਵਲ ਚੱਲ ਪਏ।

ਉੱਥੇ ਪਹੁੰਚ ਕੇ ਉਹ ਮਟੀਆ ਮਹਿਲ, ਜੋ ਮੁਸਲਮਾਨਾ ਦਾ ਗੜ੍ਹ ਸੀ, ਉਸ ਮੁਹੱਲੇ ਵਿੱਚ ਠਹਿਰੇ।

ਗਿਆਨੀ ਗਿਆਨ ਸਿੰਘ ਲਿਖਦੇ ਹਨ – ਭਾਈ ਮਨੀ ਸਿੰਘ ਅਤੇ ਮਾਤਾਵਾਂ ਨੇ ਮੁਸਲਮਾਨੀ ਭੇਸ ਧਾਰਨ ਕੀਤਾ ਅਤੇ ਦਿੱਲੀ ਪਹੁੰਚ ਗਏ। ਦਿੱਲੀ ਪਹੁੰਚ ਕੇ ਉਹ ਭਾਈ ਦਰਬਾਰਾ ਸਿੰਘ ਦੇ ਘਰ ਵਿੱਚ ਰਹੇ। ਉਨ੍ਹਾਂ ਇਹ ਵੀ ਅੰਕਿਤ ਕੀਤਾ ਹੈ ਕਿ ਚਾਰ ਹੋਰ ਸਿੰਘ (ਭਾਈ ਗਰਜਾ ਸਿੰਘ, ਜਵਾਹਰ ਸਿੰਘ, ਦਰਬਾਰਾ ਸਿੰਘ ਅਤੇ ਸਹਿਜ ਸਿੰਘ) ਵੀ ਮਾਤਾਵਾਂ ਦੇ ਨਾਲ਼ ਦਿੱਲੀ ਤੱਕ ਗਏ। ਗੁਰੂ ਸਾਹਿਬ ਦੁਸ਼ਮਣ ਨੂੰ ਲਲਕਾਰਦੇ ਤੇ ਵੰਗਾਰਦੇ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਨਾਲ ਚਮਕੌਰ ਦੀ ਗੜ੍ਹੀ ਵਿੱਚੋਂ ਨਿਕਲ ਗਏ। ਅੱਗੇ ਮਾਛੀਵਾੜਾ ਜੰਗਲ ਤੋਂ ਉੱਚ ਦਾ ਪੀਰ ਬਣ ਕੇ ਨਿਕਲੇ। ਫਿਰ ਰਾਏਕੋਟ ਹੁੰਦੇ ਹੋਏ ਕੋਟ ਕਪੂਰੇ ਵਿੱਚ ਦੀ ਖਿਦਰਾਣੇ ਦੀ ਢਾਬ ਪਹੁੰਚੇ ਜਿੱਥੇ ਅਪ੍ਰੈਲ ਮਹੀਨੇ 1705 ਵਿੱਚ ਮੁਕਤਸਰ ਦੀ ਜੰਗ ਹੋਈ। ਜਿਉਂ ਹੀ ਗੁਰੂ ਸਾਹਿਬ ਮੁਕਤਸਰ ਦੀ ਜੰਗ ਪਿੱਛੋਂ ਸਾਬੋ ਕੀ ਤਲਵੰਡੀ ਪਹੁੰਚੇ ਤਾਂ ਖ਼ਬਰ ਮਿਲਣ ਤੇ ਭਾਈ ਮਨੀ ਸਿੰਘ ਮਾਤਾਵਾਂ ਨੂੰ ਸੰਗਤ ਸਮੇਤ ਗੁਰੂ ਜੀ ਪਾਸ ਲੈ ਆਏ। ਭਾਈ ਸੰਤੋਖ ਸਿੰਘ ਜੀ ਦੇ ਸ਼ਬਦ ਹਨ:

*ਟਿਕੇ ਆਨਿ ਤਿਲਵੰਡੀ ਜਬੈ। ਦੋਨਹੁ ਆਨ ਦਰਸ ਕਿਯ ਤਬੈ।*
*ਪੁਤ੍ਰਨਿ ਪੀਰ ਪਾਇ ਕਰਿ ਰੋਈ। ਗਦ ਗਦ ਗਿਰਾ ਬਿਕੁਲ ਬਹੁ ਹੋਈ।*

ਸਤਿਗੁਰਾਂ ਨੇ ਧੀਰਜ ਦੇ ਕੇ ਆਪਣੇ ਮਹਿਲਾਂ ਨੂੰ ਆਖਿਆ:
*'ਤੁਹਿ ਪੁੱਤ੍ਰ ਬਡ ਬੀਰ ਬਹਾਦੁਰ। ਗਯੋ ਸੂ੍ਰਗ ਦੇਵਨ ਤੇ ਸਾਦਰ।*
*ਜਗ ਮਹਿਂ ਜਸੁ ਅਖੰਡ ਕੋ ਪਾਵਾ। ਜਨਮ ਲਾਭ ਕੋ ਕਰਮ ਕਮਾਵਾ।*

ਸਤਿਗੁਰਾਂ ਭਰੇ ਖ਼ਾਲਸਾ ਦਰਬਾਰ ਅੰਦਰ ਮਹਿਲਾਂ ਨੂੰ ਸੰਬੋਧਨ ਕਰ ਕੇ ਆਖਿਆ:

*'ਇਨ ਪੁਤ੍ਰਨ ਕੇ ਸੀਸ ਪਹਿ ਵਾਰ ਦੀਏ ਸੁੱਤ ਚਾਰ।*
*ਚਾਰ ਮੂਏ ਤੋ ਕਿਆ ਹੂਆ, ਜੀਵਤ ਕਈ ਹਜ਼ਾਰ'।*

ਗੁਰੂ ਸਾਹਿਬ ਤਕਰੀਬਨ ਡੇਢ ਸਾਲ ਤਲਵੰਡੀ (ਦਮਦਮਾ ਸਾਹਿਬ) ਠਹਿਰੇ।ਇਸ ਦੌਰਾਨ ਇਸ ਜਗ੍ਹਾ ਨੂੰ 'ਗੁਰੂ ਕੀ ਕਾਸ਼ੀ ਦਾ ਨਾਂ ਦੇ ਕੇ ਇਸ ਨੂੰ ਵਿੱਦਿਆ ਦਾ ਕੇਂਦਰ ਬਣਾ ਦਿੱਤਾ। ਦਮਦਮੇ ਸਾਹਿਬ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਆਦਿ ਗ੍ਰੰਥ ਸਾਹਿਬ ਵਿੱਚ ਦਰਜ਼ ਕੀਤੀ। ਬੀੜ ਨੂੰ ਨਵੇਂ ਸਿਰੇ ਤੋਂ ਸੰਪਾਦਤ ਕੀਤਾ ਅਤੇ ਲਿਖਣ ਦਾ ਇਹ ਉੱਤਮ ਕੰਮ ਭਾਈ ਮਨੀ ਸਿੰਘ ਜੀ ਤੋਂ ਕਰਵਾਇਆ। ਬਾਬਾ ਦੀਪ ਸਿੰਘ ਸ਼ਹੀਦ ਨੇ ਇਸ ਬੀੜ ਦੇ ਕਈ ਉਤਾਰੇ ਕੀਤੇ।

ਫਿਰ ਬੰਦਾ ਸਿੰਘ ਬਹਾਦਰ ਨੂੰ ਤਿਆਰ ਕਰਨ ਲਈ ਸਾਹਿਬਾਂ ਦੱਖਣ ਵਲ ਜਾਣ ਦਾ ਮਨ ਬਣਾਇਆ। ਦੱਖਣ ਜਾਣ ਤੋਂ ਪਹਿਲਾਂ ਸਤਿਬੀਰ ਸਿੰਘ ਜੀ ਅਨੁਸਾਰ ਸਤਿਗੁਰਾਂ ਭਾਈ ਮਨੀ ਸਿੰਘ ਨੂੰ ਆਗਿਆ ਕੀਤੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰੋ। ਅਸਾਂ ਅਖੰਡ ਪਾਠ ਕਰਾਣਾ ਹੈ। ਪ੍ਰਕਾਸ਼ ਉੱਚੀ ਠੇਰੀ 'ਤੇ ਕੀਤਾ। ਭਾਈ ਮਨੀ ਸਿੰਘ ਜੀ ਨੇ ਗੁਰੂ ਜੀ ਦੀ ਆਗਿਆ ਪਾਇ ਅਖੰਡ ਪਾਠ ਆਰੰਭ ਕੀਤਾ। ਆਰੰਭ ਦਾ ਵਾਕ ਸੀ:

*ਟੋਡੀ ਮਹਲਾ 5॥*
*ਸਤਿਗੁਰ ਆਇਓ ਸਰਣਿ ਤੁਹਾਰੀ॥*
*ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ॥ ਰਹਾਓ॥੧॥ ....(713)*

ਸਿੰਘਾਂ ਪੁੱਛਿਆ ਗੁਰੂ ਜੀ ਤੁਸੀਂ ਆਪਣੀ ਬਾਣੀ ਗ੍ਰੰਥ ਵਿੱਚ ਦਰਜ਼ ਕਿਉਂ ਨਹੀਂ ਕੀਤੀ? ਤਾਂ ਉੱਤਰ ਸੀ:

*ਅਸਲ ਗ੍ਰੰਥ ਹੈ ਉਹ ।*
*ਇਹ (ਦਸਮ ਗ੍ਰੰਥ) ਸਾਡੀ ਹੈ ਖੇਡ।*
ਮਾਲਵੇ ਨੂੰ 'ਹਰਾ ਭਰਾ' ਹੋਣ ਦਾ ਵਰ ਵੀ ਦਿੱਤਾ।

## 1.11 ਬਾਬਾ ਬੰਦਾ ਸਿੰਘ ਬਹਾਦਰ ਦੀ ਚੱਪੜ-ਚਿੜੀ ਦੀ ਜੰਗ ਵਿਚ ਮੱਦਦ ਕਰਨਾ

30 ਅਕਤੂਬਰ 1706 ਨੂੰ ਅਖੰਡ ਪਾਠ ਦੇ ਭੋਗ ਪਿੱਛੋਂ ਗੁਰੂ ਸਾਹਿਬ ਸਿੰਘਾਂ ਸਮੇਤ ਦੱਖਣ ਵੱਲ ਨੂੰ ਚੱਲ ਪਏ। ਰਾਜਸਥਾਨ ਦੇ ਬਘੌਰ ਕਸਬੇ ਤੱਕ ਭਾਈ ਮਨੀ ਸਿੰਘ, ਮਾਤਾ ਸੁੰਦਰ ਕੌਰ ਅਤੇ ਮਾਤਾ ਸਾਹਿਬ ਕੌਰ ਗੁਰੂ ਜੀ ਨਾਲ ਗਏ। ਬਘੌਰ ਪਹੁੰਚ ਕੇ ਸੱਚੇ ਪਤਾਸ਼ਾਹ ਨੇ ਆਖਿਆ ਕਿ ਸਾਹਿਬ ਕੌਰ ਸਾਡੇ ਨਾਲ ਦੱਖਣ ਜਾਣਗੇ। ਭਾਈ ਮਨੀ ਸਿੰਘ ਜੀ ਤੁਸੀਂ ਸੁੰਦਰ ਕੌਰ ਨੂੰ ਦਿੱਲੀ ਛੱਡ ਕੇ ਸ੍ਰੀ ਹਰਿਮੰਦਰ ਸਾਹਿਬ ਦੀ ਸੇਵਾ ਸੰਭਾਲੋ। ਭਾਈ ਸਾਹਿਬ ਮਾਤਾ ਜੀ ਨੂੰ ਦਿੱਲੀ ਛੱਡ ਕੇ ਦਸਮ ਗੁਰਾਂ ਦੀ ਅਗਿਆ ਦਾ ਪਾਲਣ ਕਰਦਿਆਂ ਸ੍ਰੀ ਅੰਮ੍ਰਿਤਸਰ ਆ ਗਏ। ਸਤਿਗੁਰਾਂ ਦੇ ਦੱਖਣ ਵਲ ਜਾਣ ਕਰ ਕੇ ਉਦਾਸ ਹੋਈ ਸੰਗਤ ਨੂੰ ਧੀਰਜ ਬੰਨਾਉਣ ਲਈ ਭਾਈ ਮਨੀ ਸਿੰਘ ਜੀ ਹਰ ਰੋਜ਼ ਗੁਰਬਾਣੀ ਦੀ ਕਥਾ ਸਾਖੀਆਂ ਸਮੇਤ ਸਣਾਉਂਦੇ। ਇਸ ਦਾ ਹਵਾਲਾ ਵੀ ਭਾਈ ਸੇਵਾ ਸਿੰਘ ਨੇ ਸ਼ਹੀਦ ਬਿਲਾਸ ਦੇ 99 ਵੇਂ ਛੰਦ ਵਿੱਚ ਇੰਞ ਦਿੱਤਾ ਹੈ:

*ਦੱਖਣ ਦੇਸ ਸਤਿਗੁਰ ਗਏ ਸੰਗਤ ਭਈ ਉਦਾਸ।*
*ਧੀਰਜ ਦੇਵੇ ਮਨੀ ਸਿੰਘ ਰਚ ਸਾਖੀਆਂ ਖਾਸ। (99)*

ਕੁਦਰਤੀ ਥੋੜ੍ਹੇ ਸਮੇਂ ਵਿੱਚ ਹੀ ਕਈ ਘਟਨਾਵਾਂ ਵਾਪਰ ਗਈਆਂ। ਔਰੰਗਜ਼ੇਬ ਬਾਦਸ਼ਾਹ 20 ਫਰਵਰੀ 1707 ਨੂੰ ਮਰ ਗਿਆ। ਉਸ ਪਿੱਛੋਂ ਰਾਜ-ਗੱਦੀ ਲਈ ਬਹਾਦਰ ਸ਼ਾਹ ਅਤੇ ਤਾਰਾ ਆਜ਼ਮ ਵਿੱਚਕਾਰ ਜੰਗ ਹੋਈ। ਇਸ ਜੰਗ ਵਿੱਚ ਗੁਰੂ ਸਾਹਿਬ ਵੱਲੋਂ ਬਹਾਦਰ ਸ਼ਾਹ ਦੀ ਮੱਦਦ ਕਰਨ ਦੇ ਫ਼ਲਸਰੂਪ ਉਹ ਦਿੱਲੀ ਦੇ ਤਖਤ 'ਤੇ ਬੈਠਾ। ਗੁਰੂ ਜੀ ਨਾਲ਼ ਬਹਾਦਰ ਸ਼ਾਹ ਦੇ ਦੋਸਤਾਨਾ ਸੰਬੰਧ ਹੋ ਗਏ। ਗੁਰੂ ਸਾਹਿਬ ਨੇ ਬਾਦਸ਼ਾਹ ਬਹਾਦਰ ਸ਼ਾਹ ਨੂੰ ਛੋਟੇ ਸਾਹਿਬਜ਼ਾਦਿਆਂ ਨੂੰ ਨੀਹਾਂ 'ਚ ਚਨਾਉਣ ਵਾਲੇ ਦੋਖੀਆਂ ਨੂੰ ਪਕੜਾਉਣ ਲਈ ਆਖਿਆ ਪਰ ਉਹ ਇਸ ਗੱਲ ਤੋਂ ਕੰਨੀ ਕਤਰਾਉਣ ਲੱਗਾ। ਇਸੇ ਦੌਰਾਨ ਨੰਦੇੜ ਵਿਖੇ ਗੁਰੂ ਗੋਬਿੰਦ ਸਿੰਘ ਜੀ ਉੱਤੇ ਸਰਹਿੰਦ ਦੇ ਸੂਬੇਦਾਰ ਦੀ ਸਾਜਿਸ਼ ਅਧੀਨ ਇੱਕ ਅਫ਼ਗਾਨ ਜਮਸ਼ੈਦ ਖਾਨ ਨੇ ਖੰਜਰ ਨਾਲ ਵਾਰ ਕਰ ਦਿੱਤਾ। ਜਿਸ ਕਾਰਨ ਉਹ ਸਖ਼ਤ ਜਖ਼ਮੀ ਹੋ ਗਏ। ਗੁਰੂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰ ਗੱਦੀ ਦੇ ਕੇ 6 ਕੱਤਕ 1765 ਸੰਮਤ (6 ਅਕਤੂਬਰ 1708) ਨੂੰ ਜੋਤੀ ਜੋਤ ਸਮਾ ਗਏ।

ਗੁਰੂ ਸਾਹਿਬ ਦੇ ਗੁਰਪੁਰੀ ਚਲੇ ਜਾਣ ਕਾਰਨ ਭਾਵੇਂ ਸਿੱਖ ਸੰਗਤਾਂ ਦੇ ਮਨ ਕਾਫੀ ਉਦਾਸ ਸਨ ਪਰ ਭਾਈ ਮਨੀ ਸਿੰਘ ਜੀ ਦੇ ਦਿਲਾਸੇ, ਸੂਝ-ਬੂਝ ਅਤੇ ਉੱਚੇ-ਸੁੱਚੇ ਉਪਦੇਸ਼ ਕਾਰਨ ਹਰਿਮੰਦਰ ਸਾਹਿਬ 'ਚ ਵੱਡੀ ਗਿਣਤੀ ਵਿੱਚ ਸੰਗਤ ਜੁੜਨ ਲੱਗੀ। ਗੁਰ ਸਿੱਖਾਂ ਲਈ ਵਿਸਾਖੀ ਅਤੇ ਦਿਵਾਲੀ ਦੇ ਦਿਨ ਖਿੱਚ ਦਾ ਕੇਂਦਰ ਬਣ ਗਏ। ਸਿੱਖੀ ਦੇ ਪ੍ਰਚਾਰ ਨੂੰ ਹੋਰ ਪ੍ਰਚੰਡ ਕਰਨ ਲਈ ਭਾਈ ਮਨੀ ਸਿੰਘ ਨੇ ਵੈਸਾਖੀ ਅੰਮ੍ਰਿਤਸਰ ਮਨਾਉਣ ਲਈ ਦੂਰ ਦੂਰ ਤੱਕ ਸਿੱਖ ਸੰਗਤਾਂ ਨੂੰ ਪੱਤਰ ਅਤੇ ਸਨੇਹੇ ਭੇਜ ਦਿੱਤੇ।

ਸੰਸਾਰ ਅੰਦਰ ਨੇਕੀ ਅਤੇ ਬਦੀ ਨਾਲੋ ਨਾਲ ਚਲਦੀਆਂ ਹਨ। ਇਨ੍ਹਾਂ ਦੋਨਾਂ ਵਿਚਕਾਰ ਖ਼ਹਿਬਾਜੀ ਹਮੇਸ਼ਾ ਚਲਦੀ ਹੈ। ਨੇਕੀ ਅਤੇ ਬਦੀ ਦਾ ਕਦੇ ਜੋੜ ਨਹੀਂ ਹੁੰਦਾ ਕਿਉਂਕਿ ਇਹ ਇੱਕ ਦੂਜੇ ਦੇ ਵਿਰੋਧੀ ਤਾਕਤਾਂ ਹਨ। ਭਾਵੇਂ ਬਦੀ ਹਰ ਸਮੇਂ ਨੇਕੀ 'ਤੇ ਭਾਰੂ ਹੋਣ ਦਾ ਯਤਨ ਕਰਦੀ ਹੈ ਪਰ ਅਖੀਰ 'ਤੇ ਜਿੱਤ ਨੇਕੀ ਦੀ ਹੁੰਦੀ ਹੈ। ਅਸਲ ਗੱਲ ਇਹ ਹੈ ਕਿ ਨੇਕੀ ਦਾ ਮੂਲ ਸੱਚ, ਸਬਰ ਅਤੇ ਉਪਕਾਰਤਾ ਹੈ ਜਦ ਕਿ ਬਦੀ ਝੂਠ ਅਤੇ ਪਾਪਾਂ ਦੀ ਜੜ੍ਹ ਹੈ। ਪਰ ਪਾਪ ਦਾ ਪਾਜ ਜਲਦੀ ਜ਼ਾਹਰ ਹੋ ਜਾਂਦਾ ਹੈ। ਇਸੇ ਤਰ੍ਹਾਂ ਅੰਮ੍ਰਿਤਸਰ ਵਿਖੇ ਮੀਣੇ ਭਾਈ ਮਨੀ ਸਿੰਘ ਜੀ ਦੀ ਦਿਨੋ ਦਿਨ ਵਧ ਰਹੀ ਸੋਭਾ ਨੂੰ ਦੇਖ ਅੰਦਰੋਂ ਸੜ ਰਹੇ ਸਨ। ਮੀਣਿਆਂ ਦਾ ਮੁੱਖੀ ਸੋਢੀ ਨਿਰੰਜਨ ਰਾਇ ਤਾਂ ਮਸਤ ਮੌਲਾ ਹੋਣ ਕਰ ਕੇ ਅੰਮ੍ਰਿਤਸਰ ਛੱਡ ਗਿਆ ਸੀ ਪਰ ਇਸ ਦਾ ਮੁਖਤਿਆਰ ਚੂਹੜ ਮੱਲ ਓਹਰੀ ਅੰਮ੍ਰਿਤਸਰ ਹੀ ਰਹਿੰਦਾ ਸੀ। ਇਸ ਦੇ ਦੋ ਪੁੱਤਰਾਂ 'ਚੋਂ ਮੁਹਕਮ ਸਿੰਘ ਤਾਂ ਅੰਮ੍ਰਿਤਧਾਰੀ ਹੋਣ ਕਰ ਕੇ ਗੁਰੂ ਘਰ ਨਾਲ ਚੰਗੀ ਪ੍ਰੀਤੀ ਰਖਦਾ ਸੀ ਜਦ ਕਿ ਰਾਮੂ ਮੱਲ ਗੁਰੂ ਘਰ ਦੇ ਉਲਟ ਨਿੱਤ ਨਵੀਆਂ ਸਾਜ਼ਿਸ਼ਾਂ

ਘੜਦਾ ਸੀ। ਇਹ ਮਨ ਕਰ ਕੇ ਬੜਾ ਹੰਕਾਰੀ ਅਤੇ ਵਿਕਾਰੀ ਸੀ। ਚੂਹੜ ਮੱਲ਼ ਅਤੇ ਰਾਮੂ ਦੋਵੇਂ ਸਿੰਘਾਂ ਵਿਰੁੱਧ ਲਾਹੌਰ ਦੇ ਸੂਬੇਦਾਰ ਦੇ ਪਾਸ ਪਹੁੰਚ ਕੇ ਉਸ ਦੇ ਕੰਨ ਭਰਦੇ ਸਨ। ਭਾਵੇਂ ਭਾਈ ਸਾਹਿਬ ਦੀ ਸਿਆਣਪ ਅਤੇ ਨੇਕ ਨੀਤੀ ਸਦਕਾ ਕੋਈ ਵੱਡੀ ਆਫ਼ਤ ਖੜ੍ਹੀ ਹੋਣ ਦਾ ਡਰ ਨਹੀਂ ਸੀ, ਪਰ ਚੂਹੜ ਮੱਲ ਨੇ ਪੱਟੀ ਦੇ ਹਾਕਮ ਹਰਿ ਸਹਾਇ ਨਾਲ਼ ਮਿਲ਼ ਕੇ ਅੰਮ੍ਰਿਤਸਰ 'ਤੇ ਧਾਵਾ ਬੋਲਣ ਦਾ ਮਨਸੂਬਾ ਬਣਾਇਆ। ਇਸ ਸਾਜਸ਼ ਦੀ ਖ਼ਬਰ ਭਾਈ ਮਨੀ ਸਿੰਘ ਨੂੰ ਮਿਲ਼ ਗਈ। ਭਾਈ ਸਾਹਿਬ ਨੇ ਚੂਹੜ ਮੱਲ ਨੂੰ ਬਹੁਤ ਸਮਝਾਇਆ ਕਿ ਅਸੀਂ ਤੇਰਾ ਨਾ ਕੋਈ ਵਿਰੋਧ ਕਰਦੇ ਹਾਂ ਅਤੇ ਨਾ ਹੀ ਕੋਈ ਨੁਕਸਾਨ ਪਰ ਉਹ ਬਾਜ ਨਾ ਆਇਆ। ਇਸ ਦੀਆਂ ਮੰਦੀਆਂ ਕਾਰਵਾਈਆਂ ਕਾਰਨ ਸਿੰਘਾਂ ਨੇ ਇਸ ਨੂੰ ਸੋਧਾ ਵੀ ਲਾਇਆ ਅਤੇ ਘਰ ਬਾਰ ਛੱਡ ਕੇ ਪੱਟੀ ਚਲਿਆ ਗਿਆ। ਇਸ ਕੁੱਟ ਮਾਰ ਤੇ ਲੁੱਟ ਕਾਰਨ ਇਹ ਲਾਹੌਰ ਦੇ ਸੂਬੇ ਪਾਸ ਜਾ ਫਰਿਆਦੀ ਹੋਇਆ। ਲਾਹੌਰ ਦੇ ਹਾਕਮ ਨੇ ਦੇਵਾ ਖਾਂ ਦੀ ਕਮਾਨ ਹੇਠ ਆਪਣੇ ਸੈਨਿਕ ਭੇਜ ਕੇ ਅੰਮ੍ਰਿਤਸਰ ਤੇ ਚੜ੍ਹਾਈ ਕਰ ਦਿੱਤੀ। ਬਿਕਰਮੀ 1766 (ਸੰਨ 1709) ਨੂੰ ਗੁਰੂ ਦੇ ਚੱਕ ਤੋਂ 3 ਕੁ ਮੀਲ ਦੀ ਦੂਰੀ ਤੇ ਸਿੰਘਾਂ ਨੇ ਇਸ ਹਮਲੇ ਨੂੰ ਪਛਾੜਨ ਲਈ ਤਿਆਰੀ ਕਰ ਲਈ। ਭਾਨੀ ਮਨੀ ਸਿੰਘ ਦੀ ਕਮਾਂਡ ਹੇਠ ਬੜੀ ਫ਼ਸਮੀ ਲੜਾਈ ਹੋਈ। ਭਾਈ ਤਾਰਾ ਸਿੰਘ ਢਲਵਾਂ ਨੇ ਬਹੁਤ ਹੀ ਫੁਰਤੀ ਨਾਲ਼ ਵਾਰ ਕਰ ਕੇ ਪੱਟੀ ਦੇ ਚੌਧਰੀ ਹਰਿ ਸਹਾਇ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਇਹ ਦੇਖ ਚੂਹੜ ਮੱਲ ਅਤੇ ਦੇਵਾ ਜਾਨ ਬਚਾ ਕੇ ਦੌੜ ਗਏ। ਮੈਦਾਨ ਸਿੰਘਾਂ ਦੇ ਹੱਥ ਆ ਗਿਆ।

ਖ਼ਾਲਸਾ ਕਿਸੇ ਵੀ ਜਿੱਤ ਨੂੰ ਆਪਣੀ ਜਿੱਤ ਨਹੀਂ ਜਤਾਉਂਦਾ। ਉਹ ਤਾਂ ਹਮੇਸ਼ਾਂ ਪੰਥ ਦੀ ਚੜ੍ਹਦੀ ਕਲਾ ਲਈ ਸਭ ਕੁਝ ਕਰਦਾ ਹੈ। ਉਹ ਗੁਰੂ ਵੱਲੋਂ ਬਖਸ਼ੇ ਨਾਹਰੇ, "ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥" ਨੂੰ ਬੁਲੰਦ ਕਰਦਾ ਹੈ। ਸੋ ਇਸ ਜਿੱਤ ਦੀ ਅਰਦਾਸ ਸਿੰਘਾਂ ਇੰਞ ਕੀਤੀ :

*ਸਿੱਕਾ ਮਾਰਿਆ ਦੋ ਜਹਾਨ ਉੱਤੇ।*
*ਬਖਸ਼ੀਸ਼ਾਂ ਬਖਸ਼ੀਆਂ ਨਾਨਕ ਦੀ ਤੇਗ ਨੇ ਜੀ।*
*ਫ਼ਤਹਿ ਸ਼ਾਹੇ-ਸ਼ਾਹਾਨ ਗੁਰੂ ਗੋਬਿੰਦ ਸਿੰਘ ਦੀ।*
*ਮਿਹਰਾਂ ਕੀਤੀਆਂ ਮੇਰੇ ਪੁਰਖ ਅਕਾਲ ਨੇ ਜੀ।*

*(ਵਿਧਾਤਾ ਸਿੰਘ ਤੀਰ)*

ਗੁਰਬਾਣੀ ਦਾ ਵੀ ਕਥਨ ਹੈ:

*ਪਾਪੀ ਕਾ ਘਰ ਅਗਨੈ ਮਾਹਿ॥ ਜਲਤ ਰਹੈ ਮਿਟਵੈ ਕਬ ਨਾਹਿ॥ (1265)*
*ਨਿੰਦਕ ਮਾਰੇ ਤਤਕਾਲਿ ਖਿਨੁ ਟਿਕਣ ਨਾ ਦਿਤੇ॥*
*ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ ਫੜਿ ਜੋਨੀ ਜੁਤੇ॥ (524)*

ਬਾਬਾ ਬੰਦਾ ਸਿੰਘ ਬਹਾਦਰ ਵੱਲੋਂ 12 ਮਈ 1710 ਨੂੰ ਸਰਹਿੰਦ ਫ਼ਤਹਿ ਕਰਨ ਕਰ ਕੇ ਅਤੇ ਸਤਲੁਜ ਤੋਂ ਜਮੁਨਾ ਤੱਕ ਪਹਿਲਾ ਖ਼ਾਲਸਾ ਰਾਜ ਸਥਾਪਤ ਕਰਨ ਕਰ ਕੇ ਸਿੱਖਾਂ ਦੇ ਹੌਸਲੇ ਬੜੇ ਬੁਲੰਦ ਹੋ ਚੁੱਕੇ ਸਨ। ਸਰਹਿੰਦ ਦਾ ਇਹ ਵਿਜੇਤਾ ਬਚਨਾਂ ਦਾ ਪੂਰਾ, ਕਰਨੀ ਦਾ ਸੂਰਾ ਅਤੇ ਗੁਰੂ ਦੇ ਇਸ਼ਕ ਦਾ ਨੂਰਾ ਸੀ। ਇਸ ਨੇ ਰਾਜ ਸੰਭਾਲਦਿਆਂ ਹੀ ਜਾਗੀਰਦਾਰੀ ਪ੍ਰਥਾ ਬੰਦ ਕਰ ਕੇ ਵਾਹੀਕਾਰ ਕਿਸਾਨਾਂ ਨੂੰ ਜ਼ਮੀਨ ਦੇ ਮਾਲਕ ਬਣਾ ਦਿੱਤਾ। ਇਲਾਕਿਆਂ ਦੇ ਚੌਧਰੀਆਂ ਦੇ ਅਧਿਕਾਰ ਖ਼ਤਮ ਕਰ ਦਿੱਤੇ, ਹਰ ਇੱਕ ਪ੍ਰਾਣੀ ਨੂੰ ਆਪਣੇ ਧਰਮ ਦੀ ਮਨੌਤ ਦੇ ਅਧਿਕਾਰ ਦੇ ਦਿੱਤੇ, ਗਰੀਬਾਂ ਅਤੇ ਦੱਬੇ-ਕੁਚਲਿਆਂ ਦਾ ਵੱਡਾ ਸਤਿਕਾਰ ਕਰਾਇਆ ਤੇ ਇਸਤ੍ਰੀ ਦੀ ਸੁਰੱਖਿਆ ਲਈ ਸਖ਼ਤ ਕਾਨੂੰਨ ਬਣਾਏ। ਇਹ ਖ਼ਾਲਸਾ ਰਾਜ ਮਾਨੋ ਹਲੇਮੀ, ਸਾਂਝੀਵਾਲਤਾ ਅਤੇ ਸੁਤੰਤਰਤਾ ਦਾ ਪ੍ਰਤੀਕ ਸੀ। ਇਸ ਕਾਰਨ ਲੋਕਾਈ ਅੰਦਰ ਜ਼ਬਰ ਜੁਲਮ ਵਿਰੁੱਧ ਜੂਝਨ ਦਾ ਜੋਸ਼, ਜਜ਼ਬਾ ਅਤੇ ਜ਼ੁਰਅਤ ਭਰ ਦਿੱਤੀ।

ਪਰ ਸਮਾਂ ਕਰਵਟ ਲੈਂਦਾ ਰਹਿੰਦਾ ਹੈ। ਚਾਰੇ ਪਾਸੇ ਮੁਗਲਾਂ ਦੀ ਵੱਡੀ ਗਿਣਤੀ, ਵੱਖ ਵੱਖ ਸੂਬਿਆਂ ਅਤੇ ਦਿੱਲੀ ਦੇ ਤਖ਼ਤ 'ਤੇ ਮੁਗਲ ਸਰਕਾਰ ਕਾਬਜ਼ ਹੋਣ ਕਰ ਕੇ, ਸਮੇਂ ਦੇ ਵਿਦਵਾਨ ਲਿਖਾਰੀਆਂ ਅਤੇ ਪੱਤਰਕਾਰਾਂ ਵੱਲੋਂ ਮੁਗਲਾਂ ਦੇ ਮੱਦਦਗਾਰ ਹੋਣ ਕਰ ਕੇ ਉਨ੍ਹਾਂ ਬਾਦਸ਼ਾਹ ਫਰਖੁਸੀਅਰ ਨੂੰ ਬੰਦੇ ਦੀ ਬਗਾਵਤ ਨੂੰ ਜਲਦੀ ਤੋਂ ਜਲਦੀ ਦਬਾਉਣ ਲਈ ਉਦੇਸ਼ ਦਿੱਤੇ। ਬਾਦਸ਼ਾਹ ਕੰਨਾਂ ਦੇ ਕੱਚੇ ਹੋਣ ਕਰ ਕੇ, ਬੰਦੇ ਨੂੰ ਮਾਰ ਮੁਕਾਉਣ ਦੇ ਸ਼ਾਹੀ ਹੁਕਮ ਜਾਰੀ ਕਰ ਦਿੱਤੇ। ਆਖੀਰ ਬੰਦਾ ਸਿੰਘ ਬਹਾਦਰ, ਉਸ ਦੇ ਜਰਨੈਲਾਂ ਅਤੇ ਸਿੰਘਾਂ ਨੂੰ ਸ਼ਹੀਦ ਕਰਨ ਕਰ ਕੇ ਸਿੰਘਾਂ ਦੇ ਬੋਲ ਬਾਲੇ ਦੀ ਲਹਿਰ ਮੱਠੀ ਪੈ ਗਈ।

## 1.12 ਬੰਦਈ ਖ਼ਾਲਸਾ ਅਤੇ ਤੱਤ ਖ਼ਾਲਸਾ (ਅਕਾਲ ਪੁਰਖੀਆਂ) ਵਿਚਕਾਰ ਸੁਲਾਹ-ਸਫ਼ਾਈ ਕਰਾਉਣੀ

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਮਗਰੋਂ ਸਿੱਖ ਦੋ ਧੜਿਆਂ 'ਚ ਵੰਡੇ ਗਏ। ਇੱਕ ਆਪਣੇ ਆਪ ਨੂੰ ਬੰਦਈ ਖ਼ਾਲਸਾ ਅਤੇ ਦੂਜੇ ਤੱਤ ਖ਼ਾਲਸਾ ਅਖਵਾਉਣ ਲਗੇ। ਬੰਦੇ ਨੇ ਬੰਦਈ ਖ਼ਾਲਸਾ ਬਣਾ ਕੇ ਆਪਣੇ ਆਪ ਨੂੰ ਕਦੇ ਅਲੱਗ ਨਹੀਂ ਕੀਤਾ ਸੀ ਤੇ ਨਾ ਹੀ ਤੱਤ ਖ਼ਾਲਸੇ ਕਹਾਉਣ ਵਾਲਿਆਂ ਦਾ ਕਦੇ ਵਿਰੋਧ ਕੀਤਾ ਸੀ। ਭਾਈ ਬਿਨੋਦ ਸਿੰਘ ਜੋ ਆਪਣੇ ਆਪ ਨੂੰ ਤੱਤ ਖ਼ਾਲਸੇ ਨਾਲ਼ ਸੰਬੰਧਤ ਦਰਸਾਉਂਦਾ ਸੀ ਅਤੇ ਜਿਸ ਨੇ ਬੰਦੇ ਦਾ ਵਿਰੋਧ ਵੀ ਕੀਤਾ ਇਹ ਵੰਡੀਆਂ ਦੀ ਜੜ੍ਹ ਸੀ। ਪਰ ਬੰਦੇ ਨੇ ਭਾਈ ਬਿਨੋਦ ਸਿੰਘ ਨੂੰ ਕੇਸਰ ਸਿੰਘ ਛਿੱਬਰ ਦੀ ਲਿਖਤ ਅਨੁਸਾਰ ਇਹ ਆਖਿਆ ਸੀ:

*ਸਾਹਿਬ ਦੇ ਘਰ ਹੈ ਨਿਆਉਂ ਉਸ ਲੇਖਾ ਹੈ ਲੈਣਾ।*
*ਉਸ ਦਿੱਤਾ ਹੈ ਸੀ ਤੁਸਾਂ ਨੂੰ ਰਾਜ, ਮੈਂ ਪਾਇਆ ਹੈ ਪੁਰਖ ਦਾ ਕਹਿਣਾ।*

*ਤੁਸੀਂ ਚੁੱਕੀ ਹੈ ਅਨੀਤ ਸੋ ਸਾਈਂ ਨੂੰ ਨਹੀਂ ਭਾਵੈ।*
*ਇਹ ਚਾਲੀ ਅਨੀਤ ਦੀ ਮੈਨੂੰ ਖ਼ੁਸ਼ੀ ਨਾ ਆਵੈ।*

ਬੰਦੇ ਨੇ ਖ਼ਾਲਸਈ ਜੋਤ ਜਗਦੀ ਰੱਖਣ ਲਈ ਕੇਵਲ ਆਪਣਾ ਸਰੀਰ ਰੂਪੀ ਚਰਾਗ ਹੀ ਨਹੀਂ ਪੰਥ ਤੋਂ ਵਾਰਿਆ ਸਗੋਂ ਆਪਣੇ 4 ਸਾਲ ਦੇ ਬੇਟੇ, 26 ਜਰਨੈਲਾਂ ਅਤੇ 740 ਸਿੰਘਾਂ ਦਾ ਏਕਾ ਦਰਸਾਉਂਦੀਆਂ ਆਪਣੀਆਂ ਜਾਨਾਂ ਕੌਮ ਦੇ ਲੇਖੇ ਲਾ ਦਿੱਤੀਆਂ।

ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਉਪਰੰਤ ਮਹੰਤ ਅਮਰ ਸਿੰਘ ਜੋ ਉਸ ਦਾ ਜਾਨ ਨਸ਼ੀਨ ਬਣਿਆ ਨੇ ਗੁਰੂ ਘਰ ਦੇ ਚੜ੍ਹਾਵੇ ਨੂੰ ਮੁੱਖ ਰੱਖ ਕੇ ਐਸਾ ਰੇੜਕਾ ਪਾਇਆ ਕਿ ਪੰਥ ਵਿੱਚ ਫੁੱਟ ਪਾ ਦਿੱਤੀ। ਇਸ ਫੁੱਟ ਦਾ ਭਾਈ ਮਨੀ ਸਿੰਘ ਨੂੰ ਡਾਢਾ ਦੁੱਖ ਹੋਇਆ। ਮਾਤਾ ਸੁੰਦਰ ਕੌਰ ਨੇ ਦਿੱਲੀ ਤੋਂ ਲਿਖ ਭੇਜਿਆ ਕਿ ਦਰਬਾਰ ਸਾਹਿਬ ਦ ਚੜ੍ਹਾਵਾ ਸੰਗਤਾਂ ਦੇ ਲੰਗਰ ਪਾਣੀ ਤੇ ਸੇਵਾ ਅਤੇ ਸਿੱਖੀ ਪਰਚਾਰ ਹਿੱਤ ਹੀ ਵਰਤੋ। ਉਸ ਚੜ੍ਹਾਵੇ ਨੂੰ ਮੇਰੇ ਪਾਸ ਦਿੱਲੀ ਨਹੀਂ ਭੇਜਣਾ।

ਭਾਈ ਮਨੀ ਸਿੰਘ ਨੇ 1721 ਦੀ ਵਿਸਾਖੀ ਨੂੰ ਤੱਤ ਖ਼ਾਲਸਾ ਅਤੇ ਬੰਦਈ ਖ਼ਾਲਸਾ ਨੂੰ ਅੰਮ੍ਰਿਤਸਰ ਪਹੁੰਚਣ ਲਈ ਬੁਲਾਵੇ ਭੇਜੇ ਤਾਂ ਕਿ ਗੁਰਦੁਆਰਿਆਂ ਦੇ ਚੜ੍ਹਾਵੇ ਸੰਬੰਧੀ ਮਸਲਾ ਹੱਲ ਕੀਤਾ ਜਾ ਸਕੇ। ਵਿਸਾਖੀ 'ਤੇ ਭਾਰੀ ਪੰਥਕ ਇਕੱਠ ਹੋਇਆ। ਗੱਲਬਾਤ ਸਮੇਂ ਤੱਤ ਖ਼ਾਲਸੇ (ਸ਼ਹੀਦ ਬਿਲਾਸ ਗਿਆਨੀ ਗੁਰਜਾ ਸਿੰਘ ਨੇ ਤੱਤ ਖ਼ਾਲਸੇ ਨੂੰ 'ਅਕਾਲ ਪੁਰਖੀਏ' ਲਿਖਿਆ ਹੈ) ਨੇ ਚੜ੍ਹਾਵੇ ਦਾ ਅੱਧ ਮੰਗਿਆ ਪਰ ਬੰਦਈ ਖ਼ਾਲਸੇ ਨੇ ਇਸ ਦਾ ਵਿਰੋਧ ਕੀਤਾ। ਅਖੀਰ ਫੈਸਲਾ ਇਸ ਗੱਲ ਤੇ ਹੋਇਆ ਕਿ ਦੋਹਾਂ ਧਿਰਾਂ ਦੀਆਂ ਪਰਚੀਆਂ ਲਿਖੋ ਅਤੇ ਇਨ੍ਹਾਂ ਨੂੰ ਹਰਿਮੰਦਰ ਸਾਹਿਬ ਦੇ ਸਰੋਵਰ 'ਚ ਸੁੱਟੋ। ਜਿਸ ਦੀ ਪਰਚੀ ਤਰ ਕੇ ਉੱਪਰ ਆ ਜਾਵੇ ਉਸ ਦੀ ਜਿੱਤ ਸਮਝੀ ਜਾਵੇ। ਭਾਈ ਸਾਹਿਬ ਨੇ ਇਹ ਸੁਝਾਅ ਪ੍ਰਵਾਨ ਕਰ ਕੇ 'ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥ ਅਤੇ '੧ੴ ਫ਼ਤੇ ਦਰਸ਼ਨ' ਦੀ ਲਿਖਤ ਵਾਲੀਆਂ ਪਰਚੀਆਂ ਹਰਿਮੰਦਰ ਸਾਹਿਬ ਦੇ ਸਰੋਵਰ ਵਿੱਚ ਹਰਿ ਕੀ ਪਉੜੀ' ਕੋਲ਼ ਡਬੋਈਆਂ। ਕੁਝ ਸਮੇਂ ਪਿੱਛੋਂ ਤੱਤ ਖ਼ਾਲਸੇ ਦੀ ਪਰਚੀ ਨਾਲ ਜਿਸ ਉੱਤੇ 'ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ'॥ ਲਿਖਿਆ ਸੀ ਉਹ ਤਰ ਕੇ ਉੱਤੇ ਆ ਗਈ। ਤੱਤ ਖ਼ਾਲਸੇ ਨੇ ਜੈਕਾਰਿਆਂ ਦੀ ਗੂੰਜ 'ਚ ਇਸ ਦਾ ਸੁਆਗਤ ਕੀਤਾ। ਇਸ ਪਿੱਛੋਂ ਬਹੁਤ ਸਾਰੇ ਬੰਦਈ ਸਿੰਘ ਪੰਥ ਕੋਲੋਂ ਭੁੱਲ ਬਖਸ਼ਾ ਕੇ ਤੱਤ ਖ਼ਾਲਸੇ ਨਾਲ ਰਲ ਗਏ। ਪਰ ਮਹੰਤ ਅਮਰ ਸਿੰਘ ਨੇ ਇਹ ਫੈਸਲਾ ਮੰਨਣ ਤੋਂ ਇਨਕਾਰ ਕਰ ਦਿੱਤਾ।

*ਅਮਰ ਸਿੰਘ ਮਹੰਤ ਪ੍ਰੇਮ ਖੇਮ ਜੋ ਕਰਨੀਆ।*
*ਲਯਾ ਚਲਾਇ ਏਸ ਪੰਥ ਸੀ ਆਪਣਾ।*

*ਸਿੱਖਨ ਥੀਂ ਪੁਜਵਾਇ ਪੈਰ ਆਪਣੇ। ਬੈਠਾ ਗੱਦੀ ਲਾਇ ਸੰਗ ਬੀਚ ਮੇ।*
*(ਗਿਆਨੀ ਗਰਜਾ ਸਿੰਘ, ਸ਼ਹੀਦ ਬਿਲਾਸ, ਸਫਾ 81-82)*

ਅੱਧੇ ਚੜ੍ਹਾਵੇ 'ਤੇ ਹੱਕ ਜਤਾਉਣ ਲਈ ਅਮਰ ਸਿੰਘ ਨੇ ਲਾਹੌਰਾ ਸਿੰਘ ਕਲਾਲ ਨੂੰ ਭੇਜਿਆ। ਤੱਤ ਖ਼ਾਲਸੇ ਨੇ ਲਾਹੌਰਾ ਸਿੰਘ ਦੀ ਗੱਲਬਾਤ ਸੁਣੀ। ਭਾਈ ਕਾਨ੍ਹ ਸਿੰਘ ਨੇ ਕਿਹਾ, ''ਆਪਾਂ ਮੀਰੀ ਸਿੰਘ ਤੇ ਸੰਗਤ ਸਿੰਘ ਦਾ ਘੋਲ਼ ਕਰਵਾ ਦਿੰਦੇ ਹਾਂ। ਜੇ ਮੀਰੀ ਸਿੰਘ ਜਿੱਤ ਗਿਆ ਤਾਂ ਜਿੱਤ ਤੱਤ ਖ਼ਾਲਸੇ ਦੀ ਹੋਵੇਗੀ ਅਤੇ ਜੇਕਰ ਸੰਗਤ ਸਿੰਘ ਜਿੱਤ ਗਿਆ ਤਾਂ ਜਿੱਤ ਬੰਦਈ ਖ਼ਾਲਸੇ ਦੀ ਹੋਵੇਗੀ। ਲਾਹੌਰਾ ਸਿੰਘ ਦੀ ਸਹਿਮਤੀ ਕਾਰਨ ਦੋਹਾਂ ਜੁਆਨਾ ਦਾ ਘੋਲ਼ ਅਕਾਲ ਤਖ਼ਤ ਦੇ ਸਾਹਮਣੇ ਕਰਵਾਇਆ। ਘੋਲ ਵਿੱਚ ਕਾਨ੍ਹ ਸਿੰਘ ਦੇ ਪੁੱਤਰ ਮੀਰੀ ਸਿੰਘ ਨੇ ਸੰਗਤ ਸਿੰਘ ਪੁੱਤਰ ਲਾਹੌਰਾ ਸਿੰਘ ਦੀ ਪਿੱਠ ਲਾ ਦਿੱਤੀ। ਇੰਞ ਤੱਤ ਖ਼ਾਲਸੇ ਦੀ ਜਿੱਤ ਹੋਈ। ਇਹ ਦੇਖ ਲਾਹੌਰਾ ਸਿੰਘ ਭੁੱਲ ਬਖਸ਼ਾ ਕੇ ਤੱਤ ਖ਼ਾਲਸੇ 'ਚ ਸ਼ਾਮਲ ਹੋ ਗਿਆ।

ਜਦੋਂ ਮਹੰਤ ਅਮਰ ਸਿੰਘ ਨੂੰ ਇਸ ਗੱਲ ਦਾ ਪਤਾ ਲੱਗਿਆ ਕਿ ਲਾਹੌਰਾ ਸਿੰਘ ਤੱਤ ਖ਼ਾਲਸੇ ਨਾਲ ਜਾ ਰਲਿਆ ਹੈ ਤਾਂ ਉਹ ਫਿਰ ਵੀ ਅੱਧਾ ਚੜ੍ਹਾਵਾ ਲੈਣ ਲਈ ਬਜ਼ਿਦ ਸੀ। ਤੱਤ ਖ਼ਾਲਸੇ ਨੇ ਜਾ ਕੇ ਅਮਰ ਸਿੰਘ 'ਤੇ ਹਮਲਾ ਕਰ ਦਿੱਤਾ ਪਰ ਉਹ ਸਿੰਘਾਂ ਦੇ ਪਹੁੰਚਣ ਤੋਂ ਪਹਿਲਾਂ ਹੀ ਨੱਸ ਗਿਆ। ਅਸਲ ਵਿੱਚ ਜਿਸ ਤਰ੍ਹਾਂ ਕੋਕੜੂ ਦਾਣਾ ਕਦੇ ਗ਼ਲ਼ਦਾ ਨਹੀਂ ਭਾਵੇਂ ਉਸ ਨੂੰ ਕਿਤਨਾ ਵੀ ਉਬਾਲਿਆ ਜਾਵੇ ਇਸੇ ਤਰ੍ਹਾਂ ਲੋਭੀ ਅਤੇ ਪੱਥਰ ਦਿਲ ਬੰਦਾ ਕਦੇ ਨਰਮ ਨਹੀਂ ਹੁੰਦਾ। ਜਿਵੇਂ ਦਾਲ਼ ਖਾਣ ਸਮੇਂ ਕੋਕੜੂ ਕੱਢ ਕੇ ਬਾਹਰ ਸੁੱਟਣਾ ਪੈਂਦਾ ਹੈ ਇਸੇ ਤਰ੍ਹਾਂ ਤੱਤ ਖ਼ਾਲਸੇ ਵਾਲਿਆਂ ਨੇ ਮਹੰਤ ਅਮਰ ਸਿੰਘ ਨੂੰ ਪੰਥ 'ਚੋਂ ਛੇਕਣਾ ਹੀ ਠੀਕ ਸਮਝਿਆ। ਤੱਤ ਖ਼ਾਲਸੇ ਨੇ ਬੰਦੇ ਦੇ ਡੇਰੇ ਦੀ ਮੁਖਤਿਆਰੀ ਭਾਈ ਮਨੀ ਸਿੰਘ ਨੂੰ ਸੰਭਾਲ ਦਿੱਤੀ। ਬਹੁਤੇ ਬੰਦਈ ਤੱਤ ਖ਼ਾਲਸੇ ਵਿੱਚ ਸ਼ਾਮਲ ਹੋ ਗਏ। ਭਾਈ ਮਨੀ ਸਿੰਘ ਨੇ ਮਾਤਾ ਸੁੰਦਰ ਕੌਰ ਨੂੰ ਇਸ ਬਾਰੇ ਜਾਣੂ ਕਰਵਾ ਦਿੱਤਾ :

*ਲਿਖ ਕਰ ਪਾਤੀ ਭੇਜੀ, ਦਿੱਲੀ ਮਾਤ ਕੂੰ।*
*ਸਤਿਗੁਰ ਕੇ ਪ੍ਰਸਾਦਿ, ਹੋ ਗਈ ਏਕਤਾ।*

ਇਸ ਏਕਤਾ ਨੂੰ ਦੇਖ ਤੁਰਕ ਇਸ ਨੂੰ ਖ਼ਤਰੇ ਦੀ ਵੱਡੀ ਘੰਟੀ ਸਮਝਣ ਲੱਗੇ। ਦੂਜੇ ਪਾਸੇ ਮੀਣੇ ਵੀ ਭਾਈ ਸਾਹਿਬ ਦੀ ਸੋਭਾ ਨੂੰ ਤੱਕ ਅੰਦਰਖਾਤੇ ਟੇਢੇ ਤੀਰ ਚਲਾ ਰਹੇ ਸੀ। ਇਸ ਸਮੇਂ ਦਿੱਲੀ ਵਿੱਚ ਮੁਹੰਮਦ ਸ਼ਾਹ ਰੰਗੀਲੇ ਦਾ ਰਾਜ ਸੀ ਤੇ ਪੰਜਾਬ ਵਿੱਚ ਜ਼ਕਰੀਆ ਖਾਂ ਗਵਰਨਰ ਸੀ। ਜ਼ਕਰੀਆ ਖਾਂ (1726-1745) ਪੰਜਾਬ ਵਿੱਚੋਂ ਸਿੱਖਾਂ ਦਾ ਨਾਮੋ-ਨਿਸ਼ਾਨ ਮਿਟਾਉਣ ਲਈ ਅੱਡੀ -ਚੋਟੀ ਦਾ ਜ਼ੋਰ ਲਾ ਰਿਹਾ ਸੀ।

ਵਾਂ ਪਿੰਡ ਦੇ ਗੁਰਦਾਸ ਸਿੰਘ ਨੇ ਦਸਵੇਂ ਗੁਰਾਂ ਤੋਂ ਖੰਡੇ-ਬਾਟੇ ਦੀ ਪਹੁਲ ਛਕੀ ਸੀ। ਇਸ ਦੇ ਵੱਡੇ ਪੁੱਤਰ ਤਾਰਾ ਸਿੰਘ ਵਾਂ ਨੇ ਭਾਈ ਮਨੀ ਸਿੰਘ ਤੋਂ ਅੰਮ੍ਰਿਤਪਾਨ ਕੀਤਾ ਸੀ। ਤਾਰਾ ਸਿੰਘ ਤਿਆਰ-ਬਰ-ਤਿਆਰ ਸਿੰਘ ਸੀ ਅਤੇ ਇਸ ਦਾ ਵਾੜਾ ਹਾਕਮਾਂ ਵੱਲੋਂ ਸਤਾਏ ਸਿੰਘਾਂ ਦੀ ਆਰਾਮ-ਗਾਹ ਸੀ। ਇਸ ਤੋਂ ਪ੍ਰਭਾਵਿਤ ਹੋ ਕੇ ਅਨੇਕਾਂ ਸਿੰਘ ਅੰਮ੍ਰਿਤਧਾਰੀ ਹੋ ਗਏ ਸਨ। 1726 ਈਸਵੀ ਵਿੱਚ ਸਰਕਾਰ ਦੇ ਮੱਦਦਗਾਰ ਨੌਸ਼ਹਿਰਾ-ਭੜਾਣਾ ਦੇ ਚੌਧਰੀ ਰਾਏ ਨੇ ਸਿੰਘਾਂ ਦੇ ਖੇਤਾਂ ਵਿੱਚ ਆਪਣੀਆਂ ਘੋੜੀਆਂ ਛੱਡ ਕੇ ਫ਼ਸਲਾਂ ਉਜਾੜ ਦਿੱਤੀਆਂ ਪਰ ਭੁਸੇ ਪਿੰਡ ਦੇ ਬਘੇਲ ਸਿੰਘ ਨੇ ਘੋੜੀਆਂ ਫੜ੍ਹ ਕੇ ਪਟਿਆਲੇ ਦੇ ਸਰਦਾਰ ਆਲਾ ਸਿੰਘ ਨੂੰ ਵੇਚ ਦਿੱਤੀਆਂ ਅਤੇ ਕਮਾਈ ਰਕਮ ਤਾਰਾ ਸਿੰਘ ਨੂੰ ਲੰਗਰ ਪਾਣੀ ਛਕਾਉਣ ਲਈ ਦੇ ਦਿੱਤੀ। ਚੌਧਰੀ 'ਚੋਰਾਂ' ਦੀ ਭਾਲ਼ ਵਿੱਚ ਤਾਰਾ ਸਿੰਘ ਦੇ ਡੇਰੇ ਆਇਆ ਅਤੇ ਉਸ ਨੂੰ ਵਧੀਕੀਆਂ ਕਰਨ ਤੋਂ ਬਾਜ ਰਹਿਣ ਲਈ ਚਿਤਾਵਨੀ ਦਿੱਤੀ। ਅੱਗੋਂ ਤਾਰਾ ਸਿੰਘ ਨੇ ਵੀ ਚੌਧਰੀ ਨੂੰ ਸਿੰਘਾਂ ਦਾ ਨੁਕਸਾਨ ਕਰਨ ਤੋਂ ਬਾਜ ਆ ਜਾਣ ਲਈ ਕਿਹਾ। ਕੁਝ ਸਮੇਂ ਪਿੱਛੋਂ ਪੱਟੀ ਦਾ ਫ਼ੌਜਦਾਰ ਜਾਫ਼ਰ ਬੇਗ ਸਿਪਾਹੀਆਂ ਸਮੇਤ ਤਾਰਾ ਸਿੰਘ ਦੇ ਵਾੜੇ ਵਿੱਚ ਚੜ੍ਹ ਕੇ ਆਇਆ। ਅੱਗੋਂ ਸਿੰਘਾਂ ਨਾਲ਼ ਤਕੜੀ ਮੁੱਠ-ਭੇੜ ਹੋਈ ਜਿਸ ਵਿੱਚ ਜਾਫ਼ਰ ਬੇਗ ਦਾ ਭਤੀਜਾ, ਕੁਝ ਸਿਪਾਹੀ ਅਤੇ ਬਘੇਲ ਸਿੰਘ ਮਾਰੇ ਗਏ। ਪਰ ਜਾਫ਼ਰ ਬੇਗ ਬਚ ਨਿਕਲਿਆ।

ਜ਼ਕਰੀਆ ਖਾਂ ਨੂੰ ਜਦੋਂ ਜਾਫ਼ਰ ਬੇਗ ਨੇ ਇਸ ਮੁੱਠ-ਭੇੜ ਦੀ ਖ਼ਬਰ ਦਿੱਤੀ ਤਾਂ ਉਸ ਨੇ ਮੋਮਨ ਖਾਂ ਦੀ ਕਮਾਨ ਹੇਠ 2200 ਸੈਨਿਕ ਵਾਂ ਪਿੰਡ ਵੱਲ ਜ਼ਹਾਦ ਦਾ ਨਾਹਰਾ ਲਾ ਕੇ ਤੋਰ ਦਿੱਤੇ। ਇਸ ਆ ਰਹੇ ਮੁਗਲ ਕਾਫ਼ਲੇ ਬਾਰੇ ਘਵਿੰਡ ਪਿੰਡ ਦੇ ਨੰਬਰਦਾਰ ਭਾਈ ਸੂਜੇ ਅਤੇ ਡੱਲ ਪਿੰਡ ਦੇ ਮੁਖੀ ਬਲਾਕੀ ਸਿੰਘ ਨੇ ਭਾਈ ਤਾਰਾ ਸਿੰਘ ਨੂੰ ਕਿਸੇ ਆਸੇ ਪਾਸੇ ਚਲੇ ਜਾਣ ਲਈ ਆਖਿਆ। ਪਰ ਤਾਰਾ ਸਿੰਘ ਅਤੇ ਸਿੰਘ ਮੁਕਾਬਲੇ ਲਈ ਡਟ ਗਏ। ਮੁਕਾਬਲੇ ਵਿੱਚ ਤਾਰਾ ਸਿੰਘ ਅਤੇ ਸਿੰਘ ਸ਼ਹੀਦੀਆਂ ਪਾ ਗਏ। ਭਾਈ ਤਾਰਾ ਸਿੰਘ ਦੀ ਸ਼ਹਾਦਤ ਨਾਲ ਜਿੱਥੇ ਜੰਗਲਾਂ 'ਚ ਰਹਿ ਰਹੇ ਸਿੰਘਾਂ ਦੇ ਮਨ ਰੋਹ ਨਾਲ ਭਰ ਗਏ ਉੱਥੇ ਭਾਈ ਮਨੀ ਸਿੰਘ ਨੂੰ ਵੀ ਡਾਢਾ ਦੁੱਖ ਹੋਇਆ। ਸਿੰਘਾਂ ਨੇ ਸਰਕਾਰੀ ਖ਼ਜ਼ਾਨੇ ਲੁੱਟਣੇ ਸ਼ੁਰੂ ਕਰ ਦਿੱਤੇ। ਦਿਨੋ ਦਿਨ ਹਾਕਮਾਂ ਦਾ ਤਸ਼ੱਦਦ ਸਿੰਘਾਂ 'ਤੇ ਵਧਣ ਕਾਰਨ ਭਾਈ ਮਨੀ ਸਿੰਘ ਦੀਆਂ ਸਮੱਸਿਆਵਾਂ ਵੀ ਵਧਣ ਲੱਗੀਆਂ। ਪਰ ਸਿੰਘਾਂ ਨੇ ਵੀ ਲੁੱਟ-ਮਾਰਾਂ ਕਰ ਕੇ ਸਰਕਾਰ ਦੇ ਨੱਕ 'ਚ ਦਮ ਕਰ ਦਿੱਤਾ। ਇਹ ਦੇਖ ਜ਼ਕਰੀਆ ਖਾਂ ਨੇ ਸਿੰਘਾਂ ਨੂੰ ਨਵਾਬੀ ਦੀ ਪੇਸ਼ਕਸ਼ ਕੀਤੀ। ਇਸ ਲਈ ਜ਼ਕਰੀਏ ਨੇ ਭਾਈ ਸੁਬੇਗ ਸਿੰਘ ਨੂੰ ਵਕਾਲਤ ਕਰਨ ਲਈ ਭੇਜਿਆ ਤਾਂ ਜੋ ਖ਼ਾਲਸੇ ਨਾਲ ਸਮਝੌਤਾ ਕੀਤਾ ਜਾਵੇ। 29 ਮਾਰਚ 1733 ਨੂੰ ਵਿਸਾਖੀ ਪੁਰਬ ਤੇ ਖ਼ਾਲਸਾ ਅਕਾਲ ਤਖ਼ਤ ਸਾਹਿਬ ਤੇ ਜੁੜਿਆ ਹੋਇਆ ਸੀ।

ਭਾਈ ਮਨੀ ਸਿੰਘ, ਕਪੂਰ ਸਿੰਘ, ਦੀਵਾਨ ਦਰਬਾਰਾ ਸਿੰਘ ਆਦਿ ਸਟੇਜ 'ਤੇ ਬੈਠੇ ਸਨ। ਪਹਿਲਾਂ ਤਾਂ ਸਿੱਖਾਂ ਨੇ ਨਵਾਬੀ ਲੈਣ ਦਾ ਵਿਰੋਧ ਕੀਤਾ। ਪਰ ਭਾਈ ਸੁਬੇਗ ਸਿੰਘ ਦੇ ਬਾਰ ਬਾਰ ਕਹਿਣ ਤੇ ਇਸ ਨੂੰ ਪ੍ਰਵਾਨ ਕਰਨ ਦਾ ਮਨ ਬਣਾਇਆ। ਪਹਿਲਾਂ ਦੀਵਾਨ ਦਰਬਾਰਾ ਸਿੰਘ ਨੂੰ ਨਵਾਬੀ ਲੈਣ ਲਈ ਪੇਸ਼ਕਸ਼ ਕੀਤੀ। ਪਰ ਉਹਨਾਂ ਨਾਂਹ ਕਰ ਦਿੱਤੀ ਅਤੇ ਜਦੋਂ ਹੋਰ ਵੀ ਕੋਈ ਮੁਖੀਆ ਇਸ ਲਈ ਸਹਿਮਤ ਨਾ ਹੋਇਆ ਤਾਂ ਸਰਦਾਰ ਕਪੂਰ ਸਿੰਘ ਜੋ ਸੰਗਤਾਂ 'ਤੇ ਪੱਖਾ ਝੱਲਣ ਦੀ ਸੇਵਾ ਅਤੇ ਘੋੜਿਆਂ ਦੇ ਤਬੇਲੇ 'ਚ ਲਿੱਦ ਹੂੰਝਣ ਦੀ ਸੇਵਾ ਕਰਦਾ ਸੀ ਉਸ ਨੂੰ ਇਹ ਨਵਾਬੀ ਦਿੱਤੀ ਗਈ। ਉਸ ਨੇ ਵੀ ਆਖਿਆ, "'ਮੇਰਾ ਜੀਅ ਤਾਂ ਇਸ ਨਵਾਬੀ ਕਬੂਲਣ ਨੂੰ ਨਹੀਂ ਕਰਦਾ ਪਰ ਪੰਥ ਦਾ ਹੁਕਮ ਸਿਰ ਮੱਥੇ ਮੰਨਦਾ ਹਾਂ"।

ਭਾਈ ਕਪੂਰ ਸਿੰਘ ਦੀ ਨਿਮਰਤਾ, ਹਲੇਮੀ ਅਤੇ ਸਤਿਕਾਰਤਾ ਦੇਖੋ ਕਿ ਨਵਾਬੀ ਦਾ ਖ਼ਿਤਾਬ ਹਾਸਲ ਕਰ ਕੇ ਉਸ ਨੂੰ ਪਹਿਲਾਂ ਪੰਜ ਸਿੰਘਾਂ ਦੇ ਚਰਨੀ ਲਾਇਆ:

*ਪੰਜ ਭੁਝੰਗਿਅਨ ਚਰਨ ਛੁਹਾਇ। ਧਰੋਂ ਸੀਸ ਮੁਹਿ ਪਵਿਤ ਕਰਾਇ। (45)*
*ਪੰਥ ਪ੍ਰਕਾਸ਼ (ਭੰਗੂ)*

ਸਿੱਖਾਂ ਨੂੰ ਹਾਕਮਾਂ ਵੱਲੋਂ ਇਹ ਨਵਾਬੀ ਦੇਣ ਵਿੱਚ ਗੁੱਝਾ ਭੇਦ ਛੁਪਿਆ ਹੋਇਆ ਸੀ। ਹਾਕਮਾਂ ਦਾ ਅਸਲ ਨਿਸ਼ਾਨਾ ਸੀ ਸਿੰਘਾਂ ਨੂੰ ਵਰਗਲਾ ਕੇ ਅਤੇ ਇੱਕ ਥਾਂ ਇੱਕਠੇ ਕਰ ਕੇ ਮਾਰ ਮੁਕਾਉਣਾ। ਉਹੀ ਗੱਲ ਹੋਈ 3 ਮਹੀਨੇ ਪਿੱਛੋਂ ਇਹ ਜਾਗੀਰ ਦੇਣੀ ਬੰਦ ਕਰ ਦਿੱਤੀ ਅਤੇ ਸਿੰਘਾਂ ਦੀਆਂ ਪਨਾਹਗਾਹਾਂ 'ਤੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ। ਅੰਮ੍ਰਿਤਸਰ ਦੇ ਇਕੱਠ ਹੋਣੇ ਵੀ ਬੰਦ ਹੋ ਗਏ।

ਸਿੰਘਾਂ ਦੀਆਂ ਸਰਗਰਮੀਆਂ ਤੱਕ ਲਾਹੌਰ ਦਾ ਸੂਬੇਦਾਰ ਅਬਦੁਲ ਸਮੱਦ ਖਾਂ ਦਿਨ ਰਾਤ ਤੜਫ਼ ਰਿਹਾ ਸੀ। ਸੱਯਦ ਮੁਹੰਮਦ ਲ਼ਿਖਦਾ ਹੈ ਕਿ ਉਸ ਨੇ ਹੁਕਮ ਕੀਤਾ, 'ਜਿੱਥੇ ਸਿੱਖ ਮਿਲ਼ੇ, ਮੁਕਾ ਦਿਓ'। ਭਾਵੇਂ 1726 ਵਿੱਚ ਅਬਦੁਲ ਸਮੱਦ ਖ਼ਾਂ ਨੂੰ ਮੁਲਤਾਨ ਭੇਜ ਦਿੱਤਾ ਗਿਆ ਤੇ ਉਸ ਦਾ ਪੁੱਤਰ ਜ਼ਕਰੀਆ ਖ਼ਾਂ (ਖ਼ਾਨ ਬਹਾਦਰ) ਲ਼ਾਹੌਰ ਦਾ ਗਵਰਨਰ ਬਣਿਆ। ਇਹ ਜ਼ਕਰੀਆ ਖ਼ਾਂ ਆਪਣੇ ਪਿਉ ਨਾਲ਼ੋਂ ਵੀ ਵੱਧ ਸਿੱਖਾਂ ਦਾ ਦੁਸ਼ਮਣ ਬਣਿਆ। ਪਿਆਰਾ ਸਿੰਘ ਪਦਮ ਆਪਣੀ ਪੁਸਤਕ 'ਸੰਖੇਪ ਸਿੱਖ ਇਤਿਹਾਸ' ਦੇ ਪੰਨਾ 69 'ਤੇ ਲਿਖਦਾ ਹੈ ਕਿ ਜ਼ਕਰੀਆ ਖ਼ਾਂ ਨੇ ਸਿੱਖਾਂ ਦਾ ਖੁਰਾ ਖੋਜ਼ ਮਿਟਾਉਣ ਲਈ ਇਨਾਮਾਂ ਦਾ ਐਲਾਨ ਕੀਤਾ। ਜਿਹੜਾ ਆਦਮੀ ਸਿੰਘ ਦਾ ਪਤਾ ਦੇਵੇ ਉਸ ਨੂੰ ਦਸ ਰੁਪਏ, ਜੋ ਫੜਾ ਦੇਵੇ ਉਸ ਨੂੰ ਵੀਹ ਰੁਪਏ ਤੇ ਸਿਰ ਵੱਢ ਕੇ ਲਿਆਉਣ ਵਾਲੇ ਨੂੰ ਪੰਜਾਹ ਰੁਪਏ ਇਨਾਮ ਦਿੱਤਾ ਜਾਵੇਗਾ। ਸਿੰਘ ਦੇ ਕੇਸ ਕੱਟ ਕੇ ਲਿਆਉਣ ਵਾਲੇ ਨੂੰ ਬਿਸਤਰਾ ਤੇ ਕੰਬਲ ਇਨਾਮ ਮਿਲਦਾ। ਕਈ ਲੋਭੀਆਂ ਆਪਣੀਆਂ ਜ਼ਨਾਨੀਆਂ ਦੇ ਵਾਲ ਕੱਟ ਕੇ ਇਨਾਮ ਲਏ ਤੇ ਕਈਆਂ ਰਾਵੀ ਕੰਢੇ

ਵਸਣ ਵਾਲੇ ਪਛਾਧਿਆਂ ਦੇ ਕੇਸ ਕੱਟ ਕੇ ਰੁਪਏ ਹਾਸਲ ਕੀਤੇ। ਗਸ਼ਤੀ ਫ਼ੌਜਾਂ ਲੰਮੇ ਲੰਮੇ ਸੋਹਣੇ ਕੇਸਾਂ ਵਾਲੇ ਬਨਵਾਸੀ ਸਿੰਘਾਂ ਦਾ ਸ਼ਿਕਾਰ ਕਰਦੀਆਂ ਫਿਰਦੀਆਂ ਸਨ। ਉਨ੍ਹਾਂ ਲਈ ਸਿਰ ਲੁਕਾਉਣ ਵਾਸਤੇ ਕੋਈ ਟਿਕਾਣਾ ਵੀ ਨਹੀਂ ਸੀ, ਚੋਰੀ-ਛਪੋਰੀ ਕਦੀ ਇਥੇ, ਕਦੀ ਉਥੇ ਅਰਥਾਤ ਭੁੱਖਣ-ਭਾਣੇ ਦਿਨ-ਕਟੀ ਕਰਦੇ ਫਿਰਦੇ ਸਨ। ਐਸੇ ਹਾਲਾਤਾਂ 'ਤੇ ਭੰਗੂ ਜੀ ਨੇ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿੱਚ ਚਾਨਣਾ ਪਾਇਆ ਹੈ:

*ਦੱਸਣ ਵਾਲੇ ਦਸ ਰੁਪਏ, ਔ ਮਾਰਨ ਵਾਲੇ ਪਚਾਸ।*
*ਯਹ ਲਾਲਚ ਤੁਕਰਨ ਦਯੋ, ਤਬ ਬਨਿ ਸਿੰਘਨ ਭਯੋ ਨਾਸ।*

ਪੰਥ ਪ੍ਰਕਾਸ਼ ਵਿੱਚ ਗਿਆਨੀ ਗਿਆਨ ਸਿੰਘ ਲਿਖਦੇ ਹਨ:

*ਦੱਸੇ ਜੋ ਦਸ ਦਮੜੇ ਪਾਵੈ। ਪਾਇ ਬੀਸ ਦਿਪਰਾ ਪਕਰਾਵੈ।*
*ਪਾਇ ਪਚਾਸ ਲਿਆਵੈ ਜੁ ਸੀਸ, ਮਿਲੈ ਜਾਗੀਰ ਕਾਮ ਵੱਡ ਬੀਸ।*

ਪਰ ਕਲਗੀਧਰ ਪਾਤਸ਼ਾਹ ਦਾ ਖ਼ਾਲਸੇ ਦੇ ਸਿਰ ਉਪੱਰ ਪੂਰਨ ਹੱਥ ਹੈ। ਇਸ ਲਈ ਸਿੰਘਾਂ ਨੂੰ ਖ਼ਤਮ ਕਰਨ ਵਾਲਾ ਨਾ ਕੋਈ ਅਜੇ ਤੱਕ ਜੰਮਿਆ ਹੈ ਅਤੇ ਨਾ ਹੀ ਜੰਮੇਗਾ। ਹੋਰ ਤਾਂ ਹੋਰ ਕੋਈ ਅੱਜ ਤੱਕ ਕੀੜੇ ਜਾਂ ਕੀੜੀਆਂ ਨੂੰ ਖ਼ਤਮ ਨਹੀਂ ਕਰ ਸਕਿਆ ਭਾਵੇਂ ਵਿਗਿਆਨੀਆਂ ਨੇ ਅਨਗਿਣਤ ਜ਼ਹਿਰਾਂ ਬਣਾ ਲਈਆਂ ਹਨ। ਮੈਲਕਮ ਲ਼ਿਖਦਾ ਹੈ ਕਿ ਐਸੇ ਭਿਆਨਕ ਸਮੇਂ ਅੰਦਰ ਸਿੱਖਾਂ ਜਿਤਨੀਆਂ ਸੱਟਾਂ ਖਾਧੀਆਂ, ਉਤਨੇ ਜ਼ਿਆਦਾ ਉੱਠੇ। ਪੰਜਾਬ ਦੀ ਖੇਲ ਭੂਮੀ ਵਿੱਚ ਬੀਰ ਸਿੰਘਾਂ ਦੀ ਕੌਮ ਉਸ ਖਿਦੋ ਵਾਂਗ ਸੀ ਜਿਸ ਨੂੰ ਸਭ ਪਾਸਿਉਂ ਠੁੱਡੇ ਪੈ ਰਹੇ ਹੋਣ, ਪਰ ਉਹ ਹਮੇਸ਼ਾ ਅਸਮਾਨ ਵੱਲ ਨੂੰ ਉਛਲਦੀ ਜਾ ਰਹੀ ਸੀ।

ਸਿਆਣਿਆਂ ਦਾ ਕਥਨ ਹੈ:

*ਤਿੰਨ ਮੰਗਦੇ ਕਾਲੀ ਰਾਤ ਨੂੰ, ਬਿਭਚਾਰੀ, ਉੱਲੂ ਅਤੇ ਚੋਰ।*
*ਆਸ਼ਕ ਮਰਦ ਦਲੇਰ ਮੰਗਦੇ, ਮੌਤ, ਸਿਵਾ ਅਤੇ ਗੋਰ।*

ਭਾਈ ਮਨੀ ਸਿੰਘ ਜੀ ਆਪਣਾ ਫ਼ਰਜ਼ ਨਿਭਾਉਂਦੇ ਹੋਏ ਸਿੰਘਾਂ ਦੀ ਹਰ ਪੱਖੋਂ ਸਹਾਇਤਾ ਕਰ ਰਹੇ ਸੀ। ਉਨ੍ਹਾਂ ਦੇ ਮਨ ਅੰਦਰ ਹਕੂਮਤ ਵਿਰੁੱਧ ਕੋਈ ਮੰਦੀ ਜਾਂ ਈਰਖਾਲੂ ਭਾਵਨਾ ਨਹੀਂ ਸੀ। ਉਹ ਤਾਂ ਗੁਰੂ ਆਸ਼ੇ ਅਨੁਸਾਰ ਸਰਬੱਤ ਦਾ ਭਲਾ ਲੋਚਦੇ ਸਨ। ਪਰ ਜਿਸ ਤਰ੍ਹਾਂ ਸੱਪ ਡੰਗ ਮਾਰਨ ਤੋਂ ਨਹੀਂ ਟਲਦਾ, ਕੁੱਤਾ ਕਦੇ ਰੱਜਦਾ ਨਹੀਂ (ਭਾਈ ਗੁਰਦਾਸ ਜੀ ਦੇ ਬਚਨ ਹਨ, 'ਕੁੱਤਾ ਰਾਜ ਬਹਾਲੀਏ ਮੁੜ ਚੱਕੀ ਚੱਟੇ', ਨਿੰਦਕ ਨਿੰਦਿਆ ਕਰਨ ਤੋਂ ਨਹੀਂ ਹਟ ਸਕਦਾ, ਚੁਗਲਖੋਰ ਚੁਗਲੀ ਕਰਨ ਤੋਂ ਬਾਜ ਨਹੀਂ ਆਉਂਦਾ, ਚੋਰ ਦਾ ਸੁਭਾਅ ਚੋਰੀ ਕਰਨ ਵਾਲਾ ਬਣ ਜਾਂਦਾ ਹੈ ਅਤੇ ਠੱਗ ਠੱਗੀ ਮਾਰਨ ਵਗੈਰ ਨਹੀਂ ਰਹਿ ਸਕਦਾ। ਇਸ ਤਰ੍ਹਾਂ ਕਾਜੀਆਂ, ਮੌਲਾਣਿਆਂ ਅਤੇ ਸਿੱਖਾਂ ਦੇ ਦੁਸ਼ਮਣ ਮੰਨੇ ਜਾਂਦੇ ਹਰਿਭਗਤ ਨਿਰੰਜਨੀਆਂ, ਸਰਨਦਾਸ

ਹੰਡਾਲੀਆ, ਰਾਮਾਂ ਰੰਧਾਵਾ, ਕਰਮਾਂ ਆਦਿ ਚੌਧਰੀਆਂ ਨੇ ਭਾਈ ਸਾਹਿਬ ਦੇ ਵਿਰੁੱਧ ਹਕੂਮਤ ਦੇ ਐਸੇ ਕੰਨ ਭਰੇ ਕਿ ਜ਼ਕਰੀਆ ਖਾਂ ਭਾਈ ਮਨੀ ਸਿੰਘ ਨੂੰ ਖ਼ਤਮ ਕਰਨ 'ਤੇ ਤੁਲ ਗਿਆ।

## 1.13 ਭਾਈ ਮਨੀ ਸਿੰਘ ਦੀ ਲਾਸਾਨੀ ਸ਼ਹੀਦੀ

ਸ਼ਹੀਦੀ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਭਾਵ ਹੈ ਸੱਚ 'ਤੇ ਸਹੀ ਪਾਉਣਾ, ਸੱਚੀ ਗਵਾਹੀ ਦੇਣਾ ਅਰਥਾਤ ਸੱਚ ਦੀ ਖ਼ਾਤਰ ਸਭ ਕੁਝ ਤਿਆਗ ਕੇ ਆਪਾ ਵਾਰ ਦੇਣਾ। ਮਹਾਨ ਕੋਸ਼ ਵਿੱਚ ਭਾਈ ਕਾਨ੍ਹ ਸਿੰਘ ਨਾਭਾ ਨੇ ਸ਼ਹਾਦਤ ਦਾ ਅਰਥ ਸੱਚੀ ਗਵਾਹੀ ਅਤੇ ਧਰਮ ਯੁੱਧ ਵਿੱਚ ਮੌਤ ਲਿਖਿਆ ਹੈ। ਅਸਲ ਵਿੱਚ ਸ਼ਹਾਦਤ ਅੱਤਿਆਚਾਰ ਵਿਰੁੱਧ ਸੱਤਿਆਚਾਰ ਦਾ ਨਾਂ ਹੈ। ਇਹ ਸੱਤਿਆਚਾਰ ਨਿਰਭੈਤਾ, ਨਿਰਵੈਰਤਾ, ਨਿਆਂ ਅਤੇ ਨਿਰਬਾਣ ਪਦ ਦਾ ਪ੍ਰਤੀਕ ਹੈ। ਸੰਸਾਰ ਅੰਦਰ ਮਰਨਾ ਕੋਈ ਨਹੀਂ ਲੋਚਦਾ। ਸਿੱਧ ਅਤੇ ਯੋਗੀ ਲੋਕਾਂ ਨੇ ਜੀਵਨ ਲੰਬਾ ਕਰਨ ਦੇ ਬਹੁਤ ਉਪਰਾਲੇ ਕੀਤੇ। ਅੱਜ ਕਲ੍ਹ ਵਿਗਿਆਨੀ ਵੀ ਐਸੀਆਂ ਦਵਾਈਆਂ ਦੀ ਖੋਜ ਵਿੱਚ ਲੱਗੇ ਹੋਏ ਹਨ ਕਿ ਬੰਦੇ ਦੀ ਉਮਰ ਬਹੁਤ ਲੰਬੀ ਹੋ ਜਾਵੇ। ਬੰਦਾ ਰਾਜ ਭਾਗ, ਪਰਵਾਰ ਤੇ ਧਨ ਤਾਂ ਛੱਡਣ ਨੂੰ ਤਿਆਰ ਹੋ ਜਾਂਦਾ ਹੈ ਪਰ ਤਨ ਦਾ ਤਿਆਗ ਖਾਸ ਕਰਕੇ ਧਰਮ, ਕੌਮ ਜਾਂ ਦੇਸ਼ ਦੀ ਖ਼ਾਤਰ ਕੋਈ ਵਿਰਲਾ ਹੀ ਬਿਬੇਕੀ ਅਣਖੀ ਤੇ ਰੱਬੀ ਰੰਗ ਵਿੱਚ ਰੰਗਿਆ ਹੋਇਆ ਕਰ ਸਕਦਾ ਹੈ।

ਕੁਰਾਨ ਅੰਦਰ ਸ਼ਹੀਦੀ ਨੂੰ ਸਾਖਸ਼ੀ ਆਖਿਆ ਜਾਂਦਾ ਹੈ। ਕਲਾਂਤਰ ਵਿੱਚ ਸ਼ਹੀਦੀ ਨੂੰ ਕੁਰਬਾਨੀ ਜਾਂ ਬਲੀਦਾਨ ਅੰਕਿਤ ਕੀਤਾ ਹੈ। ਹਦੀਸਾਂ ਵਿੱਚ ਸ਼ਹੀਦ ਉਸ ਵਿਅਕਤੀ ਨੂੰ ਲਿਖਿਆ ਹੈ ਜੋ ਇਸਲਾਮ ਧਰਮ ਦੇ ਪ੍ਰਸਾਰ ਲਈ ਕਾਫਰਾਂ ਵਿਰੁੱਧ ਲੜਦਾ ਹੋਇਆ ਮਾਰਿਆ ਜਾਂਦਾ ਹੈ। ਇਸਲਾਮ ਦੇ ਅਸੂਲਾਂ ਮੁਤਾਬਕ ਭਲੇ ਕੰਮ ਲਈ ਸ਼ਹੀਦ ਹੋਣ ਵਾਲੇ ਵਿਅਕਤੀ ਲਈ ਬਹਿਸ਼ਤ ਦੇ ਦਰਵਾਜ਼ੇ ਖੁਲ੍ਹ ਜਾਂਦੇ ਹਨ। ਉਸ ਮਰਨ ਵਾਲੇ ਬੰਦੇ ਦੇ ਕਰਮਾਂ ਦਾ ਹਿਸਾਬ ਕਿਤਾਬ ਖ਼ਤਮ ਹੋ ਜਾਂਦਾ ਹੈ ਅਤੇ ਉਸ ਨੂੰ ਕਬਰ ਵਿੱਚ ਦਫਨਾਉਣ ਤੋਂ ਪਹਿਲਾਂ ਨਹਾਇਆ ਵੀ ਨਹੀਂ ਜਾਂਦਾ ਕਿਉਂਕਿ ਉਹ ਚੰਗੇ ਕੰਮ ਲਈ ਬਲੀਦਾਨ ਦੇ ਕੇ ਪਵਿੱਤਰ ਹੋ ਚੁੱਕਿਆ ਹੁੰਦਾ ਹੈ। ਇੰਝ ਖੁਦਾ ਦੀ ਰਜ਼ਾ ਵਿੱਚ ਚਲਦਿਆਂ ਅਨੇਕਾਂ ਹੀ ਮੁਸਲਮਾਨ ਫ਼ਕੀਰ ਅਤੇ ਸੂਫ਼ੀ ਸੰਤ ਸੱਚ 'ਤੇ ਪਹਿਰਾ ਦਿੰਦਿਆਂ ਸ਼ਹੀਦ ਹੋਏ ਹਨ। ਇਸਲਾਮ ਵਾਲੇ ਹੁਸੈਨ ਨੂੰ ਮਹਾਨ ਸ਼ਹੀਦ ਮੰਨਦੇ ਹਨ।

ਈਸਾਈ ਧਰਮ ਅੰਦਰ ਸ਼ਹੀਦੀ ਪ੍ਰੰਪਰਾ ਜੀਸਸ ਕਰਾਈਸਟ ਤੋਂ ਆਰੰਭ ਹੋਈ। ਉਸ ਦੇ ਪੈਰੋਕਾਰ ਸ਼ਹੀਦੀ ਨੂੰ ਮਾਣ, ਫ਼ਖ਼ਰ ਅਤੇ ਬੰਦੇ ਦੀ ਉੱਚੀ ਅਵਸਥਾ ਵਾਲ਼ੀ ਗੱਲ ਆਖਦੇ ਹਨ। ਅੰਗਰੇਜ਼ੀ ਦੀ ਕਹਾਵਤ ਹੈ:

The blood of the martyr is the seed of the church

ਭਾਵ ਸ਼ਹੀਦ ਦਾ ਖ਼ੂਨ ਧਰਮ ਦਾ ਬੀਜ ਹੈ ਜੋ ਸਚਾਈ ਨੂੰ ਪ੍ਰਗਟਾਉਂਦਾ ਅਤੇ ਪ੍ਰਫੁੱਲਤ ਕਰਦਾ ਹੈ।

ਯਹੂਦੀ ਮੱਤ ਅੰਦਰ ਸ਼ਹੀਦੀ ਦਾ ਸੰਕਲਪ ਕਸ਼ਟ ਅਤੇ ਜਬਰ ਸਬਰ ਨਾਲ਼ ਸਹਾਰਨ ਤੱਕ ਹੀ ਸੀਮਤ ਹੈ। ਬੁੱਧ ਧਰਮ 'ਅਹਿੰਸਾ ਪਰਮੋ ਧਰਮ' ਦੇ ਅਸੂਲ ਮੁਤਾਬਕ ਤਸ਼ੱਦਦ ਨੂੰ ਪ੍ਰਵਾਨ ਨਹੀਂ ਕਰਦਾ। ਹਿੰਦੂ ਮੱਤ ਵਾਲੇ ਵੀ ਆਪਣੇ ਆਪ ਨੂੰ ਭਾਵੇਂ ਅਹਿੰਸਾਵਾਦੀ ਕਹਿਲਾਉਂਦੇ ਹਨ ਅਤੇ ਮਨੁੱਖੀ ਸ਼ਹਾਦਤ ਨੂੰ ਸਹੀ ਨਹੀਂ ਮੰਨਦੇ ਪਰ ਦੇਵੀ ਦੇਵਤਿਆਂ ਤੋਂ ਆਪਣੇ ਕੰਮ-ਕਾਜ ਸਿੱਧ ਕਰਾਉਣ ਲਈ ਅਤੇ ਉਨ੍ਹਾਂ ਨੂੰ ਖੁਸ਼ ਕਰਨ ਲਈ ਜਾਨਵਰਾਂ ਦੀ ਕੁਰਬਾਨੀ ਨੂੰ ਠੀਕ ਮੰਨਦੇ ਹਨ।

ਸਿੱਖੀ ਅੰਦਰ ਸ਼ਹੀਦੀ ਦਾ ਸੰਕਪਲ ਬਿਲਕੁਲ ਨਿਰਾਲਾ, ਮਤਵਾਲਾ ਅਤੇ ਵਲਵਲੇ ਭਰਪੂਰ ਹੈ। ਸਤਿਗੁਰਾਂ ਨੇ ਸਿੱਖ ਨੂੰ ਰੱਬੀ ਪਿਆਰ ਦਾ ਮੁਜੱਸਮਾ ਧਾਰਨ ਕਰ ਕੇ, ਰੱਬੀ ਰਜ਼ਾ ਵਿੱਚ ਰਹਿੰਦਿਆਂ ਮਨੁੱਖੀ ਪਿਆਰ, ਸਤਿਕਾਰ ਅਤੇ ਪਰਉਪਕਾਰ ਕਰਨਾ ਸਿਖਾਇਆ ਹੈ। ਗੁਰ ਸਿੱਖ ਦਾ ਜੀਵਨ ਫਲਸਫ਼ਾ ਹੈ 'ਗਰੀਬ ਦੀ ਰੱਖਿਆ ਤੇ ਜਰਵਾਣੇ ਦੀ ਭੱਖਿਆ'। ਸਿੱਖ ਨੂੰ ਸਤਿਗੁਰਾਂ ਦਾ ਉਪਦੇਸ਼ ਹੈ ਕਿ ਜ਼ਰ, ਜ਼ੋਰੂ ਤੇ ਜ਼ਮੀਨ ਦੀ ਖ਼ਾਤਰ ਕਿਸੇ 'ਤੇ ਚੜ੍ਹ ਕੇ ਨਹੀਂ ਜਾਣਾ ਪਰ ਜੇ ਕੋਈ ਚੜ੍ਹ ਕੇ ਆਉਂਦਾ ਹੈ ਅਤੇ ਅਣਖ ਨੂੰ ਵੰਗਾਰਦਾ ਹੈ ਤਾਂ ਸ਼ਸਤਰ ਚੁੱਕ ਉਸ ਦੇ ਦੰਦ ਖੱਟੇ ਕਰ ਕੇ ਵਾਪਸ ਮੋੜਨਾ ਹੈ। ਸਿੱਖ ਹਮੇਸ਼ਾ ਸੁਤੰਤਰ ਵਿਚਰੇ ਅਤੇ ਗੁਲਾਮੀ ਦੀਆਂ ਫਾਹੀਆਂ ਗਲ਼ੋਂ ਲਾਹੁਣ ਲਈ ਮਰ ਮਿਟੇ। ਦੇਸ਼, ਕੌਮ ਅਤੇ ਧਰਮ 'ਤੇ ਪਈ ਭੀੜ ਦੇਖ ਸਿਰ 'ਤੇ ਕੱਫਨ ਬੰਨ੍ਹ ਤੁਰੇ। ਗੁਰਬਾਣੀ ਦੀਆਂ ਤੁਕਾਂ ਰਾਹੀਂ ਬਾਰ-ਬਾਰ ਨਸੀਹਤ ਦਿੱਤੀ ਹੈ:

*ਜੇ ਜੀਵੈ ਪਤ ਲਥੀ ਜਾਇ॥ ਸਭ ਹਰਾਮ ਜੇਤਾ ਕਿਛੁ ਖਾਇ॥*
*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ (1102)*
*ਜੋ ਜੀਵਨ ਮਰਨਾ ਜਾਨੈ। ਸੋ ਪੰਚ ਸੈਲ ਸੁਖ ਮਾਨੈ॥(655)*

ਭਾਈ ਗੁਰਦਾਸ ਜੀ ਨੇ ਤੀਜੀ ਵਾਰ ਪਉੜੀ ਅਠ੍ਹਾਰਵੀਂ ਵਿੱਚ ਸ਼ਹੀਦ ਦੀ ਪਰਿਭਾਸ਼ਾ ਬਹੁਤ ਹੀ ਵਿਲੱਖਣਤ ਰੂਪ ਵਿੱਚ ਕੀਤੀ ਹੈ। ਉਹ ਲਿਖਦੇ ਹਨ:

*ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।*
*ਸਾਬਰੁ ਸਿਦਕ ਸਹੀਦੁ ਭਰਮ ਭਉ ਖੋਵਣਾ।*

ਭਾਵ ਗੁਰੂ ਦਾ ਸਿੱਖ ਬਣਨਾ ਕੋਈ ਗੱਲਾਂ ਬਾਤਾਂ ਦੀ ਖੇਡ੍ਹ ਨਹੀਂ ਹੈ। ਗੁਰੂ ਦੀ ਸੇਵਾ ਮਨ ਮਾਰਕੇ ਕਰਨੀ ਪੈਂਦੀ ਹੈ। ਸ਼ਹੀਦ ਉਹ ਸਿੱਖ ਹੀ ਹੋ ਸਕਦਾ ਹੈ ਜਿਸ

ਅੰਦਰ ਸਬਰ, ਸੰਤੋਖ ਅਤੇ ਸਹਿਜ ਹੋਵੇ, ਭਾਵ ਕਿਸੇ ਵੀ ਦੁਨਿਆਵੀ ਪਦਾਰਥ ਦੀ ਤਾਂਘ ਨਾ ਹੋਵੇ, ਸਿਦਕ ਅਰਥਾਤ ਗੁਰੂ ਦੇ ਬਚਨਾਂ ਤੇ ਭਰੋਸਾ ਰੱਖੇ, ਭਰਮ 'ਚ ਨਾ ਪਵੇ ਕਿ ਮੈਂ ਮਰਾਂ ਕਿ ਨਾ ਮਰਾਂ ਅਤੇ ਉਸ ਦੇ ਮਨ ਅੰਦਰ ਮੌਤ ਦਾ ਭੈਅ ਬਿਲਕੁਲ ਨਾ ਹੋਵੇ।

ਭਾਈ ਮਨੀ ਸਿੰਘ ਜੀ ਗੁਰੂ ਦੇ ਅਤਿਅੰਤ ਪਿਆਰੇ, ਦੁਲਾਰੇ, ਅਣਖੀ, ਗੈਰਤ ਵਾਲੇ ਨਿਰਭੈ ਸੂਰੇ ਸਨ। ਉਹ ਅੱਤ ਦੇ ਦੂਰ-ਦਰਸ਼ੀ, ਗਹਿਰ-ਗੰਭੀਰ ਸੋਚਣੀ ਦੇ ਮਾਲਕ ਅਤੇ ਇੱਕ ਅਦੁੱਤੀ ਸਖਸ਼ੀਅਤ ਸਨ। ਉਹ ਨਾਮ ਰਸ ਅਤੇ ਗੁਰੂ ਜਸ ਨਾਲ ਰੰਗੇ ਹੋਏ ਰਾਜ ਜੋਗ ਵਾਲ਼ੀ ਸਹਿਜ ਅਵਸਥਾ ਵਿੱਚ ਪਹੁੰਚੇ ਹੋਏ ਸਨ। ਉਹ ਮਾਨੋ ਅਰਸ਼ ਤੋਂ ਫਰਸ਼ 'ਤੇ ਕੁਦਰਤੀ ਨੂਰ ਅਤੇ ਦਸਤੂਰ ਵਾਲੇ ਪੰਥ ਦੇ ਪਹਿਰੇਦਾਰ ਵਜੋਂ ਆਏ ਸਨ ਤੇ ਗੁਰਬਾਣੀ ਦੇ ਇਨ੍ਹਾਂ ਸ਼ਬਦਾਂ 'ਤੇ ਪੂਰੇ ਉਤਰਨ ਵਾਲ਼ੇ ਖਾਲਸੇ ਸਨ:

*ਸੂਰਬੀਰ ਧੀਰਜ ਮਤਿ ਪੂਰਾ॥*
*ਸਹਿਜ ਸਮਾਧਿ ਧੁਨਿ ਗਹਿਰ ਗੰਭੀਰਾ॥ (890-91)*

ਭਾਈ ਸਾਹਿਬ ਅਤੇ ਇਨ੍ਹਾਂ ਨਾਲ਼ ਗ੍ਰਿਫਤਾਰ ਕੀਤੇ ਸਿੰਘਾਂ, ਸਿੰਘਣੀਆਂ, ਬੱਚਿਆਂ ਅਤੇ ਬੁੱਢਿਆਂ ਨੂੰ ਜੇਲ੍ਹ ਵਿੱਚ ਹਰ ਰੋਜ਼ ਤਰ੍ਹਾਂ ਤਰ੍ਹਾਂ ਦੇ ਤਸੀਹੇ ਦਿੱਤੇ ਜਾਂਦੇ ਸਨ। ਪਰ ਗੁਰੂ ਆਸਰੇ ਇਹ ਤਸ਼ੱਦਦ ਸਹਾਰਦੇ ਬੜੇ ਸ਼ਾਂਤ ਚਿੱਤ ਰਹਿ ਕੇ ਗੁਰਬਾਣੀ ਦਾ ਜਾਪ ਕਰਦੇ, ਕੀਰਤਨ ਕਰਦੇ ਅਤੇ ਕਥਾ ਵਾਰਤਾ ਸੁਣਾ ਕੇ ਸਭ ਨੂੰ ਹੌਸਲਾ ਦਿੰਦੇ ਕਿ ਗੁਰੂ ਦੇ ਭਾਣੇ ਨੂੰ ਮਿੱਠਾ ਕਰ ਕੇ ਮੰਨੋ। ਤੱਕੋ ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ, ਦਸ਼ਮੇਸ਼ ਪਿਤਾ ਦੇ ਲਾਡਲਿਆਂ, ਸਿੰਘਾਂ ਅਤੇ ਸਿੰਘਣੀਆਂ ਵੱਲ ਜਿਨ੍ਹਾਂ ਗੁਰੂ ਦੇ ਬਚਨਾਂ 'ਤੇ ਫੁੱਲ ਚੜ੍ਹਾਉਂਦਿਆਂ ਤਨਾਂ ਉੱਪਰ ਅਕਹਿ ਅਤੇ ਅਸਹਿ ਕਸ਼ਟ ਸਹਾਰੇ ਅਤੇ ਮੁੱਖੋਂ ਸੀਅ ਨਹੀਂ ਸੀ ਆਖੀ। ਇੰਵ 90 ਸਾਲ ਦੀ ਆਯੂ ਵਿੱਚ ਵੀ ਭਾਈ ਮਨੀ ਸਿੰਘ ਜੀ ਬੜੀ ਚੜ੍ਹਦੀ ਕਲਾ ਵਿੱਚ ਸਨ। ਸੇਵਾ ਸਿੰਘ ਸ਼ਹੀਦ ਬਿਲਾਸ ਵਿੱਚ ਲਿਖਦੇ ਹਨ:

*ਬੰਦੀ ਖਾਨੇ ਮਨੀ ਸਿੰਘ, ਕਥਾ ਸੁਣਾਵੇ ਨਿੱਤ।*
*ਹੋਣੀ ਵਰਤੈ ਸਭਸ ਪੈ, ਕੋਇ ਨਹਿ ਇਸ ਕਾ ਮਿੱਤ (196)*
*ਮਨੀ ਸਿੰਘ ਨਿਰਭਉ ਸੀ, ਭੈ ਨਾ ਮਨ ਮਹਿ ਕਾਇ॥*
*ਬਾਣੀ ਪੜ੍ਹੈ ਸੇਵਾ ਕਰੈ, ਹੀਏ ਹਰਖ ਬਢਾਇ। (184)*

ਜ਼ਕਰੀਆ ਖਾਂ ਮੁਲਾਣਿਆਂ ਅਤੇ ਕਾਜੀਆਂ ਪਾਸੋਂ ਇਹ ਗੱਲਾਂ ਸੁਣ ਕੇ ਬੜਾ ਸੜ ਬਲ ਰਿਹਾ ਸੀ ਕਿ ਇਹ ਸਿੱਖੜੇ ਕਸ਼ਟ ਦੇਣ ਦੇ ਬਾਵਜੂਦ ਵੀ ਬਾਜ ਨਹੀਂ ਆ ਰਹੇ। ਹਰ ਰੋਜ਼ ਸੁਭਾ ਸ਼ਾਮ ਆਪਣੇ ਗੁਰੂ ਪੀਰ ਦੇ ਫ਼ਤਹਿ ਦੇ ਜੈਕਾਰੇ ਗੁੰਜਾ ਰਹੇ

ਹਨ। ਆਖੀਰ ਅੱਕ ਥੱਕ ਕੇ ਇਸ ਨੇ ਅੰਤਮ ਫੈਸਲੇ ਲਈ ਕਚਹਿਰੀ ਲਗਾਈ। ਭਾਈ ਮਨੀ ਸਿੰਘ ਜੀ ਅਤੇ ਸਿੰਘਾਂ ਨੂੰ ਆਪਣਾ ਹਕਾਰਾ ਭੇਜ ਕੇ ਸਾਮ੍ਹਣੇ ਪੇਸ਼ ਕਰਨ ਲਈ ਆਖਿਆ। ਇਹ ਸਿੰਘ ਵਾਹਿਗੁਰੂ ਜੀ ਕੀ ਫ਼ਤਹਿ ਗਜਾਉਂਦੇ ਅਤੇ ਬਾਣੀ ਪੜ੍ਹਦੇ ਕਚਹਿਰੀ ਵਿੱਚ ਪਹੁੰਚ ਗਏ। ਜਦੋਂ ਮਹਾਂ ਹੰਕਾਰੀ, ਵਿਕਾਰੀ, ਮੰਦ ਮੱਤ ਅਤੇ ਅੱਤ ਜ਼ਹਿਰੀ ਖਾਨ ਦੇ ਅੱਗੇ ਪੇਸ਼ ਕੀਤੇ ਤਾਂ ਉਹ ਭਾਈ ਮਨੀ ਸਿੰਘ ਨੂੰ ਬੜੇ ਮੰਦੇ ਸ਼ਬਦ ਬੋਲਿਆ ਅਤੇ ਆਖਿਆ, "ਮੁਸਲਮਾਨ ਬਣ ਜਾ ਨਹੀਂ ਤਾਂ ਮੌਤ ਤਿਆਰ ਹੈ"। ਭਾਈ ਸਾਹਿਬ ਨੇ ਆਖਿਆ, "ਖਾਨ ਜੀ! ਕੀ ਮੁਸਲਮਾਨ ਬਣਿਆਂ ਮੌਤ ਨਹੀਂ ਆਉਂਦੀ? ਅਸੀਂ ਤਾਂ ਰੱਬ ਦੇ ਬੰਦੇ ਹਾਂ ਅਤੇ ਆਪਣਾ ਧਰਮ ਕਰਮ ਕਦੇ ਨਹੀਂ ਤਿਆਗਾਂਗੇ"। ਅੱਗੋਂ ਖ਼ਾਨ ਬੋਲਿਆ, "ਕੀ ਮੈਂ ਵੀ ਰੱਬ ਦਾ ਬੰਦਾ ਨਹੀਂ ? ਭਾਈ ਸਾਹਿਬ ਕਹਿੰਦੇ, "ਹੈ ਤਾਂ ਤੂੰ ਵੀ ਰੱਬ ਦਾ ਬੰਦਾ। ਜੇਕਰ ਤੂੰ ਆਪਣੇ ਆਪ ਨੂੰ ਰੱਬ ਦਾ ਬੰਦਾ ਮੰਨਦਾ ਹੈਂ ਤਾਂ ਬੰਦਿਆਂ (ਮੁਸਲਮਾਨਾਂ) ਵਰਗੇ ਕੰਮ ਕਰ। ਸੱਚ ਝੂਠ ਦੀ ਪਰਖ ਕਰ। ਹਰ ਇੱਕ ਇਨਸਾਨ ਨੂੰ ਆਪਣੇ ਬਰਾਬਰ ਸਮਝ ਅਤੇ ਧੱਕਾ ਕਰਨ ਦੀ ਬਜਾਏ ਇਨਸਾਫ ਕਰ"। ਸਾਡੇ ਪਾਤਸ਼ਾਹ ਦੇ ਬਚਨ ਹਨ, 'ਮੁਸਲਮਾਨ ਮੋਮ ਦਿਲ ਹੋਵੇ'। ਜੇਕਰ ਤੂੰ ਮਿਥ ਲਿਆ ਹੈ ਕਿ ਇਨ੍ਹਾਂ ਨੂੰ ਮਾਰ ਮੁਕਾਉਣਾ ਹੈ ਤਾਂ ਅਸੀਂ ਵੀ ਦਿਲ 'ਚ ਧਾਰਨ ਕਰ ਲਿਆ ਹੈ ਕਿ ਆਪਣੀਆਂ ਜਾਨਾਂ ਵਾਰ ਕੇ ਕਦੋਂ ਨਿਰੰਕਾਰੀ ਪਾਤਸ਼ਾਹ ਦੇ ਦਰਸ਼ਨ ਕਰੀਏ ਜੋ ਮਹਾਂ ਉਪਕਾਰੀ ਹੈ।ਤੂੰ ਇਸਲਾਮ ਕਬੂਲ ਕਰਾਉਣ ਦੀ ਗੱਲ ਕਰਦਾ ਹੈਂ ਪਰ ਸਾਡੇ ਮੱਤ ਦੀ ਰੀਤ ਹੈ:

*ਧਰਮ ਨਾ ਤਜੇ ਹੈਂ ਕਬੀ ਤੁਰਕ ਨਾ ਬਨੇਗੇ।*
*ਹਮ ਸੀਸ ਨਿਜ ਦੇ ਹੈਂ ਜੋ ਵੱਡਿਆਂ ਨੇ ਕੀਯਾ ਹੈ।*

ਪਰ ਜਿਵੇਂ ਪੱਥਰ 'ਤੇ ਪਾਣੀ ਦਾ ਕੋਈ ਅਸਰ ਨਹੀਂ ਹੁੰਦਾ ਤਿਵੇਂ ਪੱਥਰ ਦਿਲ, ਜਾਂਗਲੀ ਸੁਭਾਅ ਅਤੇ ਪਾਪੀ 'ਤੇ ਚੰਗੀ ਨਸੀਹਤ ਦਾ ਕੋਈ ਅਸਰ ਨਹੀਂ ਹੁੰਦਾ। ਜਕਰੀਆ ਖਾਂ ਨੇ ਗੁੱਸੇ ਵਿੱਚ ਆ ਕੇ ਕਾਜ਼ੀ ਅਬਦੁਲ ਰਜ਼ਾਕ ਨੂੰ ਬੁਲਾਇਆ ਅਤੇ ਭਾਈ ਮਨੀ ਸਿੰਘ ਤੇ ਨਾਲ ਦੇ ਸਿੰਘਾਂ ਨੂੰ ਮੌਤ ਦੀ ਸਜ਼ਾ ਸੁਣਾਉਣ ਲਈ ਹੁਕਮ ਕੀਤਾ। ਇਹ ਕਾਜ਼ੀ ਜੋ ਚਾਰ ਟਕਿਆਂ ਲਈ ਲਾਹੌਰ ਵਿਚਲੇ ਸੂਬੇਦਾਰ ਦੇ ਦਰਬਾਰ ਦਾ ਨੌਕਰ ਸੀ ਅਤੇ ਉਸ ਦਾ ਝੋਲੀ ਚੁੱਕ ਸੀ ਨੇ ਲਾਲ ਕਿਤਾਬ ਖੋਲ੍ਹੀ ਅਤੇ ਫ਼ਤਵਾ ਦਿੱਤਾ ਕਿ ਭਾਈ ਮਨੀ ਸਿੰਘ ਦਾ ਬੰਦ ਬੰਦ ਕੱਟ ਕੇ ਮਾਰਿਆ ਜਾਵੇ। ਭਾਈ ਗੁਲਜ਼ਾਰ ਸਿੰਘ ਦੀ ਪੁੱਠੀ ਖੱਲ ਉਤਾਰ ਕੇ ਦੂਜੇ ਸਿੱਖਾਂ ਨਾਲ ਫ਼ਾਂਸੀ ਦੇ ਫੰਦੇ 'ਤੇ ਚਾੜ੍ਹ ਮਾਰਿਆ ਜਾਵੇ, ਆਦਿ।

ਇਸ ਫ਼ਤਵੇਂ ਦੀ ਖ਼ਬਰ ਸਾਰੇ ਸ਼ਹਿਰ ਵਿੱਚ ਅੱਗ ਲੱਗਣ ਦੀ ਤਰ੍ਹਾਂ ਫੈਲ ਗਈ। ਪ੍ਰਾਚੀਨ ਪੰਥ ਪ੍ਰਕਾਸ਼ 'ਚ ਭਾਈ ਰਤਨ ਸਿੰਘ ਭੰਗੂ ਕਥਨ ਕਰਦੇ ਹਨ:

*ਖਾਨ ਕਹਯੋ ਹੋਹੁ ਮੁਸਲਮਾਨ । ਤਬ ਛੋਡੇਂਗੇ ਤੁਮਾਰੀ ਜਾਨ ।*
*ਸਿੰਘਨ ਕਹਯੋ ਹਮ ਸਿਦਕ ਨਾ ਹਾਰੈਂ। ਕਈ ਜਨਮ ਪਰ ਸਿਦਕ ਸੁ ਗਾਰੈਂ।*
*ਤਬ ਕਾਜੀ ਨੇ ਜਿਮ ਹੀ ਕਹਯੋ। ਤਿਵੇਂ ਮੁਫਤੀ ਨੇ ਫਤਵਾ ਦਯੋ।*
*ਬੰਦ ਬੰਦ ਜਦੋਂ ਸਿੰਘ ਮਨੀ ਕਰਾਵੋ। ਇਮ ਕਰ ਰਹੀਅਤ ਜਗਤ ਦਿਖਾਵੋ।*

ਹਾੜ ਸੁਦੀ ਪੰਚਮੀ ਸੰਮਤ 1791 ((14 ਜੂਨ 1734) ਨੂੰ ਭਾਈ ਸਾਹਿਬ ਅਤੇ ਸਿੰਘਾਂ ਨੂੰ ਸ਼ਹੀਦ ਕਰਨ ਲਈ ਨਖਾਸ ਮੰਡੀ ਚੌਕ ਜੋ ਲਾਹੌਰ ਦੇ ਮਸਤੀ ਦਰਵਾਜੇ (ਮਸਜਦੀ ਦਰਵਾਜੇ) ਕੋਲ ਹੈ ਜਿਸ ਨੂੰ ਅੱਜ ਕਲ੍ਹ ਅਲੀ ਪਾਰਕ ਕਹਿੰਦੇ ਹਨ, ਵਿੱਚ ਲਿਆਂਦਾ ਗਿਆ। ਇਹ ਸਿੰਘ ਅਕਾਲ ਅਕਾਲ ਗਜਾਉਂਦੇ, ਬਾਣੀ ਪੜ੍ਹਦੇ ਭੈ ਰਹਿਤ ਹੋ ਚੜ੍ਹਦੀ ਕਲਾ ਵਿੱਚ ਪਹੁੰਚੇ। ਇਨ੍ਹਾਂ ਦੇ ਮਨਾਂ ਅੰਦਰ ਗੁਰਬਾਣੀ ਦੇ ਇਹ ਸ਼ਬਦ ਗੂੰਜ ਰਹੇ ਸਨ:

*ਜਿਸ ਕੇ ਸਿਰ ਊਪਰਿ ਤੂ ਸੁਆਮੀ ਸੋ ਦੁਖੁ ਕੈਸਾ ਪਾਵੈ॥*
*ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ॥ (749)*

ਗੁਰ ਸਿੱਖਾਂ ਦੇ ਮਨ ਵਿੱਚ ਇਸ ਫ਼ਤਵੇ ਪ੍ਰਤੀ ਭਾਰੀ ਰੋਸ ਸੀ ਪਰ ਸ਼ਹਿਰ ਦੀ ਪਰਜਾ ਇਸ ਨੂੰ ਤਮਾਸ਼ਾ ਸਮਝ ਕੇ ਦੇਖਣ ਆਈ। ਗੁਰ ਬਿਲਾਸ ਪਾਤਸ਼ਾਹੀ 10 ਦਾ ਕਰਤਾ ਭਾਈ ਕੁਇਰ ਸਿੰਘ ਵੀ ਨਖਾਸ ਚੌਕ ਵਿੱਚ ਇਸ ਲਈ ਪਹੁੰਚੇ ਕਿ ਸ਼ਹੀਦੀ ਦੇ ਇਸ ਸਾਕੇ ਨੂੰ ਠੀਕ ਢੰਗ ਨਾਲ ਲਿਖਿਆ ਜਾ ਸਕੇ। ਉਹ ਲਿਖਦੇ ਹਨ :

*ਸੰਮਤ ਸਤ੍ਰਹ ਸਹਿਸ ਇਕਾਵਨ। ਮਾਸ ਅਖਾਰ ਸ਼ੁਕਲ ਬਰ ਪਾਵਨ।*
*ਦਹੈ ਬੀਚ ਤੁਰਕਨ ਕੋ ਮੇਲਾ। ਤਬ ਹੀ ਮਿਰਤ ਗੁਰੂ ਸੰਗ ਚੇਲਾ।*
*(ਗੁਰ ਬਿਲਾਸ ਪਾਤਸ਼ਾਹੀ 10, ਪੰਨਾ 219)*

ਕਾਜੀ ਆਇਆ ਅਤੇ ਉੱਚੀ ਆਵਾਜ਼ ਵਿਚ ਬੋਲਿਆ, "ਮਨੀ ਸਿੰਘ! ਅਜੇ ਵੀ ਇਸਲਾਮ ਕਬੂਲ ਕਰ ਲੈ ਨਹੀਂ ਤਾਂ ਜਲਾਦ ਤੇਰਾ ਬੰਦ ਬੰਦ ਕੱਟਣ ਲਈ ਹਥਿਆਰ ਤਿੱਖੇ ਕਰੀ ਬੈਠਾ ਹੈ"। ਭਾਈ ਸਾਹਿਬ ਨੇ ਬੜੀ ਬੁਲੰਦ ਆਵਾਜ਼ ਵਿੱਚ ਕਾਜ਼ੀ ਨੂੰ ਉੱਤਰ ਦਿੱਤਾ ਅਤੇ ਸਮਝਾਇਆ ਕਿ ਗੁਰਬਾਣੀ ਦੇ ਇਹ ਬੋਲ ਹਨ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬ ਹੂੰ ਨ ਛਾਡੈ ਖੇਤ ॥(1105)*
*ਜਿਸ ਮਰਨੇ ਤੇ ਜਗ ਡਰੈ ਮੇਰੇ ਮਨ ਅਨੰਦ॥*
*ਮਰਨੇ ਹੀ ਤੇ ਪਾਈਐ ਪੂਰਨ ਪਰਮਾਨੰਦ॥*

ਹਾੜ ਦਾ ਮਹੀਨਾ ਹੋਣ ਕਰ ਕੇ ਧਰਤੀ ਵੀ ਤੱਤੀ ਸੀ, ਹਵਾ ਵੀ ਤੱਤੀ ਸੀ ਅਤੇ ਪਾਪੀ ਵੀ ਇਹ ਪਾਪ ਕਮਾਉਣ ਲਈ ਤੱਤੇ ਸਨ ਪਰ ਭਾਈ ਮਨੀ ਸਿੰਘ ਜੀ ਸ਼ਾਂਤ ਚਿੱਤ ਹੋ ਕੇ ਆਪਣੇ ਬੰਦ ਬੰਦ ਕਟਾਉਣ ਲਈ ਧਰਤੀ 'ਤੇ ਚੌਂਕੜਾ ਮਾਰੀ ਬੈਠੇ ਸਨ। ਉਨ੍ਹਾਂ ਪਰਮੇਸ਼ਰ ਵੱਲ ਧਿਆਨ ਧਰ ਸੁਖਮਨੀ ਸਾਹਿਬ ਦਾ ਪਾਠ ਆਰੰਭ ਕਰ ਦਿੱਤਾ ਅਤੇ ਜ਼ਲਾਦ ਨੂੰ ਆਪਣਾ ਕੰਮ ਕਰਨ ਲਈ ਇਸ਼ਾਰਾ ਕੀਤਾ। ਇਤਿਹਾਸਕ ਤੱਥ ਦਰਸਾਉਂਦੇ ਹਨ ਕਿ ਜ਼ਲਾਦ ਜਦੋਂ ਭਾਈ ਸਾਹਿਬ ਦੇ ਹੱਥ ਦਾ ਗੁੱਟ ਵੱਢਣ ਲੱਗਿਆ ਤਾਂ ਉਨ੍ਹਾਂ ਇਸ਼ਾਰੇ ਨਾਲ਼ ਹੱਥ ਦਾ ਪੋਟਾ ਪੋਟਾ ਕੱਟਣ ਲਈ ਸਮਝਾਇਆ ਤਾਂਕਿ ਤੁਹਾਡੇ ਫ਼ਤਵੇ ਦੇ ਬੋਲ ਪੂਰੇ ਹੋ ਜਾਣ। ਉਸ ਬੁੱਚੜ ਜ਼ਲਾਦ ਨੇ ਕੁਝ ਸਮੇਂ ਵਿੱਚ ਹੀ ਭਾਈ ਸਾਹਿਬ ਦੇ ਸਰੀਰ ਦੇ ਡੱਕਰੇ ਕਰ ਦਿੱਤੇ। ਧਰਤੀ 'ਤੇ ਖ਼ੂਨ ਵਹਿ ਤੁਰਿਆ ਇਸ ਦਿਲ ਕੰਬਾਊ ਕਾਰਨਾਮੇ ਨੂੰ ਤੱਕ ਉੱਥੇ ਮੌਜੂਦ ਲੋਕਾਂ ਦੇ ਦੰਦ ਜੁੜ ਗਏ। ਅੱਖਾਂ 'ਚੋਂ ਹੰਝੂ ਵਗਣ ਲੱਗੇ, ਹਿਰਦੇ ਵਲੂੰਧਰੇ ਗਏ, ਸਰੀਰਾਂ ਨੂੰ ਕੰਬਣੀ ਛਿੜ ਗਈ ਅਤੇ ਨੀਵੀਆਂ ਪਾ ਕੇ ਘਰਾਂ ਨੂੰ ਤੁਰ ਗਏ। ਇਸ ਮਹਾਂ ਪਾਪ ਨੂੰ ਤੱਕ ਕੇ ਸ਼ਰਮ ਖਾਂਦਿਆਂ ਸੂਰਜ ਵੀ ਬੱਦਲਾਂ ਉਲ੍ਹੇ ਹੋ ਗਿਆ, ਆਸਮਾਨ 'ਤੇ ਚੜ੍ਹੀ ਗਹਿਰ ਵੀ ਉਸ ਦਾ ਗਮ ਦਰਸਾ ਰਹੀ ਸੀ ਅਤੇ ਸੂਰਮੇ ਦੇ ਸਰੀਰ ਦਾ ਕੱਟਿਆ ਪੁਰਜ਼ਾ ਪੁਰਜ਼ਾ ਤੱਕ ਮਾਨੋ ਧਰਤੀ ਵੀ ਕੀਰਨੇ ਪਾ ਰਹੀ ਸੀ।

ਭਾਈ ਮਨੀ ਸਿੰਘ ਜੀ ਦਾ ਬੰਦ ਬੰਦ ਕੱਟਣ ਉਪਰੰਤ ਜ਼ਲਾਦ ਨੇ ਭਾਈ ਗੁਲਜ਼ਾਰ ਸਿੰਘ ਜੀ ਨੂੰ ਪੁੱਠਿਆਂ ਲਟਕਾ  ਚਮੜੀ ਨੋਚੀ ਅਤੇ ਭਾਈ ਭੂਪਤ ਸਿੰਘ ਦੀਆਂ ਅੱਖਾਂ ਕੱਢ ਕੇ ਇਨ੍ਹਾਂ ਨੂੰ ਦੂਜੇ ਸਿੱਖਾਂ ਨਾਲ ਚਰਖੜੀਆਂ 'ਤੇ ਚੜ੍ਹਾ ਕੇ ਪਾਰ ਬੁਲਾ ਦਿੱਤਾ। ਇਹਨਾਂ ਸ਼ਹੀਦੀਆਂ ਦਾ ਹਵਾਲਾ ਅਗਲੇ ਅਧਿਆਏ ਵਿੱਚ ਖੋਲ੍ਹ ਕੇ ਬਿਆਨ ਕੀਤਾ ਗਿਆ ਹੈ।

ਭਾਈ ਸੁਬੇਗ ਸਿੰਘ ਦਾ ਉਸ ਸਮੇਂ ਸਰਕਾਰੇ ਦੁਆਰੇ ਚੰਗਾ ਅਸਰ ਰਸੂਖ ਸੀ। ਉਨ੍ਹਾਂ ਕੁਝ ਸਿੱਖਾਂ ਨਾਲ਼ ਮਿਲ਼ ਕੇ ਭਾਈ ਸਾਹਿਬ ਦੇ ਸਰੀਰ ਦੇ ਕੀਤੇ ਟੁਕੜਿਆਂ ਨੂੰ ਇੱਕਠੇ ਕਰ ਕੇ ਸਸਕਾਰ ਮਸਤੀ ਦਰਵਾਜਿਉਂ ਬਾਹਰ  ਸ਼ਾਹੀ ਕਿਲ੍ਹੇ ਦੇ ਨਜ਼ਦੀਕ ਲਿਜਾ ਕੇ ਕੀਤਾ, ਜਿੱਥੇ ਗੁਰਦੁਆਰਾ ਸ਼ਹੀਦ ਗੰਜ ਦੂਜਾ ਸੁਸ਼ੋਭਤ ਹੈ। ਭਾਈ ਸਾਹਿਬ ਦਾ ਸ਼ਹੀਦੀ ਅਸਥਾਨ ਮਸਤੀ ਦਰਵਾਜ਼ੇ ਦੇ ਅੰਦਰ ਹੈ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਸ਼ਹੀਦ ਗੰਜ ਗੁਰਦੁਆਰੇ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਸੀ। ਉਪਰੰਤ ਇਸ ਉਪੱਰ ਮਹੰਤ ਕਾਬਜ਼ ਹੋ ਗਏ। ਪਰ 1923 ਵਿੱਚ ਇਸ ਦਾ ਪ੍ਰਬੰਧ ਲੋਕਲ ਕਮੇਟੀ ਪਾਸ ਆ ਗਿਆ। ਦੇਸ਼ ਦੀ ਆਜ਼ਾਦੀ ਭਾਵ 1947 ਪਿੱਛੋਂ ਇਹ ਅਸਥਾਨ ਪਾਕਿਸਤਾਨ ਵਿੱਚ ਰਹਿ ਗਏ ਜਿੱਥੇ ਤਵੱਜੋਂ ਨਾ ਦੇਣ ਕਰ ਕੇ ਗੁਰੂ ਘਰਾਂ ਦੀ ਹਾਲਤ ਕਾਫ਼ੀ ਖਸਤਾ ਹੋ ਰਹੀ ਹੈ।

ਭੱਟ ਵਹੀ ਮੁਲਤਾਨੀ, ਸਿੰਧੀ ਸ਼ਹਾਦਤ ਦੀ ਪੁਸ਼ਟੀ ਇੰਞ ਕਰਦੀ ਹੈ:

'ਮਨੀ ਸਿੰਘ ਮਾਈ ਦਾਸ ਕਾ, ਪੋਤਾ ਬਲੂ ਕਾ, ਪੜਪੋਤਾ ਮੂਲੇ ਕਾ...ਸ਼ਾਹੀ ਹੁਕਮ ਗੈਲ ਅਸਾਢ ਸੁਦੀ ਪੰਚਮੀ ਸੰਮਤ 1791 ਕੋ ਲਾਹੌਰ ਕੇ ਮਲਹਾਣ 6 ਘੜੀ-ਦਿਨ ਚਢੇ ਬੰਦ ਬੰਦ ਕਾਟਾ।....ਆਗੇ ਗੁਰੂ ਭਾਣੇ ਦਾ ਖਾਵਿੰਦ। ਗੁਰੂ ਗੁਰੂ ਜਪਣਾ ਜਨਮ ਸਵਰੇਗਾ'।

ਭੀਮ ਸਿੰਘ ਨਾਮੀ ਭੱਟ ਨੇ ਸ਼ਹੀਦ ਦਾ ਜਸ ਗਾਉਣ ਸੰਬੰਧੀ ਕਾਵਿ ਰੂਪ 'ਚ ਲਿਖਿਆ :

*ਰਦਉਤ ਜਲਹਾਨਾ ਬੀਰ ਮਨੀ ਸਿੰਘ ਚਉਂ ਕੁੰਟੀ ਜਸ ਤਉ ਕਾ ਪਰਿਆ।*
*ਗੁਰੂ ਰਾਮ ਦਾਸ ਦਰ ਕਾ ਹੋਇ ਸੇਵਕ, ਸਿੰਘ ਨਾਮ ਤਉ ਉਜਲ ਕਰਿਆ।*
*ਸਿਖੀ ਮੇ ਸੂਰਾ, ਭਗਤੀ ਮੇ ਪੂਰਾ, ਗਿਆਨ ਖੜਗ ਲੇ ਸਾਮੇਂ ਲਰਿਆ।*
*ਫਤੇ ਵਾਹਿਗੁਰੂ ਮੁਖ ਥੀਂ ਨਿਕਸੀ, ਬੰਦ ਬੰਦ ਕਟ ਪੋਸ਼ ਉਖਰਿਆ।*
*ਦਿਆਲ ਦਾਸ ਸਮ ਕੀਆ ਤਉ ਸਾਕਾ, ਬਿਰਖ ਬੰਸ ਜਲੇ ਕਾ ਹਰਿਆ।*
*ਸਾਤ ਸਪੂਤ ਤ੍ਰਨੇ ਰਨੇ, ਏਕ ਏਕ ਲਰ ਸਾਮ੍ਹੇ ਮਰਿਆ।*
*ਜੈ ਜੈ ਕਾਰ ਭਯੋ ਜਗ ਤਉ ਕਾ, ਧਰਮ ਹੇਤ ਦੁਖ ਦੇਹ ਤੇ ਜਰਿਆ।*
*ਰਾਨਾ ਰੰਕ ਸਮ ਕੋਈ ਨਹ ਤਉ ਕੇ, ਦਾਨ ਦੇਹ ਮੂੰਡ ਭਟੋਂ ਕਾ ਭਰਿਆ।*
*ਸਤ੍ਰਾਂ ਸੈ ਇਕਵਾਨ ਭਯੋ ਸਾਕਾ, ਆਸਾਢ ਕਾਨਮੇਂ ਜਸ ਉਚਰਿਆ।*
*ਭੀਮ ਸਿੰਘ ਜਸ ਜੋੜ ਕੇ ਭਨਿਆ, ਭੱਡੂ ਕੇ ਮਲਹਾਨ ਥਾਲ ਮੋਹਰੋਂ ਕਾ ।*
*ਭਾਗੂ ਸਿੰਘ ਲਿਆ ਆਗੇ ਧਰਿਆ।*
*ਬੇਲ ਬਧੇ ਤਉ ਬੀਰ ਸੰਗਰਾਮ ਸਿੰਘ ਕੀ, ਭੱਟ ਗਾਵੇ ਦਰ ਤਉ ਤੇ ਖਰਿਆ।*

ਭਾਈ ਰਤਨ ਸਿੰਘ ਭੰਗੂ ਨੇ ਵੀ ਆਪਣੇ ਇੱਕ ਕਬਿੱਤ ਵਿੱਚ ਭਾਈ ਮਨੀ ਸਿੰਘ ਦੀ ਸਖਸ਼ੀਅਤ ਨੂੰ ਬੜਾ ਹੀ ਸੁੰਦਰ ਬਿਆਨ ਕੀਤਾ ਹੈ:

*ਸਿਖਨ ਮੈਂ ਸਿੱਖ ਊਚੋ, ਭਗਤਨ ਮੈਂ ਭਗਤ ਸੂਚੋ,*
*ਸਿੱਖੀ ਕੀ ਨਿਆਈਂ ਕਹੀਏ, ਭਾਈ ਮਨੀ ਸਿੰਘ ਜੀ।*
*ਜਗਤ ਮੈਂ ਜੈਕਾਰ ਭਯੋ, ਧਰਮ ਅਰਥ ਦੇਹ ਦਯੋ,*
*ਸਿਦਕ ਸੋ ਕਟਾਯੋ ਹੀਯੋ, ਨ ਮਾਨੀ ਕਛ ਸ਼ੰਕ ਜੀ।*
*ਸਿੱਖ ਸੋ ਪ੍ਰਸੰਨ ਭਏ, ਦੁਸ਼ਟ ਸਭ ਭਰਿਸ਼ਟ ਭਏ।*
*ਗਿਆਨ ਕੀ ਖੜ੍ਹਗ ਸੇ, ਸੋ ਮਾਰੇ ਚੌਰੰਗ ਜੀ।*
*ਗੁਰ ਸਿੱਖ ਕਹਾਵੈ ਜੋਊ, ਕਰਨੀ ਜਿਹ ਕਮਾਵੈ ਸੋਊ,*
*ਮਨੀ ਸਿੰਘ ਤੁਲ ਭਯੋ, ਰਾਣਾ ਐ ਨਹਿ ਰੰਕ ਜੀ।*

ਗਿਆਨੀ ਗਿਆਨ ਸਿੰਘ ਜੀ ਨੇ ਭਾਈ ਸਾਹਿਬ ਦੀ ਸ਼ਹਾਦਤ ਬਾਰੇ ਇੰਵ ਬਿਆਨਿਆਂ ਹੈ:

*ਭਾਈ ਮਨੀ ਸਿੰਘ ਜੀ ਸਾਕਾ ਕੀਨੋ ਸਭ 'ਤੇ ਚਢ ਕੇ।*
*ਸਿੱਖੀ ਸਿਦਕ ਬਚਨ ਸੰਗਤ ਕਾ ਠੀਕ ਨਿਭਾਯੋ ਬਢ ਕੇ।*

ਸੋ ਦੈਵੀ ਸ਼ਕਤੀ ਵਾਲਾ ਸਿੱਖ ਪੰਥ ਦਾ ਇਹ ਅਮੁੱਲਾ ਲਾਲ ਤੇ ਰਤਨ, ਗੁਰੂ ਦਾ ਖ਼ਾਲਸਾ, ਸੁੱਧ-ਬੁੱਧ 'ਚ ਪੂਰਾ, ਤਾਣ ਦਾ ਸੂਰਾ, ਘੋੜ-ਸਵਾਰੀ, ਤਲਵਾਰ-ਬਾਜੀ ਤੇ ਤੀਰ-ਅੰਦਾਜੀ 'ਚ ਪਰਪੱਕ, ਬੀਰ ਰਸੀ ਕਰਤਬਾਂ ਦਾ ਮਾਹਰ, ਜੰਗ 'ਚ ਤਰਥੱਲੀ ਮਚਾਉਣ ਵਾਲਾ, ਕਵੀਆਂ 'ਚ ਕਵੀ, ਪੰਥ ਦਾ ਪਹਿਰੇਦਾਰ, ਕੌਮ ਦਾ ਸ਼ਿੰਗਾਰ, ਕੁਰਬਾਨੀ ਦਾ ਪੁਤਾਰ, ਗੁਰਬਾਣੀ ਦਾ ਸਿਰਮੌਰ ਲਿਖਾਰੀ ਤੇ ਬਕਤਾ, ਏਕਤਾ, ਸਾਂਝੀਵਾਲਤਾ ਅਤੇ ਸੱਭਿਆਚਾਰ ਦਾ ਚਾਨਣ ਮੁਨਾਰਾ ਅਵੱਲੀ ਕੁਰਬਾਨੀ ਦੇ ਕੇ ਸ਼ਹੀਦਾਂ ਦੀ ਕਤਾਰ ਵਿੱਚ ਰੋਸ਼ਨ ਮੁਨਾਰਾ ਗੱਡ ਗਿਆ। ਇਸ ਮਹਾਨ ਅਤੇ ਪ੍ਰੇਰਨਾ ਸ੍ਰੋਤ ਸ਼ਹੀਦੀ ਕਾਰਨ ਗੁਰੂ ਦਾ ਹਰ ਸਿੱਖ ਅਰਦਾਸ ਕਰਨ ਸਮੇਂ ਬੰਦ ਬੰਦ ਕਟਾਉਣ ਵਾਲੇ ਭਾਈ ਮਨੀ ਸਿੰਘ ਨੂੰ ਹਰ ਰੋਜ਼ ਯਾਦ ਕਰਦਾ ਹੈ। ਗਿਆਨੀ ਗਿਆਨ ਸਿੰਘ ਦੇ ਇਸ ਅਮਰ ਸ਼ਹੀਦ ਬਾਰੇ ਬੋਲ ਹਨ:

*ਮਨੀ ਸਿੰਘ ਕੀ ਗਾਥ ਯਹ, ਪਢੈ ਸੂਨੇ ਜਨ ਜੋਇ॥*
*ਸਿਦਕ ਨਿਭੈ ਸੰਗ ਸ੍ਵਾਸ ਤਿਸ, ਸਿੱਖੀ ਪ੍ਰਾਪਤ ਹੋਇ।*

*(ਪੰਥ ਪ੍ਰਕਾਸ਼ ਪੰਨਾ 694)*

## 1.14 ਸ਼ਹੀਦੀਆਂ ਉਪਰੰਤ ਦੇ ਹਾਲਾਤ

ਭਾਈ ਸਾਹਿਬ ਅਤੇ ਨਾਲ ਦੇ ਸਿੰਘਾਂ ਦੀਆਂ ਮੁਗਲਾਂ ਵਲੋਂ ਅੱਤ ਘਿਨਾਉਣੀਆਂ ਅਤੇ ਦੁਖਦਾਇਕ ਸ਼ਹੀਦੀਆਂ ਨੇ ਸਿੱਖਾਂ ਦੇ ਮਨ, ਤਨ 'ਤੇ ਤੀਰ ਲੱਗਣ ਵਾਂਗ ਵਿੰਨ ਕੇ ਰੱਖ ਦਿੱਤੇ। ਹਿਰਦੇ ਵੇਦਕ ਇਸ ਸਾਕੇ ਨੇ ਹਰ ਗੁਰੂ ਨਾਨਕ ਨਾਮ ਲੇਵਾ ਦੇ ਮਨ ਅੰਦਰ ਭਾਰੀ ਰੋਹ ਜਗਾ ਦਿੱਤਾ। ਜੰਗਲਾਂ, ਬੇਲਿਆਂ, ਪਰਬਤਾਂ ਅਤੇ ਮਾਰੂਥਲਾਂ ਵਿੱਚ ਲੁਕ-ਛਿਪ ਕੇ ਰਹਿ ਰਹੇ ਸਿੰਘਾਂ ਨੇ ਆਪਸ ਵਿੱਚ ਮੇਲ-ਮਿਲਾਪ ਕਰ ਕੇ ਤੇ ਗੁਪਤ ਮੀਟਿੰਗਾਂ ਰਚਾ ਕੇ ਦੋਖੀਆਂ, ਦੁਸ਼ਟਾਂ ਅਤੇ ਸਿੱਖ ਪੰਥ ਦੇ ਵੈਰੀਆਂ ਨੂੰ ਸੋਧਾ ਲਾਉਣ ਲਈ ਯੋਜਨਾਵਾਂ ਘੜਨੀਆਂ ਸ਼ੁਰੂ ਕਰ ਦਿੱਤੀਆਂ। ਇਨ੍ਹਾਂ ਮੀਟਿੰਗਾਂ ਵਿੱਚ ਇਹ ਵਿਚਾਰਾਂ ਹੋਈਆਂ ਕਿ ਹੱਥਾਂ ਵਾਝ ਕਰਾਰਿਆਂ ਵੈਰੀ ਹੋਣ ਨਾ ਮਿੱਤ ਅਤੇ ਡੰਡਾ ਹੀ ਪੀਰ ਦੀ ਨਿਆਈਂ ਬਿਗੜਿਆਂ ਤਿਗੜਿਆਂ ਨੂੰ ਸੋਧਣ ਦਾ ਮੁੱਖ ਹਥਿਆਰ ਹੈ। ਜੇਕਰ ਇਨ੍ਹਾਂ ਦੀ ਸਿਰੀ ਹੁਣ ਨਾ ਭੰਨੀ ਗਈ ਤਾਂ ਇਹ ਮਸਤ ਕੇ ਕੌਮ ਦਾ ਹੋਰ ਵਧੇਰੇ ਨੁਕਸਾਨ ਕਰਨਗੇ। ਗੁਰੂ ਸਾਹਿਬ ਦਾ ਵੀ ਉਪਦੇਸ਼ ਹੈ ਕਿ ਜਦੋਂ ਕੋਈ ਦਲੀਲ,

ਅਪੀਲ ਜਾਂ ਵਕੀਲ ਸਾਥ ਨਾ ਦਵੇ ਉਦੋਂ ਹਥਿਆਰ ਚੁੱਕਣੇ ਜਾਇਜ਼ ਹਨ।

*ਚੋਂ ਕਾਰ ਅਜ਼ ਹਮਹ ਹੀਲਤੇ ਦਰ ਗੁਜਸਤ।*
*ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ। (ਜ਼ਫ਼ਰਨਾਮਾ)*

ਪਾਪੀਆਂ ਨੇ ਨੇਕ ਦਿਲ ਭਗਤਾਂ ਅਤੇ ਤੱਤ ਦੇ ਵੇਤਿਆਂ ਨੂੰ ਬਿਨਾਂ ਕਿਸੇ ਕਸੂਰ ਦੇ ਤਸੀਹੇ ਦੇ ਕੇ ਖ਼ਤਮ ਕਰ ਦਿੱਤਾ। ਦਰਿੰਦਗੀ ਦੀ ਅੱਤ ਹੋ ਚੁੱਕੀ ਹੈ। ਆਪਾਂ ਗੁਰੂ ਦੇ ਖ਼ਾਲਸੇ ਤਾਂ ਹੀ ਕਹਾ ਸਕਦੇ ਹਾਂ ਜੇਕਰ ਪਾਈ ਭਾਜੀ ਮੋੜਾਂਗੇ। ਹਥਿਆਰ ਚੁੱਕੋ ਬਾਜਾਂ ਵਾਲਾ ਆਪਣੀ ਸਹਾਇਤਾ ਕਰੇਗਾ।

ਭਾਈ ਨੰਦ ਲਾਲ ਗੋਇਆ ਜੀ ਦੇ ਬੋਲ ਵੀ ਯਾਦ ਕਰੋ:

*ਖ਼ਾਲਸਾ ਸੋਈ ਸਾਰ (ਲੋਹਾ) ਮਹਿ ਖਾਵੈ॥*

ਭਾਈ ਗੁਰਦਾਸ ਜੀ ਦੇ ਬੋਲ ਸੁਣੋ:

*ਬੇਮੁਖ ਲੋਹਾ ਸਾਧੀਐ ਵਗਦੀ ਵਾਦਾਣੀ॥(ਵਾਰ 34, ਪਉੜੀ 13)*

ਭਾਵ ਜਿਸ ਤਰ੍ਹਾਂ ਲੋਹੇ 'ਤੇ ਘਣ ਮਾਰ ਕੇ ਉਸ ਨੂੰ ਸਿੱਧਾ ਕੀਤਾ ਜਾਂਦਾ ਹੈ ਤਿਵੇਂ ਬੇਮੁਖ ਦੁਸ਼ਟਾਂ ਨੂੰ ਲੋਹੇ ਦੇ ਬਣੇ ਹਥਿਆਰਾਂ ਨਾਲ਼ ਹੀ ਸੋਧਿਆ ਜਾ ਸਕਦਾ ਹੈ। ਗੁਰਬਾਣੀ ਦੇ ਸ਼ਬਦ ਵੀ ਹਨ:

*ਮੂਰਖਿ ਗੰਢ ਪਵੈ ਮੁਹਿਮਾਰ।*

ਭਾਵ ਮੂੰਹ ਭਨਾ ਕੇ ਹੀ ਮੂਰਖ ਸਿੱਧਾ ਹੁੰਦਾ ਹੈ।

ਪਾਪੀ ਹਮੇਸ਼ਾ ਮੰਦਾ ਬੋਲਦਾ ਹੈ, ਮੰਦਾ ਸੋਚਦਾ ਅਤੇ ਮੰਦਾ ਹੀ ਕਰਦਾ ਹੈ। ਗੁਰਬਾਣੀ ਅਨੁਸਾਰ 'ਪਾਪ ਬੁਰਾ ਪਾਪੀ ਕਉ ਪਿਆਰਾ'॥ ਜਿਵੇਂ ਪੱਥਰ ਕਦੇ ਪਾਰਸ ਨਹੀਂ ਬਣਿਆ, ਹੰਕਾਰੀ ਅਤੇ ਕਠੋਰ ਚਿੱਤ ਹੋਣ ਕਰ ਕੇ ਭਾਂਡੇ ਹੀ ਭੰਨਦਾ ਹੈ, ਆਪ ਵੀ ਪਾਣੀ ਵਿੱਚ ਡੁਬਦਾ ਹੈ ਅਤੇ ਦੂਜਿਆਂ ਨੂੰ ਵੀ ਡਬੋ ਦਿੰਦਾ ਹੈ। ਐਸੀਆਂ ਹੀ ਨਿਸ਼ਾਨੀਆਂ ਪਾਪੀ ਦੀਆਂ ਹੁੰਦੀਆਂ ਹਨ। ਪਾਪੀ ਲਾਲਚ ਬਸ ਹੋ ਕੇ ਪਾਪ ਤਾਂ ਕਰ ਬੈਠਦਾ ਹੈ, ਪਰ ਪਾਪ ਦਾ ਫ਼ਲ਼ ਹਮੇਸ਼ਾ ਮਾੜਾ ਹੁੰਦਾ ਹੈ। 'ਜੇਹਾ ਬੀਜੇ ਸੋ ਲੁਣੇ' ਵਾਲੀ ਗੱਲ ਹੈ। ਗੁਰਬਾਣੀ ਦੇ ਪਾਪੀ ਬਾਰੇ ਮਹਾਂ ਬੋਲ ਹਨ:

*ਪਾਪੀ ਕਾ ਘਰੁ ਅਗਨੇ ਮਾਹਿ॥ ਜਲਤ ਰਹੇ ਮਿਟਵੇ ਕਬ ਨਾਹਿ॥ (1265)*
*ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥*
*ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮਰਾਇ॥ (1425)*

*ਨਿੰਦਕ ਮਥਨ ਤਤਕਾਲਿ ਖਿਨੁ ਟਿਕਣ ਨ ਦਿਤੇ॥*
*ਨਿਰਵੈਰੇ ਨਾਲਿ ਵੈਰੁ ਰਚਾਇਦਾ ਅਪਣੈ ਘਰਿ ਲੂਕੀ ਲਾਇ॥*
*ਅੰਤਰਿ ਕ੍ਰੋਧ ਅਹੰਕਾਰ ਹੈ ਅਨ ਦਿਨ ਜਲੈ ਸਦਾ ਦੁਖੁ ਪਾਇ॥ (1415)*

ਸ਼ਹਾਦਤ ਦੇਣ ਤੋਂ ਪਹਿਲਾਂ ਸਿੰਘਾਂ ਨੇ ਜਕਰੀਆਂ ਖਾਨ ਨੂੰ ਇਹ ਗੱਲ ਆਖ ਦਿੱਤੀ ਸੀ:

*ਓ ਖਾਨ ਪਰਖੀ ਜਾਊ ਤਲਵਾਰ ਨਾਲ ਅਣਖ ਸਾਡੀ।*
*ਅਤੇ ਤੇਰਾ ਇਨਸਾਫ਼ ਇਮਾਨ ਸ਼ਾਹਾ।*
*ਦਾਗ ਲਹੂ ਦੇ ਲਹੂ ਨਾਲ ਧੋਣ ਲੱਗੇ।ਮਿਟਣ ਲੱਗੇ ਨੀ ਕਦੇ ਨਿਸ਼ਾਨ ਸ਼ਾਹਾ।*

ਇੱਕ ਕਵੀ ਦੇ ਸ਼ਹਾਦਤ ਸੰਬੰਧੀ ਬੜੇ ਹੀ ਪਿਆਰੇ, ਨਿਆਰੇ ਅਤੇ ਢੁੱਕਵੇਂ ਬੋਲ ਹਨ:

*ਬਿਰਥਾ ਨਹੀਂ ਸ਼ਹੀਦਾਂ ਦਾ ਖ਼ੂਨ ਜਾਂਦਾ। ਜਿੱਥੇ ਡੁੱਲਦਾ ਯੁੱਗ ਪਲਟਾ ਦਿੰਦਾ।*
*ਇਹ ਖ਼ੂਨ ਅੱਗ ਦੀ ਚਿਣਗ ਬਣ ਕੇ, ਬੰਦੇ ਅੰਦਰ ਜ਼ੋਸ਼ ਦੇ ਭਾਂਬੜ ਬਾਲ ਦਿੰਦਾ।*
*ਕਿਧਰੇ ਚੜ੍ਹੇ ਤੁਫਾਨਾਂ ਨੂੰ ਸ਼ਾਂਤ ਕਰਦਾ, ਤੇ ਕਿਧਰੇ ਇਹ ਤੁਫਾਨ ਲਿਆ ਦਿੰਦਾ।*
*ਇਹ ਖ਼ੂਨ ਮਨੁਖਤਾ ਲਈ ਬਣ ਟੀਚਾ। ਕੌਮਾਂ ਸੁੱਤੀਆਂ ਨੂੰ ਇਹ ਜਗਾ ਦਿੰਦਾ।*

ਸਿੰਘਾਂ ਨੇ ਦੁਸ਼ਟਾਂ ਨੂੰ ਸਬਕ ਸਿਖਾਉਣ ਲਈ ਸਤਿਗੁਰਾਂ ਅੱਗੇ ਅਰਦਾਸਾਂ ਕੀਤੀਆਂ ਅਤੇ ਸ਼ਸਤਰ ਤਿੱਖੇ ਕੀਤੇ। ਸਭ ਤੋਂ ਪਹਿਲਾਂ ਕਾਜ਼ੀ ਅਬਦੁਲ ਰਜਾਕ ਜਿਸ ਦੇ ਭੈੜੇ ਵਤੀਰੇ ਕਾਰਨ ਸਿੰਘਾਂ ਦਾ ਹਰਿਮੰਦਰ ਸਾਹਿਬ ਆਉਣਾ ਬੰਦ ਹੋ ਗਿਆ ਸੀ ਅਤੇ ਜਿਸ ਨੇ ਸਿਪਾਹੀਆਂ ਨਾਲ਼ ਜਾ ਕੇ ਭਾਈ ਮਨੀ ਸਿੰਘ ਅਤੇ ਸਿੰਘਾਂ ਨੂੰ ਗ੍ਰਿਫਤਾਰ ਕਰਵਾਇਆ ਸੀ। ਇਹ ਕਾਜ਼ੀ ਭਾਈ ਸਾਹਿਬ ਦਾ ਬੰਦ ਬੰਦ ਕਟਾਉਣ ਸਮੇਂ ਵੀ ਹਾਜ਼ਰ ਸੀ ਦੀ ਸਾਰ ਲੈਣ ਲਈ ਵਿਉਂਤ ਘੜੀ ਗਈ। ਸਿੰਘਾਂ ਦੀ ਅਣਖ, ਗੈਰਤ ਅਤੇ ਦਲੇਰੀ ਨੂੰ ਜਾਣਦਾ ਹੋਇਆ ਇਹ ਅੰਮ੍ਰਿਤਸਰ ਛੱਡ ਕੇ ਆਪਣੇ ਜੱਦੀ ਪਿੰਡ ਅਲੀਗੜ੍ਹ (ਜਿਲ੍ਹਾ ਗੁਜਰਾਂਵਾਲਾ) ਚਲਿਆ ਗਿਆ ਸੀ। ਸਿੰਘਾਂ ਨੇ ਦਿਨ ਦਿਹਾੜੇ ਪਿੰਡ 'ਤੇ ਹਮਲਾ ਕਰ ਕੇ ਸਾਰਾ ਪਿੰਡ ਉਜਾੜ ਦਿੱਤਾ। ਭਾਈ ਮਨੀ ਸਿੰਘ ਦੇ ਭਤੀਜੇ ਅਘੜ ਸਿੰਘ ਨੇ ਕਾਜੀ ਨੂੰ ਪਕੜ ਲਿਆ ਅਤੇ ਕਿਹਾ, "ਉਇ ਵੱਡਿਆ ਬਦਮਾਸ਼ਾ, ਝੋਲੀ ਚੁੱਕਾ ਅਤੇ ਹੈਂਕੜਵਾਜਾ ਤੈਨੂੰ ਸਿੰਘਾਂ ਦੇ ਵਤੀਰੇ ਦਾ ਪਤਾ ਨਹੀਂ ਸੀ ਕਿ ਉਹ ਪਾਪੀ ਨੂੰ ਨਹੀਂ ਬਖਸ਼ਦੇ। ਹੁਣ ਅਲ੍ਹਾ ਨੂੰ ਯਾਦ ਕਰ ਲੈ ਤੇਰਾ ਵਾਸਾ ਨਰਕਾਂ 'ਚ ਹੋਣ ਲੱਗਿਆ"। ਅਖੀਰ ਅਘੜ ਸਿੰਘ ਨੇ ਤਲਵਾਰ ਨਾਲ਼ ਇਸ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਪਿੰਡ ਅਲੀਗੜ੍ਹ ਦਾ ਨਾਂ ਵੀ ਸਿੰਘਾਂ ਨੇ ਬਦਲ ਕੇ ਅਕਾਲ ਗੜ੍ਹ ਰੱਖ ਦਿੱਤਾ। ਇਸ ਉਪਰੰਤ ਫ਼ਤਵਾ ਲਾਉਣ ਵਾਲੇ ਕਾਜੀ

ਨੂੰ ਭਾਈ ਥਰਾਜ ਸਿੰਘ (ਭਤੀਜਾ ਭਾਈ ਮਨੀ ਸਿੰਘ) ਨੇ ਉਸ ਦੇ ਘਰ (ਮੁਜੰਗ ਲਾਹੌਰ) ਵਿੱਚ ਵੜ ਕੇ ਕਤਲ ਕਰ ਦਿੱਤਾ।

ਇਨ੍ਹਾਂ ਤੋਂ ਬਿਨਾਂ ਦੋ ਵੱਡੇ ਹਤਿਆਰੇ ਅਜੇ ਆਪਣਾ ਸਿਰ ਲੁਕਾਈ ਬੈਠੇ ਸਨ। ਇਨ੍ਹਾਂ ਵਿੱਚੋਂ ਇੱਕ ਸੀ ਸਮੱਦ ਖਾਨ। ਇਹ ਅਬਦੁਲ ਸਮੱਦ ਖਾਨ ਯੂਸਫ਼ ਜ਼ਈ ਕਰ ਕੇ ਪ੍ਰਸਿੱਧ ਸੀ। ਇਸ ਨੇ ਭਾਈ ਸਾਹਿਬ ਅਤੇ ਸਿੰਘਾਂ ਨੂੰ ਹਵਾਲਾਤ ਵਿੱਚ ਬੜੇ ਭਾਰੀ ਕਸ਼ਟ ਦਿੱਤੇ ਸਨ। ਸਿੰਘਾਂ ਨੂੰ ਇਹ ਕਹਿ ਕੇ ਖਿੱਲੀ ਉਡਾਉਂਦਾ ਸੀ ਕਿ ਤੁਸੀਂ ਸ਼ੇਰ ਹੋਂ ਜਾਂ ਗਿੱਦੜ। ਸਿੰਘਾਂ ਦੇ ਠੁੱਡੇ ਆਦਿ ਮਾਰ ਕੇ ਹਰ ਰੋਜ਼ ਬੇਇਜ਼ਤੀ ਕਰਦਾ ਸੀ। ਇਸ ਨੇ ਜਦੋਂ ਦੇਖਿਆ ਕਿ ਸਿੰਘਾਂ ਨੇ ਦੋ ਕਾਜੀ ਤਾਂ ਮੌਤ ਦੀ ਗੱਡੀ ਚੜ੍ਹਾ ਦਿੱਤੇ ਹਨ। ਇਹ ਮੌਤ ਤੋਂ ਡਰਦਾ ਪਿੰਡ 'ਮਾਣਕ' ਕੋਲ ਲੁਕ-ਛਿਪ ਕੇ ਰਹਿ ਰਿਹਾ ਸੀ। ਇੱਕ ਦਿਨ ਸਿੱਖ ਪੰਥ ਦੇ ਹੋਣਹਾਰ ਜਰਨੈਲ ਅਤੇ ਜੱਥੇਦਾਰ ਸਰਦਾਰ ਬਹਾਦਰ ਕਪੂਰ ਸਿੰਘ ਨੇ ਸੋਚਿਆ ਕਿ ਗੁਰੂ ਨੇ ਸਿੰਘਾਂ ਨੂੰ ਸਰਦਾਰੀ ਬਖਸ਼ੀ ਹੈ। ਇਸ ਸਰਦਾਰੀ ਦੀ ਬਹਾਲੀ ਲਈ ਸਿੰਘ ਜਾਨ ਨੂੰ ਪਿਆਰੀ ਨਹੀਂ ਗਿਣਦਾ। ਅਣਖ ਅਤੇ ਗੈਰਤ ਲਈ ਲਹੂ 'ਚ ਤਾਰੀ ਲਾਉਣ ਲਈ ਤੱਤਪਰ ਰਹਿੰਦਾ ਹੈ ਅਤੇ ਮੌਤ ਨਾਲ ਯਾਰੀ ਪਾਉਂਦਾ ਹੈ। ਇਹ ਮੌਤ ਨੂੰ ਜੀਵਨ ਜਿੱਤ ਦੀ ਖਿਡਾਰੀ ਸਮਝਦਾ ਹੈ ਅਤੇ ਇਸ ਖੇਡ੍ਹ ਵਿੱਚ ਉੱਤਮ ਜੀਵਨ ਦੀ ਝਲਕ ਦੇਖਦਾ ਹੈ। ਇੰਵ ਨਵਾਬ ਸਰਦਾਰ ਕਪੂਰ ਸਿੰਘ ਨੇ ਆਪਣੇ ਜੱਥੇ ਦੇ ਸਿੰਘਾਂ ਨੂੰ ਉਪਦੇਸ਼ ਦੇ ਕੇ ਸਮੱਦ ਖਾਨ 'ਤੇ ਚੜ੍ਹਾਈ ਕਰ ਦਿੱਤੀ। ਅੱਗੇ ਖ਼ਾਨ ਨੇ ਵੀ ਆਪਣੀ ਹਿਫਾਜਤ ਲਈ ਪਠਾਨ ਅਤੇ ਸ਼ਸਤਰ ਰੱਖੇ ਹੋਏ ਸਨ। ਉਸ ਨੂੰ ਸਰਕਾਰੀ ਮੱਦਦ ਪੂਰਨ ਤੌਰ ਤੇ ਮਿਲ ਰਹੀ ਸੀ। ਪਿੰਡ ਮਾਣਕ ਦੇ ਬਾਹਰਵਾਰ ਸਿੰਘਾਂ ਦੀ ਅਤੇ ਪਠਾਣਾਂ ਦੀ ਕਾਫੀ ਮੁੱਠ ਭੇੜ ਹੋਈ। ਲੜਦਿਆਂ ਲੜਦਿਆਂ ਦੋਹਾਂ ਧਿਰਾਂ ਦਾ ਖੂਨ ਡੁੱਲ੍ਹਿਆ। ਪਰ ਕਪੂਰ ਸਿੰਘ ਨੇ ਬੜੀ ਹੁਸ਼ਿਆਰੀ ਨਾਲ ਸਮੱਦ ਖ਼ਾਨ ਨੂੰ ਪਕੜ ਲਿਆ। ਸਰਦਾਰ ਨੇ ਇਸ ਤੋਂ ਪੁੱਛਿਆ, "ਉਹ ਖ਼ਾਨ! ਤੈਨੂੰ ਦੱਸੀਏ ਕਿ ਸਿੱਖ ਸ਼ੇਰ ਦੀ ਨਿਆਈਂ ਹਨ ਜਾ ਤੇਰੇ ਬੋਲਾਂ ਅਨੁਸਾਰ ਗਿੱਦੜ। ਹੁਣ ਤਿਆਰ ਰਹਿ ਇਹ ਦੇਖਣ ਲਈ ਕਿ ਸ਼ੇਰ ਕੀ ਕਰਦਾ ਹੁੰਦਾ ਹੈ। ਸਿੰਘਾਂ ਨੇ ਸਮੱਦ ਖ਼ਾਂ ਨੂੰ ਰੱਸਿਆਂ ਨਾਲ਼ ਨਰੜ ਕੇ ਘੋੜੇ ਪਿੱਛੇ ਬੰਨ੍ਹ ਕੇ ਘੋੜੇ ਨੂੰ ਖੂਬ ਦੌੜਾਇਆ। ਇਸ ਤਰ੍ਹਾਂ ਘੋੜੇ ਦੇ ਮਗਰ ਘੜੀਸ ਘੜੀਸ ਕੇ ਇਸ ਨੂੰ ਮਾਰ ਦਿੱਤਾ।

ਹੁਣ ਚੌਥਾ ਵੱਡਾ ਅਪਰਾਧੀ ਜ਼ਕਰੀਆ ਖ਼ਾਨ ਅਜੇ ਜਿੰਦਾ ਬੈਠਾ ਸੀ। ਇਹ ਜਾਣਦਾ ਸੀ ਕਿ ਇੱਕ ਦਿਨ ਸਿੰਘ ਮੇਰੇ 'ਤੇ ਵੀ ਹਮਲਾ ਕਰਨਗੇ। ਸਾਰੀਆਂ ਸ਼ਹੀਦੀਆਂ ਇਸ ਦੇ ਹੁਕਮ ਨਾਲ ਹੀ ਹੋਈਆਂ ਸਨ। ਸਿੰਘ ਵੀ ਹਰ ਵਕਤ ਇਸ ਦੀ ਫੱਟੀ ਪੋਚਣ ਲਈ ਸਕੀਮਾਂ ਬਣਾਉਂਦੇ ਅਤੇ ਦਾਅ ਤਕਾਉਂਦੇ ਰਹਿੰਦੇ ਸਨ। ਇਹ ਡਰਿਆ ਹੋਇਆ ਸ਼ਾਹੀ ਕਿਲ੍ਹੇ 'ਚੋਂ ਬਾਹਰ ਘੱਟ ਹੀ ਨਿਕਲਦਾ ਸੀ। ਸਿੰਘਾਂ ਨੂੰ ਇਸ ਗੱਲ ਦਾ ਪਤਾ ਸੀ ਕਿ ਖ਼ਾਨ ਜੁੰਮੇ ਦੀ ਨਿਵਾਜ਼ ਪੜ੍ਹਨ ਸਿਪਾਹੀਆਂ ਦੀ

ਸੁਰੱਖਿਆ ਹੇਠ ਮਸੀਤ ਵਿੱਚ ਜਾਂਦਾ ਹੈ। ਸ਼ੁਕਰਵਾਰ (ਜੁੰਮੇ ਵਾਲੇ ਦਿਨ) ਨੂੰ ਤਕਰੀਬਨ 2000 ਸਿੰਘ ਤੁਰਕੀ ਭੇਸ ਵਿੱਚ ਹਰੇ ਝੰਡੇ ਚੁੱਕ ਕੇ ਟਕਸਾਲੀ ਦਰਵਾਜਿਉਂ ਸ਼ਹਿਰ ਦੇ ਅੰਦਰ ਆ ਵੜੇ। ਸਕੀਮ ਸੀ ਕਿ ਅੱਜ ਜਦੋਂ ਖ਼ਾਨ ਨਿਵਾਜ਼ ਪੜ੍ਹਨ ਜਾਵੇਗਾ ਤਾਂ ਹਮਲਾ ਕਰ ਕੇ ਇਸ ਦਾ ਕੰਡਾ ਕੱਢ ਦੇਣਾ ਹੈ। ਪਰ ਕਿਸੇ ਸੂਹੀਏ ਨੇ ਜ਼ਕਰੀਆ ਖ਼ਾਨ ਨੂੰ ਇਸ ਗੱਲ ਦੀ ਸੂਹ ਦੇ ਦਿੱਤੀ। ਇਹ ਉਸ ਦਿਨ ਨਿਵਾਜ਼ ਪੜ੍ਹਨ ਲਈ ਕਿਲ੍ਹਿਓਂ ਬਾਹਰ ਨਾ ਆਇਆ। ਸਿੰਘਾਂ ਵੱਲੋਂ ਇਸ ਨੂੰ ਮਾਰਨ ਦੀ ਯੋਜਨਾ ਸਫ਼ਲ ਨਾ ਹੋਈ। ਇਹ ਕਾਇਰ, ਬੁਜਦਿੱਲ, ਸਿੱਖਾਂ ਦਾ ਕਾਤਲ ਮਹਿਲਾਂ 'ਚ ਬੈਠ ਕੇ ਹੀ ਆਪਣੇ ਚੌਧਰੀਆਂ-ਹਰਿਭਗਤ ਨਿਰੰਜਨੀਆਂ, ਸਾਹਿਬ ਰਾਏ, ਮੱਸਾ ਮੰਡਿਆਲੀਆ, ਸੁਰਮੁਖ ਕੰਗ, ਬਹਿਰਾਮ ਖਾਂ ਚੱਠਾ, ਧਰਮ ਦਾਸ ਆਦਿ ਨੂੰ ਸਿੱਖਾਂ ਦੇ ਖ਼ਾਤਮੇ ਲਈ ਸਖ਼ਤ ਹਦਾਇਤਾਂ ਦੇ ਰਿਹਾ ਸੀ। ਇਸ ਨੇ ਹਰਿਮੰਦਰ ਸਾਹਿਬ ਦੁਆਲੇ ਚੌਂਕੀਆਂ ਬਿਠਾ ਦਿੱਤੀਆਂ ਤਾਂ ਕਿ ਕੋਈ ਸਿੰਘ ਇਸ਼ਨਾਨ ਅਤੇ ਦਰਸ਼ਨ ਨਾ ਕਰ ਸਕੇ।

ਪਰ ਫੇਰ ਵੀ ਸਿੰਘ ਹਿਆਂ ਕੱਢ ਅਤੇ ਸਿਪਾਹੀਆਂ ਨੂੰ ਚਕਮਾ ਦੇ ਕੇ ਇਸ਼ਨਾਨ ਕਰ ਜਾਂਦੇ ਸਨ। ਪਿਆਰਾ ਸਿੰਘ ਪਦਮ ਦੀ ਲਿਖਤ ਅਨੁਸਾਰ ਸਿੱਖ ਜਾਣ-ਬੁੱਝ ਕੇ ਸਿਰੋਂ ਦਸਤਾਰ ਉਤਾਰ ਕੇ ਸਰੋਵਰ ਵਿੱਚ ਇਸ਼ਨਾਨ ਕਰਦੇ ਤਾਂ ਕਿ ਪਤਾ ਲੱਗ ਜਾਵੇ ਕਿ ਇਸ਼ਨਾਨ ਕਰਨ ਵਾਲਾ ਕੇਸਾਧਾਰੀ ਸਿੰਘ ਹੈ। ਉਸ ਵੇਲੇ ਤੋਂ ਹੀ ਅੱਜ ਤੱਕ ਪਗੜੀ ਲਾਹ ਕੇ ਇਸ਼ਨਾਨ ਕਰਨ ਦਾ ਰਿਵਾਜ਼ ਹੈ। ਭਾਈ ਸੁਖਾ ਸਿੰਘ ਮਾੜੀ ਕੰਬੋਕੇ ਨੇ ਦਿਨ ਦੀਵੀਂ ਅਜੇਹਾ ਕੀਤਾ:

*ਸੁਖਾ ਸਿੰਘ ਤਬ ਯੌਂ ਕਹਯੋ, ਰਾਤ ਨਾਉਂ' ਤਬ ਚੋਰ।*
*ਨਾਵੈਂਗੇ ਮੈਂ ਦਿਨ ਬਿਖੇ ਸ੍ਰੀ ਸਤਿਗੁਰ ਕੇ ਜੋਰ। (ਪ੍ਰਚੀਨ ਪੰਥ ਪ੍ਰਕਾਸ਼)*

ਸ਼ਹੀਦੀ ਕਿਉਂਕਿ ਅਜਾਈਂ ਨਹੀਂ ਜਾਂਦੀ, ਸੁੱਤੀ ਕੌਮ ਨੂੰ ਜਗਾ ਦਿੰਦੀ ਹੈ। ਭਾਈ ਮਨੀ ਸਿੰਘ ਅਤੇ ਨਾਲ ਦੇ ਸਿੰਘਾਂ ਦੀ ਸ਼ਹੀਦੀ ਉਪਰੰਤ ਜੁਲਾਈ 1734 ਵਿੱਚ ਹੀ ਬੁੱਢਾ ਦਲ ਅਤੇ ਤਰਣਾ ਦਲ ਜੱਥੇਬੰਦੀਆਂ ਹੋਂਦ ਵਿੱਚ ਆ ਗਈਆਂ। ਬੁੱਢਾ ਦਲ ਦੇ ਜੱਥੇਦਾਰ ਨਵਾਬ ਕਪੂਰ ਸਿੰਘ, ਬਾਘ ਸਿੰਘ ਹੱਲੋਵਾਲੀਆ ਤੇ ਹਰੀ ਸਿੰਘ ਭੰਗੀ ਆਦਿ ਸਨ ਜਦ ਕਿ ਤਰਣਾ ਦਲ ਦੇ ਸਰਦਾਰ ਦੀਪ ਸਿੰਘ, ਕਰਮ ਸਿੰਘ, ਕਾਨ੍ਹ ਸਿੰਘ, ਮੀਰੀ ਸਿੰਘ, ਦਸੌਂਧਾ ਸਿੰਘ ਤੇ ਭਾਈ ਵੀਰ ਸਿੰਘ ਸਨ। ਇਹ ਦਲ ਹਕੂਮਤ ਨਾਲ ਮੱਥਾ ਲਾ ਰਹੇ ਸਨ ਭਾਵੇਂ ਪ੍ਰਾਚੀਨ ਪੰਥ ਪ੍ਰਕਾਸ਼ (ਭੰਗੂ) ਅਨੁਸਾਰ ਹਾਲਾਤ ਇਹ ਸਨ:

*ਘਰ ਤੇ ਕੱਢੇ ਸੁ ਬਣ ਲੁਕੈ, ਬਨ ਤਜ ਨੀਰ ਲੁਕਾਇ।*
*ਜਲ ਮਹਿ ਲੁਕੈ ਤੋਂ ਨਹਿੰ ਬਚੈਂ, ਕਹੈ ਸਿੰਘ ਕਤ ਜਾਹਿੰ।*

ਜਨਵਰੀ 1739 ਈਸਵੀ ਵਿੱਚ ਨਾਦਰ ਸ਼ਾਹ ਮਾਰੋ ਮਾਰ ਕਰਦਾ ਹਿੰਦ ਤੇ ਚੜ੍ਹ ਆਇਆ। ਇਸ ਸਮੇਂ ਦਿੱਲੀ ਦੇ ਤਖ਼ਤ 'ਤੇ ਮੁਹੰਮਦ ਸ਼ਾਹ ਰੰਗੀਲਾ ਬੈਠਾ ਸੀ। ਜਿਹੜਾ ਸ਼ਰਾਬੀ ਕਬਾਬੀ ਹੋਣ ਕਰਕੇ ਆਪਹੁਦਰੀਆਂ ਕਰ ਰਿਹਾ ਸੀ। ਆਮ ਕਹਾਵਤ ਹੈ 'ਜੈਸਾ ਰਾਜਾ ਤੈਸੀ ਪਰਜਾ ਅਤੇ ਅਧਿਕਾਰੀ'। ਕਰਨਾਲ ਲਾਗੇ ਮੁਗਲਈ ਫ਼ੌਜਾਂ ਨੇ ਇਨ੍ਹਾਂ ਪਠਾਣਾ ਦਾ ਟਾਕਰਾ ਤਾਂ ਕੀਤਾ ਪਰ ਐਸ਼ੋ ਅਰਾਮ ਅਤੇ ਆਯਾਸ਼ੀ ਹੋਣ ਕਰ ਕੇ ਮੈਦਾਨ 'ਚੋਂ ਦੌੜ ਗਏ। 11 ਮਾਰਚ ਨੂੰ ਨਾਦਰ ਸ਼ਾਹ ਨੇ ਦਿੱਲੀ ਲੁੱਟੀ ਅਤੇ ਕਤਲੇਆਮ ਦੌਰਾਨ 30 ਹਜ਼ਾਰ ਬੰਦੇ ਕਤਲ ਕੀਤੇ। ਸਰ ਜਾਦੂ ਨਾਥ ਸਰਕਾਰ ਦੇ ਕਥਨ ਅਨੁਸਾਰ 5 ਮਈ 1739 ਨੂੰ 15 ਕਰੋੜ ਰੁਪਏ ਨਕਦ 50 ਕਰੋੜ ਦਾ ਸਾਜੋ ਸਮਾਨ ਤਖਤਿ ਤਾਊਸ ਆਦਿ ਦਿੱਲੀ ਤੋਂ ਲੁੱਟ ਕੇ ਤੇ 50 ਹਜ਼ਾਰ ਹਿੰਦੂ ਲੜਕੇ ਅਤੇ ਲੜਕੀਆਂ ਗੁਲਾਮ ਬਣਾ ਕੇ ਵਤਨ ਨੂੰ ਤੁਰਿਆ। ਇਹ ਸਭ ਕੁਝ ਇਸ ਨੇ ਤਕਰੀਬਨ 20 ਹਜਾਰ ਹਾਥੀ, ਘੋੜੇ, ਊਠ ਤੇ ਖੱਚਰਾਂ ਉੱਪਰ ਲੱਦਿਆ ਹੋਇਆ ਸੀ। ਗਰਮੀ ਦੇ ਦਿਨ ਕਾਰਣ ਇਹ ਪਹਾੜ ਦੇ ਨਾਲ਼ ਨਾਲ਼ ਕੰਡੀ ਇਲਾਕੇ ਰਾਹੀਂ ਸਿਆਲਕੋਟ ਵਲ ਨੂੰ ਜਾ ਰਿਹਾ ਸੀ।

ਨਵਾਬ ਕਪੂਰ ਸਿੰਘ, ਸਰਦਾਰ ਬਘੇਲ ਸਿੰਘ ਅਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੀ ਅਗਵਾਈ ਹੇਠ ਪਹਾੜ 'ਚ ਛੁਪੇ ਸਿੰਘਾਂ ਨੇ ਜਦ ਨਾਦਰਸ਼ਾਹ ਦੀ ਫ਼ੌਜ਼ ਲੰਘਦੀ ਤੱਕੀ ਤਾਂ ਇਨ੍ਹਾਂ ਗੁਰੀਲਾ ਢੰਗ ਨਾਲ ਹਮਲਾ ਕਰ ਕੇ ਬਹੁਤ ਸਾਰਾ ਰਾਸ਼ਨ ਪਾਣੀ ਅਤੇ ਹੋਰ ਸਮੱਗਰੀ ਕਾਬੂ ਕਰ ਲਈ । ਮੁੱਖ ਗੱਲ ਉਨ੍ਹਾਂ ਇਹ ਕੀਤੀ ਕਿ ਗੁਲਾਮ ਬਣਾਏ ਹਿੰਦੂ ਲੜਕਿਆਂ ਅਤੇ ਲੜਕੀਆਂ ਨੂੰ ਛੁਡਾਇਆ।

ਨਾਦਰਸ਼ਾਹ ਨੂੰ ਜਦੋਂ ਇਸ ਲੁੱਟ-ਖਸੁੱਟ ਦੀ ਖ਼ਬਰ ਮਿਲੀ ਤਾਂ ਲਾਹੌਰ ਪਹੁੰਚ ਕੇ ਇਸ ਨੇ ਜ਼ਕਰੀਆਂ ਖ਼ਾਨ ਨੂੰ ਪੁੱਛਿਆ ਕਿ ਇਹ ਲੁੱਟ ਮਾਰ ਕਰਨ ਵਾਲੇ ਕੌਣ ਹਨ? ਤਾਂ ਜ਼ਕਰੀਆ ਖ਼ਾਨ ਨੇ ਕਿਹਾ, "ਇਹ ਆਪਣੇ ਆਪ ਨੂੰ ਗੁਰੂ ਦੇ ਸਿੰਘ ਅਖਵਾਉਂਦੇ ਹਨ ਤੇ ਮਜ਼੍ਹਬ ਇਨ੍ਹਾਂ ਦਾ 'ਖਾਲਸਾ' ਹੈ। ਨਾਦਰਸ਼ਾਹ ਨੇ ਆਖਿਆ, "ਖ਼ਾਨ! ਉਹ ਸਮਾਂ ਦੂਰ ਨਹੀਂ ਜਦੋਂ ਇਹ ਆਪਣੀ ਚੜ੍ਹਦੀ ਕਲਾ ਕਰ ਕੇ ਮੁਲਕ ਦੇ ਮਾਲਕ ਬਣਨਗੇ, ਇਨ੍ਹਾਂ 'ਤੇ ਸਖ਼ਤੀ ਵਰਤੋ'। ਖ਼ਾਨ ਅੱਗੋਂ ਬੋਲਿਆ, "ਸਾਹਿਬ! ਅਸੀਂ ਤਾਂ ਇਨ੍ਹਾਂ ਨੂੰ ਮਾਰ ਮਾਰ ਕੇ ਥੱਕ ਗਏ ਹਾਂ, ਪਰ ਇਹ ਸਗੋਂ ਵਧਦੇ ਜਾਂਦੇ ਹਨ"।

ਨਾਦਰਸ਼ਾਹ ਵੱਲੋਂ ਸਿੰਘਾਂ 'ਤੇ ਸਖ਼ਤੀ ਵਾਲ਼ੀ ਗੱਲ ਸੁਣ ਕੇ ਜ਼ਕਰੀਆ ਖ਼ਾਨ ਨੇ ਲਾਹੌਰ ਨਖਾਸ ਚੌਂਕ ਵਿੱਚ ਲਿਆ ਕੇ ਸਿੰਘ ਅਤੇ ਸਿੰਘਣੀਆਂ ਦਾ ਕਤਲੇਆਮ ਜੋਰਾਂ 'ਤੇ ਸ਼ੁਰੂ ਕਰ ਦਿੱਤਾ। ਹਰਿਮੰਦਰ ਸਾਹਿਬ ਵਿਖੇ ਇਸ ਨੇ ਮੱਸਾ ਰੰਗੜ ਨੂੰ ਬਿਠਾ ਦਿੱਤਾ ਜਿਹੜਾ ਉੱਥੇ ਸਾਥੀਆਂ ਸਮੇਤ ਬੈਠ ਹੁੱਕਾ ਪੀਂਦਾ ਸੀ, ਸ਼ਰਾਬ ਦੇ ਦੌਰ ਚਲਾਉਂਦਾ ਸੀ ਅਤੇ ਕੰਜਰੀਆਂ ਨਚਾਉਂਦਾ ਸੀ। ਪਰ ਇਸ ਨੂੰ ਜਲਦੀ ਹੀ ਭਾਈ ਸੁੱਖਾ ਸਿੰਘ ਅਤੇ ਭਾਈ ਮਤਾਬ ਸਿੰਘ ਨੇ ਸੋਧ ਦਿੱਤਾ। ਸਿੰਘਾਂ ਦੀਆਂ ਐਸੀਆਂ

ਹਰਕਤਾਂ ਦੇਖ ਜ਼ਕਰੀਆ ਅੱਗ ਭਬੂਕਾ ਹੋ ਕੇ ਹੋਰ ਕਰੜਾਈ ਕਰਨ ਲੱਗ ਪਿਆ। ਇਸ ਨੇ ਭਾਈ ਤਾਰੂ ਸਿੰਘ (ਪੂਲ੍ਹੇ ਵਾਲੇ ਨੂੰ ਪਕੜਨ ਦੇ ਹੁਕਮ ਦੇ ਦਿੱਤੇ ਕਿਉਂਕਿ ਇਹ ਸਿੰਘਾਂ ਨੂੰ ਗੁਪਤ ਰਸਦਾਂ ਪਹੁੰਚਾਉਂਦਾ ਸੀ। ਹਰਿਭਗਤ ਨਿਰੰਜਨੀਏ ਨੇ ਭਾਈ ਤਾਰੂ ਸਿੰਘ ਨੂੰ ਪਕੜਾ ਦਿੱਤਾ। ਖਾਨ ਨੇ ਹੁਕਮ ਕੀਤਾ ਕਿ ਤਾਰੂ ਸਿੰਘ ਦੇ ਕੇਸ ਕੱਟ ਦਿਉ। ਪਰ ਜਦੋਂ ਭਾਈ ਤਾਰੂ ਸਿੰਘ ਨੇ ਕੇਸ ਕਟਾਉਣ ਤੋਂ ਨਾਂਹ ਕਰ ਦਿੱਤੀ ਅਤੇ ਅੜਿਕਾ ਪਾਇਆ ਤਾਂ ਭਾਈ ਸਾਹਿਬ ਦਾ ਖੋਪਰ ਕੇਸਾਂ ਸਮੇਤ ਲਾ ਕੇ ਉਸ ਨੂੰ ਇੱਕ ਖਾਈ ਵਿੱਚ ਸੁੱਟ ਦਿੱਤਾ। ਗੁਰੂ ਆਸਰੇ ਭਾਈ ਸਾਹਿਬ ਵਾਹਿਗੁਰੂ ਦਾ ਜਾਪ ਕਰਦੇ ਕਈ ਦਿਨ ਉਸੇ ਹਾਲਤ ਵਿੱਚ ਬੈਠੇ ਰਹੇ। ਅਚਾਨਕ ਜ਼ਕਰੀਆ ਖਾਨ ਦਾ ਪਿਸ਼ਾਬ ਬੰਦ ਹੋ ਗਿਆ ਅਤੇ ਬਹੁੜੀਆਂ ਪਾਉਣ ਲੱਗਿਆ। ਇਸ ਨੂੰ ਆਪਣਾ ਅੰਤ ਦਿਖਾਈ ਦਿੱਤਾ ਤਾਂ ਇਸ ਨੇ ਚੋਟੀ ਦੇ ਵੈਦ ਹਕੀਮ ਬੁਲਾਏ ਪਰ ਜਦੋਂ ਦੇਖਿਆ ਕਿ ਆਰਾਮ ਨਹੀਂ ਆ ਰਿਹਾ ਤਾਂ ਭਾਈ ਸੁਬੇਗ ਸਿੰਘ ਨੂੰ ਬੁਲਾਇਆ। ਭਾਈ ਸਾਹਿਬ ਨੂੰ ਆਖਿਆ, "ਮੈਥੋਂ ਗਲਤੀ ਹੋ ਗਈ ਹੈ ਤਾਰੂ ਸਿੰਘ ਦੀ ਖੋਪਰੀ ਲਹਾਉਣ ਪ੍ਰਤੀ ਅਤੇ ਜਾਚਨਾ ਕੀਤੀ ਕਿ ਮੈਨੂੰ ਇਸ ਗੱਲ ਦੀ ਮੁਆਫ਼ੀ ਦਿਵਾਉ"। ਭਾਈ ਸੁਬੇਗ ਸਿੰਘ ਨੇ ਰੱਬੀ ਜਾਪ ਕਰ ਰਹੇ ਸਿੰਘ ਨੂੰ ਜਦੋਂ ਜ਼ਕਰੀਏ ਨੂੰ ਮੁਆਫ਼ ਕਰਨ ਦੀ ਗੱਲ ਆਖੀ ਤਾਂ ਭਾਈ ਸਾਹਿਬ ਨੇ ਕਿਹਾ, "ਗੁਰੂ ਪੰਥ ਹੀ ਇਸ ਸੰਬੰਧੀ ਫੈਸਲਾ ਕਰ ਸਕਦਾ ਹੈ। ਦਾਸ ਵਿੱਚ ਕੋਈ ਤਾਕਤ ਨਹੀਂ ਕਿ ਕੋਈ ਫੈਸਲਾ ਕਰੇ।" ਫਿਰ ਮਸਲਾ ਪੰਥ ਦੇ ਜੱਥੇਦਾਰਾਂ ਕੋਲ ਪਹੁੰਚ ਗਿਆ। ਭਾਈ ਸੁਬੇਗ ਸਿੰਘ ਨੇ ਦਰਸਾਇਆ ਕਿ ਜ਼ਕਰੀਏ ਦਾ ਪਿਸ਼ਾਬ ਬੰਦ ਹੋਣ ਕਰ ਕੇ ਉਸ ਦੀ ਨੀਂਦ ਹਰਾਮ ਹੋ ਚੁੱਕੀ ਹੈ। ਭਾਰੀ ਦਰਦ ਹੋਣ ਕਰ ਕੇ ਚੀਖ-ਚਿਹਾੜਾ ਪਾ ਰਿਹਾ ਹੈ ਅਤੇ ਕੀਤੇ ਪਾਪ ਦੀ ਮੁਆਫੀ ਚਾਹੁੰਦਾ ਹੈ। ਪੰਥ ਦੇ ਜੱਥੇਦਾਰਾਂ ਨੇ ਫ਼ੈਸਲਾ ਕੀਤਾ ਕਿ ਭਾਈ ਸਾਹਿਬ ਦੀ ਜੁੱਤੀ ਜ਼ਕਰੀਏ ਦੇ ਸਿਰ ਤੇ ਮਾਰੋ ਹੋ ਸਕਦਾ ਹੈ ਖਾਨ ਨੂੰ ਆਰਾਮ ਆ ਜਾਵੇ। ਮਰਦਾ ਕੀ ਨਾ ਕਰਦਾ। ਸੁਬੇਗ ਸਿੰਘ ਨੇ ਖਾਨ ਨੂੰ ਜਦੋਂ ਖ਼ਾਲਸੇ ਦਾ ਇਹ ਫ਼ੈਸਲਾ ਸੁਣਾਇਆ ਤਾਂ ਉਸ ਨੇ ਹਾਂ ਵਿੱਚ ਹੁੰਗਾਰਾ ਦਿੱਤਾ। ਇੰਞ ਜਦ ਭਾਈ ਸਾਹਿਬ ਦੀ ਜੁੱਤੀ ਜ਼ਕਰੀਏ ਦੇ ਸਿਰ ਵਿੱਚ ਮਾਰਦੇ ਹਨ ਤਾਂ ਪਿਸ਼ਾਬ ਦਾ ਬੰਨ੍ਹ ਥੋੜ੍ਹਾ ਖੁਲ੍ਹ ਜਾਂਦਾ ਹੈ ਪਰ ਫਿਰ ਜਦੋਂ ਤਕਲੀਫ਼ ਹੁੰਦੀ ਹੈ ਤਾਂ ਆਪ ਹੀ ਜੁੱਤੀ ਮਾਰਨ ਲਈ ਪੁਕਾਰਦਾ ਹੈ। ਇਸ ਤਰ੍ਹਾਂ 1 ਜੁਲਾਈ 1745 ਸਾਵਣ ਦੀ ਸੰਗ੍ਰਾਂਦ ਦੇ ਦਿਨ ਜ਼ਕਰੀਆ ਭਾਈ ਤਾਰੂ ਸਿੰਘ ਦੀਆਂ ਜੁੱਤੀਆਂ ਸਿਰ 'ਚ ਖਾਂਦਾ ਪ੍ਰਾਣ ਤਿਆਗ ਗਿਆ। ਇਤਿਹਾਸ ਦੀਆਂ ਲਿਖਤਾਂ ਅਨੁਸਾਰ ਜਿਸ ਸਮੇਂ ਜ਼ਕਰੀਏ ਦੇ ਪ੍ਰਾਣ ਨਿਕਲੇ ਭਾਈ ਸਾਹਿਬ ਨੇ ਵੀ ਤਕਰੀਬਨ ਉਸ ਸਮੇਂ ਨਾਮ ਜਪਦਿਆਂ ਆਪਣੇ ਆਖਰੀ ਸਵਾਸ ਲਏ। ਗਿਆਨੀ ਕੇਵਲ ਸਿੰਘ ਨਿਰਦੋਸ਼ ਨੇ ਭਾਈ ਤਾਰੂ ਸਿੰਘ ਸੰਬੰਧੀ ਲਿਖੀ ਵਾਰ ਵਿੱਚ ਅੰਕਿਤ ਕੀਤਾ ਹੈ ਕਿ ਭਾਈ ਸਾਹਿਬ ਦਾ ਖਾਨ ਨੇ ਜਦੋਂ ਖੋਪਰ ਉਤਾਰਨ ਲਈ ਹੁਕਮ ਸੁਣਾਇਆ ਸੀ ਤਾਂ ਉਨ੍ਹਾਂ ਇਹ ਸ਼ਬਦ ਕਹੇ ਸਨ:

*ਜੁੱਤੀਆਂ ਮਾਰ ਲਿਜਾਊਂ ਤੈਨੂੰ ਸੂਬੇਦਾਰਾ।*
*ਹੋਊ ਪੀੜ ਤੋਂ ਕੇਵਲ ਏਦਾਂ ਤੇਰਾ ਛੁਟਕਾਰਾ।*

## 1.15 ਦਮਦਮੀ ਟਕਸਾਲ ਵਿੱਚ ਨਿਭਾਈ ਵੱਡੀ ਭੂਮਿਕਾ

'ਟਕਸਾਲ' ਦਾ ਭਾਵ ਹੈ ਟਕੇ ਬਣਾਉਣ ਜਾਂ ਸਿੱਕੇ ਢਾਲਣ ਵਾਲਾ ਘਰ। ਅਰਥਾਤ ਜਿੱਥੇ ਰੁਪਏ ਪੈਸੇ ਆਦਿ ਘੜੇ ਜਾਂਦੇ ਹਨ। 'ਟਕਸਾਲ' ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁ ਬਾਣੀ (ਜਪੁ ਜੀ ਸਾਹਿਬ) ਵਿੱਚ ਵਰਤਿਆ ਹੈ:

*ਘੜੀਐ ਸਬਦੁ ਸਚੀ ਟਕਸਾਲ॥(੮)*

ਪਰ ਗੁਰੂ ਸਾਹਿਬ ਦਾ ਇਸ ਤੁਕ ਵਿੱਚ ਇਸ਼ਾਰਾ ਅਧਿਆਤਮਕ ਸਾਧਨ ਵੱਲ ਹੈ।

ਭਾਈ ਕਾਨ੍ਹ ਸਿੰਘ ਨਾਭਾ ਨੇ 'ਟਕਸਾਲ' ਨੂੰ ਉੱਤਮ ਸਿੱਖਿਆ ਦੇਣ ਵਾਲੀ ਪਾਠਸ਼ਾਲਾ ਲਿਖਿਆ ਹੈ। ਇਸ ਤਰ੍ਹਾਂ ਟਕਸਾਲੀ ਪਦ ਦੇ ਅਰਥ ਹਨ, ਉਹ ਬੰਦਾ ਜੋ ਟਕਸਾਲ ਨਾਲ ਸਬੰਧਿਤ ਹੋਵੇ ਅਤੇ ਟਕਸਾਲੀ ਦੇ ਅਰਥ ਹਨ, ਉਹ ਮਹਾਂ ਪੁਰਸ਼ ਜਿਸ ਨੇ ਅਸਥਾਨ 'ਤੇ ਰਹਿ ਕੇ ਵਿੱਦਿਆ ਤੇ ਰਹਿਣੀ ਸਿੱਖੀ ਹੋਵੇ। (ਮਹਾਨ ਕੋਸ਼, 1974 ਪੰਨਾ 548)

ਪ੍ਰੋਫ਼ੈਸਰ ਸਾਹਿਬ ਸਿੰਘ ਨੇ 'ਸ੍ਰੀ ਗੁਰ ਗ੍ਰੰਥ ਸਾਹਿਬ ਦਰਪਣ' ਵਿੱਚ ਪੰਨਾ 134 'ਤੇ 'ਟਕਸਾਲ' ਦੇ ਅਰਥ ਇੰਞ ਕੀਤੇ ਹਨ, 'ਉਹ ਥਾਂ ਜਿੱਥੇ ਰੁਪਏ ਆਦਿਕ ਸਿੱਕੇ ਘੜੀਦੇ ਹਨ। ਉਨ੍ਹਾਂ ਨੋਟ ਵਿੱਚ ਲਿਖਿਆ ਹੈ-ਜਤ, ਧੀਰਜ, ਸਤ , ਗਿਆਨ, ਭਉ, ਤਪਤਾਉ ਅਤੇ ਭਾਉ ਦੀ ਮਿਲਵੀਂ ਸੱਚੀ ਟਕਸਾਲ ਵਿੱਚ ਗੁਰ-ਸ਼ਬਦ ਦੀ ਮੋਹਰ ਘੜੀ ਜਾਂਦੀ ਹੈ, (ਭਾਵ ਜਿਸ ਉੱਚੀ ਆਤਮਕ ਅਵਸਥਾ ਵਿੱਚ ਕੋਈ ਸ਼ਬਦ ਗੁਰੂ ਨੇ ਉਚਾਰਿਆ ਹੈ, ਸਿੱਖ ਨੂੰ ਭੀ ਉਹ ਸ਼ਬਦ ਉਸੇ ਅਵਸਥਾ ਵਿੱਚ ਲੈ ਅੱਪੜਦਾ ਹੈ ਤੇ ਕੂੜ ਦੀ ਪਾਲ ਤੋੜ ਦਿੰਦਾ ਹੈ ਤਾਂ ਜੋ ਸਤ, ਧੀਰਜ, ਆਦਿਕ ਵਾਲ਼ਾ ਜੀਵਨ ਬਣ ਜਾਏ।

ਸੋ ਟਕਸਾਲ ਦਾ ਸਹੀ ਭਾਵ ਹੈ ਉਹ ਅਸਥਾਨ ਜਿੱਥੇ ਰੱਬੀ ਬਾਣੀ, ਸੱਚੀ ਬਾਣੀ, ਰੂੜੀ ਬਾਣੀ ਤੇ ਮਿੱਠੀ ਬਾਣੀ ਦੇ ਅਰਥਾਂ ਦਾ ਬੋਧ ਕਰਾਇਆ ਜਾਵੇ।

'ਦਮਦਮੀ' ਦਾ ਸੰਬੰਧ 'ਦਮਦਮੇ' ਨਾਲ ਹੈ। ਦਮਦਮਾ ਦਾ ਸ਼ਬਦੀ ਭਾਵ ਹੈ, ਉਹ ਅਸਥਾਨ ਜਿੱਥੇ ਦਮ ਲਿਆ ਜਾਵੇ। ਗੁਰੂ ਸਾਹਿਬਾਨ ਸਿੱਖੀ ਦੇ ਪਰਚਾਰ ਅਤੇ ਪਾਸਾਰ ਲਈ ਦੂਰ-ਦਰਾਡੇ ਗਏ ਅਤੇ ਜਿੱਥੇ ਜਾ ਕੇ ਕੁਝ ਸਮਾਂ ਠਹਿਰੇ ਉਹ ਥਾਵਾਂ 'ਦਮਦਮਾ ਸਾਹਿਬ' ਨਾਲ ਜਾਣੀਆਂ ਜਾਂਦੀਆਂ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਸਾਹਿਬ, ਚਮਕੌਰ ਸਾਹਿਬ ਅਤੇ ਮੁਕਤਸਰ ਸਾਹਿਬ ਆਦਿ ਦੀਆਂ ਜੰਗਾਂ ਉਪਰੰਤ ਰਾਏ ਡੱਲੇ ਦੀ ਤਲਵੰਡੀ ਸਾਬੋ ਵਿਖੇ ਟਿਕਾਣਾ ਕੀਤਾ। 'ਮਾਲਵਾ ਦੇਸ਼ ਰਟਨ ਦੀ ਸਾਖੀ ਵਾਲੀ ਪੋਥੀ' ਵਿੱਚ ਦਰਜ਼ ਹੈ:

'ਅੱਗੇ ਗੁਰੂ ਜੀ ਚੜ੍ਹੇ ਦਮਦਮੇ ਆਏ। ਗੁਰੂ ਜੀ ਪ੍ਰਥਮੇ ਸ੍ਰੀ ਗੁਰੂ ਤੇਗ ਬਹਾਦਰ ਜੀ ਕੇ ਅਸਥਾਨ ਨੂੰ ਮੱਥਾ ਟੇਕਿਆ। ਫੇਰ ਬਚਨ ਕੀਤਾ, "ਐਸੇ ਬਰਮੀ ਨੂੰ ਏਕ ਬਰਾਬਰ ਕਰੋ। ਏਸ ਉਤੇ ਕਮਰਕਸਾ ਖੋਲ੍ਹਾਂਗੇ" ਤਾਂ ਸਰਬਤ ਖਾਲਸੇ ਨੇ ਤਿਸ ਬਰਮੀ ਉੱਤੇ ਦਮਦਮਾ ਬਣਾਇ ਦਿੱਤਾ। ਬੜੇ ਬਿਸਤਾਰ ਨਾਲ ਵਿਚਿ ਗੁਰੂ ਜੀ ਕੇ ਬੈਠਣੇ ਕੀ ਮੰਜੀ ਬਣਾਈ। ਗੁਰੂ ਜੀ ਕਹਿੰਦੇ, "ਇਹ ਤਾਂ ਅਨੰਦਪੁਰ ਦਾ ਦਮਦਮਾ ਹੈ"। ਤਿਸ ਮੰਜੀ ਉੱਤੇ ਕਮਰ ਖੋਲ੍ਹੀ , ਸ਼ਸਤ੍ਰ ਰਖੇ। ਆਪ ਵੀ ਬੈਠੇ। ਤਾਂ ਸਿੱਖਾਂ ਬਚਨ ਕੀਤਾ:

'ਜੀ ਸਚੇ ਪਾਤਸ਼ਾਹਿ! ਆਪ ਨੇ ਜੋ ਪ੍ਰਿਥਮੇ, ਮੱਥਾ ਟੇਕਿਆ ਸੀ ਉਹ ਕਿਸ ਦਾ ਅਸਥਾਨ ਹੈ ਜੀ?

ਗੁਰੂ ਜੀ ਕਹਿੰਦੇ, "ਜਦੋਂ ਗੁਰੂ ਤੇਗ ਬਹਾਦਰ ਜੀ ਆਏ ਹੈਨ, ਉਦੋਂ ਇਸੀ ਅਸਥਾਨ ਰਹੇ ਹੈਨ ਨੌਂ ਦਿਨ। ਏ ਬੜਾ ਅਸਥਾਨ ਉੱਤਮ ਹੈ। ਰਿਧਿ ਸਿਧਿ ਇਸ ਅਸਥਾਨ ਕੀਆਂ ਦਾਸੀਆਂ ਹਨ। (ਪੰਨਾ 78-79)

ਸਿੱਖ ਇਤਿਹਾਸ ਦਰਸਾਉਂਦਾ ਹੈ ਕਿ ਇਸ ਅਸਥਾਨ ਨੂੰ ਗੁਰੂ ਨਾਨਕ ਦੇਵ ਜੀ ਦੀ ਚਰਨ-ਛੂਹ ਪ੍ਰਾਪਤ ਹੋਣ ਦਾ ਵੀ ਮਾਣ ਹੈ।

ਗੁਰੂ ਤੇਗ ਬਹਾਦਰ ਜੀ ਨੇ ਦਮਦਮਾ ਸਾਹਿਬ ਦੀ ਇਸ ਜਗ੍ਹਾ ਨੂੰ 'ਗੁਰੂ ਕੀ ਕਾਸ਼ੀ' ਹੋਣ ਦਾ ਵਰਦਾਨ ਦਿੱਤਾ ਸੀ ਅਤੇ ਉਚਾਰਿਆ ਸੀ ਕਿ ਇਹ ਗੁਰਮਤਿ ਵਿੱਦਿਆ ਦਾ ਸਭ ਤੋਂ ਮਹਾਨ ਕੇਂਦਰ ਹੋਵੇਗਾ।

ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ ਵਿੱਚ ਗੁਰੂ ਤੇਗ ਬਹਾਦਰ ਜੀ ਦੀ ਬਹਾਦਰਗੜ੍ਹ (ਸੈਫਾਬਾਦ) ਵਿਖੇ ਸੈਫਦੀਨ (ਸਰਫਦੀਨ) ਨਾਲ਼ ਹੋਈ ਗੱਲਬਾਤ ਅਤੇ ਵਿਦਾਇਗੀ ਲੈਣ ਸਮੇਂ ਇਹ ਬਚਨ ਹੋਏ ਸਨ, "ਸਰਫਦੀਨ! ਜੰਗਲ ਦੇਸ ਮੇਂ ਹਮਾਰੀ ਗੁਪਤਿ ਕਾਂਸ਼ੀ ਹੈ, ਉਹਾਂ ਜਾਂ ਕਰ ਇਸ ਨੂੰ ਪਰਗਟ ਕਰਾਂਗੇ (ਸਾਖੀ 9, ਪੰਨਾ 5)

ਤਲਵੰਡੀ ਸਾਬੋ ਪਹੁੰਚ ਕੇ ਸਤਿਗੁਰੂ ਬਚਨ ਉਚਾਰੇ ਕਿ ਇਹ ਜਗ੍ਹਾ ਸਾਡੀ ਗੁਪਤ ਕਾਸ਼ੀ ਹੈ। ਸੰਗਤਾਂ ਵਿੱਚੋਂ ਕਈਆਂ ਨੇ ਆਖਿਆ, "ਸਤਿਗੁਰੂ ਜੀਓ! ਕਾਸ਼ੀ ਵਿੱਚ ਤਾਂ ਬਿਬੇਸਰ ਨਾਥ ਹੈ, ਅੰਨਾਂ ਪੂਰਨਾ ਦੇਵੀ ਹੈ, ਭਗੀਰਥੀ ਗੰਗਾ ਹੈ, ਮਣੀਕਰਣ ਤੀਰਥ ਹੈ, ਏਥੇ ਕੀ ਹੈ, ਜੀ ਕਾਸ਼ੀ ਦਾ ਚਿਹਨ?"

ਤਦ ਗੁਰੂ ਜੀ ਨੇ ਬਚਨ ਕੀਤਾ, ਏਹ ਜੋ ਗੁਰ ਅਸਥਾਨ ਹੈ 'ਦਮਦਮਾ' ਏਹ ਬਸੇਸਰ ਨਾਥ ਹੈ। ਜੋ ਕੋਈ ਏਸ ਦੀ ਕਾਰ ਕਰੂਗਾ, ਉਸ ਨੂੰ ਰਿਧਿ ਸਿਧਿ ਮਿਲੂ, ਰਾਜ ਭਾਗ, ਸਿੱਖੀ ਪ੍ਰਾਪਤ ਹੋਊ। ਉਥੇ ਅੰਨਾ ਪੂਰਨਾ ਦੇਵੀ ਹੈ, ਏਥੇ ਅੰਨ ਦੀ ਦੇਗ ਹੈ, ਸੋ ਕੋਈ ਆਵੇ ਸਭ ਕੋ ਮਿਲੇਗੀ। ਉਥੇ ਭਗੀਰਥੀ ਗੰਗਾ ਹੈ, ਏਥੇ ਨਾਮ ਦੀ ਗੰਗਾ ਹੈ। ਉਥੇ ਮਣੀਕਰਣ ਤੀਰਥ ਹੈ ਏਥੇ ਗੁਰੂ ਸਰ ਤੀਰਥ ਹੈ। ਏਥੇ ਬੜੇ ਗੁਣੀ ਹੋਣਿਗੇ, ਗਿਆਨੀ ਹੋਣਿਗੇ, ਸਬਦ ਕੇ ਵਿਚਾਰ ਵਾਲ਼ੇ ਹੋਣਿਗੇ, ਬਿਗਿਆਨ ਕੇ ਸਮਝਨੇ ਵਾਲੇ ਹੋਨਿਗੇ, ਜੋਗ ਅਭਿਆਸੀ ਹੋਨਿਗੇ, ਤਪਸਵੀ ਹੋਨਿਗੇ, ਲਿਖਾਰੀ ਹੋਨਿਗੇ, ਬਿਦਿਆਰਥੀ ਹੋਨਿਗੇ, ਅਤੇ ਭਜਨਵਾਨ ਹੋਨਿਗੇ। ਟਹਿਲ ਸੇਵਾ ਵਾਲੇ ਹੋਨਿਗੇ। ਅਸੀਂ ਇਸ ਦਾ ਦਰਸ਼ਨ ਕਰਨ ਆਏ ਥੇ। (ਪ੍ਰਾਚੀਨ ਪੰਥ ਪ੍ਰਕਾਸ਼ ਸਾਖੀ 20, ਪੰਨਾ 21-22)।

ਗੁਰ ਬਿਲਾਸ ਵਿੱਚ ਵੀ ਇਹ 'ਭਵਿੱਖ ਵਾਕ' ਇੰਞ ਦਰਜ਼ ਹਨ:

*ਢਿਗ ਤਾਹੇ ਤਲਵੰਡੀ ਕੇ ਕਾਂਸੀ ਕਰੋ, ਜਹਿ ਬੈਠ ਪੜ੍ਹੇ ਹੋਇ ਬੁਧ ਉਸਦਾਰੋ।*
*ਗ੍ਰੰਥ ਉਚਾਰ ਕਰੋ ਤਹਾਂ ਬੈਠ ਕੇ, ਬੀੜ ਸੋਊ ਜਗ ਮਾਹਿ ਬਿਥਾਰੋ।*

ਗੁਰੂ ਗੋਬਿੰਦ ਸਿੰਘ ਜੀ ਦੀ ਬਖਸ਼ਸ਼ ਸੰਬੰਧੀ ਵੀ ਸਾਖੀ 96, ਪੰਨਾ 103 ਵਿੱਚ ਦਰਜ਼ ਹੈ।

'ਗੁਰੂ ਜੀ ਅੰਮ੍ਰਿਤ ਦੇ ਕੜਾਹੇ ਕਰਾਉਂਦੇ ਫੇਰ ਭੂਮ ਪਰ ਡੁਲਾਇ ਦੇਂਦੇ। ਸਿੱਖਾਂ ਕਹਿਆ-ਪਾਤਸ਼ਾਹ! ਏਹ ਕੀ ਹੁਕਮ ਹੈ। ਸਹੀ ਕਰੀਏ ਜੀ?' ਗੁਰੂ ਜੀ ਕਹਿੰਦੇ, "ਏਥੇ ਸਮਣਿਮਾਣੀ ਖਾਲਸਾ ਹੋਵੇਗਾ। ਸਾਡੀ ਕਾਸ਼ੀ ਹੈ ਏਹ। ਏਥੇ ਸਿੱਖ ਅੱਖਰ ਬਹੁਤ ਸਿਖਣਗੇ। ਬਿਦਯਾਵਾਨ ਹੋਣਗੇ।'

ਕਹਿੰਦੇ ਹਨ ਕਿ ਦਸ਼ਮੇਸ਼ ਪਿਤਾ ਸਿੱਖਾਂ ਤੋਂ ਹਜ਼ਾਰਾਂ ਹੀ ਕਲਮਾਂ ਘੜਾਉਂਦੇ ਸਨ ਅਤੇ ਘੜਾ ਘੜਾ ਕੇ ਸੁੱਟੀ ਜਾਂਦੇ ਸਨ। ਇੱਕ ਦਿਨ ਭਾਈ ਡੱਲੇ ਨੇ ਹਜ਼ੂਰ ਦੇ ਹੱਥ ਜੋੜ ਕੇ ਕਹਿਆ, "ਪਾਤਸ਼ਾਹ ਜੀ, ਕੀ ਹੁਕਮ ਹੈ? ਕਈ ਹਜ਼ਾਰ ਲਿਖਣ ਘੜੀਦੀ ਹੈ, ਫੇਰ ਸਿਟੀ ਦੀਆਂ ਜਾਂਦੀਆਂ ਹਨ। ਜੀ ਪਾਤਸ਼ਾਹ! ਇਹ ਕੀ ਸੁਭਾਉ ਪਾਇਆ ਹੈ"?

*ਗੁਰੂ ਜੀ ਕਹਿੰਦੇ-"ਡੱਲ ਸਿੰਘ! ਏਥੇ ਸਿੱਖ ਸਿਖਾਇਤ ਪੜੇਂਗੇ ਕਈ ਹਜ਼ਾਰ.....*
*ਇਹ ਹੈ ਪ੍ਰਗਟ ਹਮਾਰੀ ਕਾਸ਼ੀ, ਪੜ੍ਹ ਹੈ ਇਹਾਂ ਢੋਰ ਮਤਿ ਨਾਸੀ।*
*ਲੇਖਕ ਗੁਨੀ ਕਵਿੰਦ ਗਿਆਨੀ,*
*ਬੁਧਿ ਬਡੀ ਹੁਇ ਹੈ ਅਤਿ ਹਿ ਅਤਿ ਗਿਆਨੀ। (ਸਾਖੀ 101, ਪੰਨਾ 107)*

ਸਤਿਗੁਰੂ ਦੀ ਕ੍ਰਿਪਾ ਸਦਕਾ ਅੱਜ ਕਲ੍ਹ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 'ਗੁਰੂ

ਕਾਸ਼ੀ' ਭਵਿੱਖਤ ਵਾਕ ਪ੍ਰਾਪਤ ਅਸਥਾਨ ਸੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਕਲਗੀਧਰ ਸੁਸਾਇਟੀ, ਬੜੂ ਸਾਹਿਬ ਵੱਲੋਂ 'ਅਕਾਲ ਯੂਨੀਵਰਸਿਟੀ' ਦੀ ਸਥਾਪਨਾ ਦਸੰਬਰ 2011 ਵਿੱਚ ਹੋ ਚੁੱਕੀ ਹੈ। ਬਾਬਾ ਇਕਬਾਲ ਸਿੰਘ ਜੀ ਦਿਨ ਰਾਤ ਇੱਕ ਕਰ ਕੇ  ਇਸ ਦੀ ਸੇਵਾ ਵਿੱਚ ਲੱਗੇ ਹੋਏ ਹਨ। ਬਾਬਾ ਮਿੱਠਾ ਸਿੰਘ ਜੀ, ਬੁੰਗਾ ਮਸਤੂਆਣਾ ਸਾਹਿਬ ਵਾਲਿਆਂ ਵੱਲੋਂ ਇਸ ਯੂਨੀਵਰਸਿਟੀ ਲਈ 40 ਏਕੜ ਜ਼ਮੀਨ ਦਾਨ ਕੀਤੀ ਹੈ। ਅਕਾਲ ਯੂਨੀਵਰਸਿਟੀ (ਗੁਰੂ ਕੀ ਕਾਸ਼ੀ) ਨੂੰ ਸਰਕਾਰ ਵੱਲੋਂ ਵੀ ਮਾਨਤਾ ਮਿਲ ਚੁੱਕੀ ਹੈ।

ਰਤਨ ਸਿੰਘ ਭੰਗੂ ਜੀ ਸ਼ਹੀਦ ਵੀ ਸਤਿਗੁਰਾਂ ਦੇ ਦਮਦਮਾ ਸਾਹਿਬ ਵਿਖੇ ਵਰਤਾਏ ਚੋਜੀ ਕਾਰਨਾਮਿਆਂ ਬਾਰੇ ਲਿਖਦੇ ਹਨ:

*ਸਤਿਗੁਰ ਬੈਠ ਸੋ ਦਮਦਮੇ, ਲਿਖਨ ਘੜ ਸੁਟ ਦੇਹ।*
*ਹਮਰੀ ਕਾਸ਼ੀ ਯਹ ਵਈ, ਆਇ ਮੂਰਖ ਈਹਾਂ ਪੜ੍ਹੇ।*

*(ਪ੍ਰਾਚੀਨ ਪੰਥ ਪ੍ਰਕਾਸ਼ ਪੰਨਾ 79)*

ਮਹਾਂ ਕਵੀ ਸੰਤੋਖ ਸਿੰਘ ਨੇ ਵੀ ਸਤਿਗੁਰਾਂ ਦੀ ਰਹਿਮਤ ਅਤੇ ਵਰਦਾਨ ਦੀ ਪ੍ਰੋੜਤਾ ਕੀਤੀ ਹੈ:

*ਉਪਜੇ ਪੁੰਜ ਸਿੰਘ ਇਸ ਥਾਈ। ਪੁੰਨ ਬਹੁ ਲਿਖਣਾ ਘੜਹਿ ਗੁਸਾਈ।*
*ਕਰਿ ਕਰਿ ਧਰਹਿ ਤਿਆਰ ਬਹੁ ਬਾਰੀ। ਬੂਝੇ ਤੇ ਸ੍ਰੀ ਪ੍ਰਭੂ ਉਚਾਰੀ।*
*ਹੋਇ ਦਮਦਮਾ ਗੁਰ ਕੀ ਕਾਸ਼ੀ। ਲੇਖਕ ਬਨਹਿ ਪੜ੍ਹਹਿ ਸਿਖ ਰਾਸੀ। 23*

*(ਗੁਰ ਪ੍ਰਤਾਪ ਸੂਰਜ ਗ੍ਰੰਥ)*

ਪ੍ਰੋਫੈਸਰ ਦਰਸ਼ਨ ਸਿੰਘ ਅਤੇ ਗੁਰਨੇਕ ਸਿੰਘ ਨੇ ਆਪਣੇ ਲੇਖ 'ਦਮਦਮੀ ਟਕਸਾਲ-ਸਰੂਪ ਤੇ ਮਹੱਤਵ' ਵਿੱਚ ਲਿਖਿਆ ਹੈ ਕਿ ਅਨੰਦਪੁਰ ਸਾਹਿਬ ਤੋਂ ਪਿੱਛੋਂ ਦਮਦਮਾ ਸਾਹਿਬ ਪਵਿੱਤਰ ਸਥਾਨ ਹੈ, ਜਿੱਥੇ ਕੜਾਹਿਆਂ ਵਿੱਚ ਅੰਮ੍ਰਿਤ ਤਿਆਰ ਕਰ ਕੇ ਛਕਾਇਆ ਅਤੇ ਚੋਜੀ ਸਤਿਗੁਰ ਜੀ ਨੇ ਕਲਮਾਂ ਘੜ ਕੇ ਸੁੱਟਣ ਦੀ ਤਰ੍ਹਾਂ ਅੰਮ੍ਰਿਤ ਦੇ ਕੜਾਹੇ ਵੀ ਭਰ ਭਰ ਡੋਲ੍ਹੇ।

ਦਮਦਮੀ ਟਕਸਾਲ ਅਰਥਾਤ ਸੰਪ੍ਰਦਾ ਮੂਲ ਰੂਪ ਵਿੱਚ ਗੁਰੂ ਗੋਬਿੰਦ ਸਿੰਘ ਜੀ ਤੋਂ ਸ਼ੁਰੂ ਹੋਈ। ਸੰਤ ਅਮੀਰ ਸਿੰਘ ਜੀ ਨੇ ਆਪਣੇ ਸੰਪ੍ਰਦਾਈ ਟੀਕੇ ਦੇ ਪੰਨਾ 42 ਤੋਂ 56 ਤੱਕ ਸ਼ੁੱਧ ਗੁਰਬਾਣੀ ਪੜ੍ਹਨ 'ਤੇ ਬੜਾ ਜੋਰ ਦਿੱਤਾ ਹੈ। ਬਾਣੀ ਦੇ ਸ਼ੁੱਧ ਉਚਾਰਨ ਨਾਲ਼ ਸਹੀ ਅਰਥ ਨਿਕਲਦੇ ਹਨ। ਉਨ੍ਹਾਂ ਖੁਲਾਸਾ ਕੀਤਾ ਕਿ ਇੱਕ ਦਿਨ ਅਨੰਦਪੁਰ ਸਾਹਿਬ ਵਿਖੇ ਸਤਿਗੁਰਾਂ ਇੱਕ ਸਿੱਖ ਨੂੰ ਅਸ਼ੁੱਧ ਪਾਠ ਕਰਦਿਆਂ ਦੇਖਿਆ। ਉਹ ਪ੍ਰੇਮੀ ਸਿੱਖ ਦਖਣੀ ਉਅੰਕਾਰ ਦੀ ਤੁਕ

*'ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰ ਸੂਰਾ'।*

ਦਾ ਪਾਠ 'ਕੈ' ਦੀ ਬਜਾਇ 'ਕੇ' ਕਰ ਰਿਹਾ ਸੀ। ਸਤਿਗੁਰਾਂ ਨੇ ਦਿਲ ਵਿੱਚ ਇਸ ਅਸ਼ੁੱਧਤਾ ਨੂੰ ਬੜਾ ਮਹਿਸੂਸ ਕੀਤਾ ਅਤੇ ਸਿੱਖਾਂ ਨੂੰ ਸ਼ੁੱਧ ਪਾਠ ਸਹਿਜ ਵਿੱਚ ਰਹਿ ਕੇ ਕਰਨ ਦਾ ਉਪਦੇਸ਼ ਕੀਤਾ। ਗੁਰ ਸਿੱਖਾਂ ਨੇ ਸਤਿਗੁਰਾਂ ਨੂੰ ਅਰਥਾਂ ਸਮੇਤ ਸ਼ੁੱਧ ਬਾਣੀ ਦੀ ਸੰਥਿਆ ਦੇਣ ਸੰਬੰਧੀ ਆਖਿਆ। ਸੱਚੇ ਪਾਤਸ਼ਾਹ ਕਹਿੰਦੇ, 'ਸਿੱਖੋ! ਜੰਗਾਂ-ਯੁੱਧਾਂ ਤੋਂ ਵਿਹਲੇ ਹੋ ਕੇ ਉਹ ਆਪ ਬਾਣੀ ਦਾ ਪਾਠ ਅਤੇ ਅਰਥ ਸਮਝਾਉਣਗੇ।

ਸਰਬੰਸ ਦਾਨੀ ਪਿਤਾ ਨੇ ਦਮਦਮਾ ਸਾਹਿਬ ਪਹੁੰਚ ਕੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵਿੱਚ ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਰਜ਼ ਕਰ ਕੇ ਭਾਈ ਮਨੀ ਸਿੰਘ ਜੀ ਤੋਂ ਦਮਦਮੀ ਬੀੜ ਲਿਖਵਾਈ। ਸਤਿਗੁਰਾਂ ਇਸ ਬੀੜ ਦੀ ਸਾਰੀ ਬਾਣੀ ਆਪਣੇ ਮੁਖਾਰਬਿੰਦ ਤੋਂ ਉਚਾਰੀ ਸੀ। ਇਸ ਪੁਰਾਤਨ ਰਵਾਇਤ ਦਾ ਜ਼ਿਕਰ ਸੰਤ ਕਰਤਾਰ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਆਪਣੀ ਪੁਸਤਕ 'ਖ਼ਾਲਸਾ ਜੀਵਨ' ਅਤੇ 'ਗੁਰਮਤਿ ਰਹਿਤ ਮਰਯਾਦਾ' ਵਿੱਚ ਕੀਤਾ ਹੈ। ਇਸ ਬੀੜ ਨੂੰ 'ਦਮਦਮੀ ਬੀੜ' ਕਿਹਾ ਜਾਂਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਤਿੰਨ ਪੁਰਾਤਨ ਬੀੜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ, ਪਹਿਲੀ ਕਰਤਾਰ ਪੁਰ ਵਾਲ਼ੀ, ਦੂਜੀ ਭਾਈ ਬੰਨੋ ਵਾਲੀ ਅਤੇ ਤੀਜੀ ਦਮਦਮੀ ਦਾ ਵਰਨਣ ਸ਼ਬਦ ਕੋਸ਼ ਵਿੱਚ ਕੀਤਾ ਹੈ।

ਦਮਦਮੀ ਬੀੜ ਸੰਪੂਰਨ ਕਰਨ ਤੋਂ ਪਹਿਲਾਂ ਦਸ਼ਮੇਸ਼ ਪਿਤਾ ਨੇ ਆਦਿ ਬੀੜ ਮੰਗਾਉਣ ਲਈ ਕੁਝ ਸਿੰਘ ਕਰਤਾਰ ਪੁਰ ਭੇਜੇ ਸਨ ਪਰ ਧੀਰਮਲ ਦੇ ਜੁਆਬ ਦੇਣ ਕਾਰਨ ਉਨ੍ਹਾਂ ਸਾਰੀ ਬਾਣੀ ਜੁਬਾਨੀ ਭਾਈ ਮਨੀ ਸਿੰਘ ਨੂੰ ਲਿਖਵਾਈ ਸੀ।

ਦਮਦਮਾ ਸਾਹਿਬ ਵਿੱਚ ਵਿਚਰਦਿਆਂ ਗੁਰੂ ਜੀ ਦੇ ਨਿੱਤ ਦੇ ਕ੍ਰਮ ਬਾਰੇ ਇਤਿਹਾਸਕ ਤੱਥ ਹਨ ਕਿ ਸਵੇਰ ਸਮੇਂ ਗੁਰੂ ਸਾਹਿਬ ਬਾਣੀ ਲਿਖਵਾਉਂਦੇ ਸਨ ਅਤੇ ਸ਼ਾਮ ਨੂੰ ਉਸ ਬਾਣੀ ਦਾ ਸ਼ੁੱਧ ਉਚਾਰਨ ਅਤੇ ਅਰਥ ਕਥਾ ਰੂਪ ਵਿੱਚ ਕਰਦੇ ਸਨ (ਅਮੀਰ ਭੰਡਾਰ ਪੰਨਾ 54 ਅਤੇ ਖ਼ਾਲਸਾ ਜੀਵਨ ਪੰਨਾ 11 ਉੱਪਰ ਇਹ ਸ਼ਬਦ ਦਰਜ਼ ਹਨ)। ਸਮੁੱਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਰਥਾਂ ਸਮੇਤ ਕਥਾ ਨੂੰ ਸਤਿਗੁਰਾਂ ਦਮਦਮਾ ਵਿਖੇ, ਦੱਖਣ ਜਾਣ ਤੋਂ ਪਹਿਲਾਂ ਸੰਪੂਰਨ ਕੀਤਾ। ਇਤਿਹਾਸਕਾਰਾਂ ਅਨੁਸਾਰ ਇਥੇ 48 ਸਿੰਘਾਂ ਨੇ ਗੁਰਬਾਣੀ ਦੇ ਅਰਥ ਗੁਰੂ ਜੀ ਦੇ ਮੁੱਖ ਤੋਂ ਸ੍ਰਵਣ ਕੀਤੇ ਜਿਨ੍ਹਾਂ ਵਿੱਚ ਭਾਈ ਮਨੀ ਸਿੰਘ ਜੀ ਅਤੇ ਬਾਬਾ ਦੀਪ ਸਿੰਘ ਵੀ ਸ਼ਾਮਲ ਸਨ। ਇਸ ਦੀ ਜਾਣਕਾਰੀ ਸੰਤ ਅਮੀਰ ਸਿੰਘ ਨੇ 'ਅਮੀਰ ਭੰਡਾਰ', ਦੇ ਪੰਨਾ 54 ਅਤੇ ਸੰਤ ਗੁਰਬਚਨ ਸਿੰਘ ਨੇ ਆਪਣੀ ਪੁਸਤਕ 'ਗੁਰਮੁਖ ਪ੍ਰਕਾਸ਼' ਪੰਨਾ 184 ਵਿੱਚ ਦਿੱਤੀ ਹੈ:

*ਬਾਬਾ ਦੀਪ ਸਿੰਘ ਆਦਿ ਅਠਤਾਲੀ ਸਿੰਘ ਪੜ੍ਹੇ।*
*ਸ੍ਰੀ ਦਸ਼ਮੇਸ਼ ਕਥਾ ਕਰੀ ਪ੍ਰੀਤ ਲਾਇਆ।*
*ਗੁਰੂ ਕਾਸ਼ੀ ਤਖ਼ਤ ਦਮਦਮਾ ਸਾਹਿਬ ਟਕਸਾਲ ਤੋਰੀ।*
*ਬੁਢੇ ਬੈਲ ਪੜ੍ਹ ਜਾਵੇ ਵਰ ਇਹੋ ਗਾਇਆ।*
*ਤਖ਼ਤ ਦਮਦਮੇਂ ਸੋਂ ਪੜ੍ਹੇ ਅਠਤਾਲੀ ਸਿੰਘ ਰਾਸ।*
*ਅਰਥ ਸੰਪ੍ਰਦਾ ਪਾਠ ਕੀ ਚਲੀ ਤਬੀ ਤੇ ਖ਼ਾਸ। (ਅਮੀਰ ਭੰਡਾਰ)*

ਗੁਰੂ ਗੋਬਿੰਦ ਸਿੰਘ ਜੀ ਨੇ ਦੱਖਣ ਵੱਲ ਜਾਣ ਸਮੇਂ ਦਮਦਮਾ ਸਾਹਿਬ ਦੀ ਸੇਵਾ-ਸੰਭਾਲ ਬਾਬਾ ਦੀਪ ਸਿੰਘ ਜੀ ਦੇ ਜੁੰਮੇ ਲਾਈ ਅਤੇ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਦੀ ਸੇਵਾ ਭਾਈ ਮਨੀ ਸਿੰਘ ਜੀ ਨੂੰ ਸੌਂਪੀ। ਬਾਬਾ ਦੀਪ ਸਿੰਘ ਜੀ ਜਿੱਥੇ ਮਹਾਨ ਸੂਰਮੇ ਸਨ ਉਥੇ ਪੂਰਨ ਬ੍ਰਹਮ ਗਿਆਨੀ ਅਤੇ ਮਹਾਨ ਲਿਖਾਰੀ ਤੇ ਵਿਦਵਾਨ ਵੀ ਸਨ। ਉਨ੍ਹਾਂ ਦਮਦਮੀ ਬੀੜ ਦੇ ਚਾਰ ਉਤਾਰੇ ਹੱਥੀਂ ਕਰ ਕੇ ਚਾਰ ਤਖ਼ਤਾਂ-ਸ੍ਰੀ ਅਕਾਲ ਤਖ਼ਤ ਸਾਹਿਬ (ਅੰਮ੍ਰਿਤਸਰ ਸਾਹਿਬ), ਸ੍ਰੀ ਕੇਸ ਗੜ੍ਹ ਸਾਹਿਬ (ਅਨੰਦਪੁਰ ਸਾਹਿਬ), ਸ੍ਰੀ ਪਟਨਾ ਸਾਹਿਬ (ਬਿਹਾਰ) ਅਤੇ ਦਮਦਮਾ ਸਾਹਿਬ (ਤਲਵੰਡੀ ਸਾਬੋ) ਵਿਖੇ ਸੁਸ਼ੋਭਤ ਕਰਵਾਏ। ਬਾਬਾ ਜੀ ਨੇ 1761 ਈਸਵੀ ਨੂੰ 75 ਸਾਲ ਦੀ ਉਮਰੇ 18 ਸੇਰ ਦਾ ਖੰਡਾ ਹੱਥ 'ਚ ਲੈ ਕੇ 5000 ਕੁ ਸਿੰਘਾਂ ਸੂਰਮਿਆਂ ਨਾਲ਼ ਮੁਗਲਾਂ ਦਾ ਟਾਕਰਾ ਕਰਦਿਆਂ ਹੋਇਆਂ ਆਪਣਾ ਸੀਸ ਸ੍ਰੀ ਹਰਿਮੰਦਰ ਸਾਹਿਬ ਵਿਖੇ ਗੁਰੂ ਚਰਨਾਂ 'ਚ ਭੇਂਟ ਕਰ ਦਿੱਤਾ। ਤੁਰਨ ਤੋਂ ਪਹਿਲਾਂ ਦਮਦਮੇ ਦੀ ਸੇਵਾ ਇਨ੍ਹਾਂ ਬਾਬਾ ਸੁਧਾ ਸਿੰਘ ਨੂੰ ਸੰਭਾਲ ਦਿੱਤੀ ਸੀ। ਗੁਰਮਤਿ ਵਿੱਦਿਆ ਦੀ ਇਹ ਟਕਸਾਲ ਆਖੰਡ ਰੂਪ ਵਿੱਚ ਚਾਲੂ ਹੈ।ਗੁਰਮਤਿ ਵਿੱਦਿਆ ਦੀ ਦੂਜੀ ਟਕਸਾਲ ਅੰਮ੍ਰਿਤਸਰ ਵਿਖੇ ਭਾਈ ਮਨੀ ਸਿੰਘ ਜੀ ਨੇ ਆਰੰਭੀ ਸੀ। ਗੁਰਬਾਣੀ ਅਤੇ ਸਿੱਖੀ ਦਾ ਪ੍ਰਚਾਰ ਅਤੇ ਪਰਸਾਰ ਇਤਿਹਾਸ ਪੱਖੋਂ ਭਾਈ ਮਨੀ ਸਿੰਘ ਜੀ ਨੇ ਜੋ ਕੀਤਾ ਉਹ ਬੜਾ ਹੀ ਅਦੁੱਤੀ ਹੈ। ਭਾਈ ਸਾਹਿਬ ਜੀ ਵਿੱਦਿਆ ਦੇ ਮਾਰਤੰਡ, ਮਹਾਨ ਲਿਖਾਰੀ, ਉੱਚ ਕੋਟੀ ਦੇ ਕਵੀ, ਕਥਾਵਾਚਕ ਅਤੇ ਵਿਚਾਰਕ ਹੋਣ ਨਾਤੇ ਸਿੱਖ ਇਤਿਹਾਸ ਵਿੱਚ ਵੀ ਵੱਡਾ ਹਿੱਸਾ ਪਾ ਗਏ। ਭਾਈ ਸਾਹਿਬ ਕਲਮ ਤੇ ਕਿਰਪਾਨ ਵਾਹੁਣ ਦੇ ਧਨੀ, ਸ਼ਾਸਤਰ ਅਤੇ ਸ਼ਸਤਰ ਦੇ ਗਨੀ, ਗੁਰਬਾਣੀ ਦੇ ਗਿਆਤਾ ਅਤੇ ਪੰਥਕ ਵਿਧਾਤਾ ਹੋਣ ਕਰ ਕੇ ਮਹਾਨ ਦਾਰਸ਼ਨਿਕ ਵੀ ਸਨ। ਦਾਰਸ਼ਨਿਕ ਦੀ ਦ੍ਰਿਸ਼ਟੀ ਅੰਤ ਗਹਿਰੀ ਹੁੰਦੀ ਹੈ। ਉਹ ਛੁਪੇ ਅਰੂਪ ਨੂੰ ਵੀ ਵੇਖਣ ਦੀ ਸਮਰੱਥਾ ਰੱਖਦਾ ਹੁੰਦਾ ਹੈ। ਇਹ ਪ੍ਰਾਪਤੀ ਉਸ ਨੂੰ ਪੂਰਬਲੇ ਸੰਸਕਾਰਾਂ ਕਾਰਨ ਹਾਸਲ ਹੋਈ ਹੁੰਦੀ ਹੈ। ਦਾਰਸ਼ਨਿਕ ਪਾਸ ਅਨੁਭਵੀ ਗਿਆਨ ਹੁੰਦਾ ਹੈ ਜੋ ਅਸਲੀਅਤ ਪ੍ਰਗਟ ਕਰਦਾ ਹੈ। ਉਸ ਦਾ ਸੀਨਾ ਅਤੇ ਦਿਲ-ਦਿਮਾਗ ਰੋਸ਼ਨ ਹੋਣ ਸਦਕਾ ਉਸ ਦਾ ਬੋਲਿਆ ਹਰ ਸ਼ਬਦ ਮਿੱਠਾ, ਪ੍ਰੇਮ ਮਈ ਅਤੇ ਮਨੁੱਖੀ ਜੀਵਨ ਲਈ ਪ੍ਰੇਰਨਾ ਵਾਲਾ ਹੁੰਦਾ ਹੈ।

ਇਲਮ ਦੇ ਸਾਗਰ ਵਿੱਚ ਸੱਚ ਦੇ ਮੋਤੀ ਜੋ ਜੀਵਨ ਜੋਤੀ ਦੇ ਨਿਆਈਂ ਹੁੰਦੇ ਹਨ ਨੂੰ ਲਿਖਣ ਅਤੇ ਵੰਡਣ ਦਾ ਕੰਮ ਹਰ ਕੋਈ ਨਹੀਂ ਕਰ ਸਕਦਾ। ਇਸ ਲਈ ਬੰਦੇ 'ਤੇ ਉਹ ਜੀਵਨ ਦਹਿੰਦ ਹੀ ਕ੍ਰਿਪਾ ਕਰਦਾ ਹੈ। ਗਿਆਨੀ ਗਰਜਾ ਸਿੰਘ ਦੀ ਖੋਜ ਅਨੁਸਾਰ ਸਾਹਿਤਕ ਪੱਖੋਂ ਭਾਈ ਮਨੀ ਸਿੰਘ ਜੀ ਦੀਆਂ ਦੋ ਰਚਨਾਵਾਂ 'ਗਿਆਨ ਰਤਨਾਵਲੀ' ਅਤੇ 'ਭਗਤ ਰਤਨਾਵਲੀ' ਬੜੀਆਂ ਮਹਾਨ ਹਨ। ਇਹਨਾਂ ਤੋਂ ਇਲਾਵਾ ਭਾਈ ਸਾਹਿਬ ਨੇ ਬਹੁਤ ਸਾਰੀਆਂ ਪੁਰਾਤਨ ਪੋਥੀਆਂ ਦੀ ਰਚਨਾ, ਦਸਮ ਗ੍ਰੰਥ ਦਾ ਸੰਪਾਦਨ ਅਤੇ ਹੋਰ ਫੁਟਕਲ ਰਚਨਾਵਾਂ ਵੀ ਕੀਤੀਆਂ ਹਨ।

ਪ੍ਰੋਫੈਸਰ ਦਰਸ਼ਨ ਸਿੰਘ ਅਤੇ ਗੁਰਨੇਕ ਸਿੰਘ ਇਸ ਦਮਦਮੀ ਟਕਸਾਲ ਦੇ ਉਦੇਸ਼ਾਂ ਬਾਰੇ ਲਿਖਦੇ ਹਨ ਕਿ ਜੋ ਅਰਥ ਤੇ ਪਾਠ ਸਿੱਖਾਂ ਨੇ ਸਤਿਗੁਰ ਜੀ ਤੋਂ ਸਿੱਖਿਆ ਉਹ ਉਹਨਾਂ ਨੇ ਆਪਣੇ ਤੋਂ ਅਗਾਂਹ ਸਿੱਖਾਂ ਨੂੰ ਆਪਣੇ ਕੋਲ ਰੱਖ ਕੇ ਪੜ੍ਹਾ ਦਿੱਤੇ ਅਤੇ ਇਸ ਤਰ੍ਹਾਂ ਹੀ ਇਹ ਸੰਪ੍ਰਦਾ ਅਗਾਂਹ ਅੱਜ ਤੱਕ ਤੁਰੀ ਆਈ ਹੈ।....ਇੱਥੇ ਇਹ ਵੀ ਦੱਸ ਦੇਣਾ ਠੀਕ ਜਾਪਦਾ ਹੈ ਕਿ ਇਸ ਅਰਥ ਸੰਪ੍ਰਦਾ ਵਿੱਚ ਜੋ ਵੀ ਅਰਥ ਸਿਖਾਉਣ ਦੀ ਸੇਵਾ ਮੁਖੀ ਦੇ ਤੌਰ 'ਤੇ ਕਰਦੇ ਹਨ ਉਹ ਨਿਰੇ ਪੁਰੇ ਅਰਥ ਕਰਨ ਵਿੱਚ ਹੀ ਪ੍ਰਵੀਨ ਨਹੀਂ ਸਨ ਹੁੰਦੇ ਬਲਕਿ ਸਾਧਨਾ ਤੇ ਭਜਨ ਬੰਦਗੀ ਵਾਲੇ ਆਤਮਿਕ ਜੋਧੇ ਅਤੇ ਸਿੱਖੀ ਜੀਵਨ ਦੇ ਪ੍ਰਚਾਰਕ ਵੀ ਹੁੰਦੇ ਸਨ। ਇਤਨਾ ਕੁਝ ਦੇ ਹੁੰਦੇ ਹੋਏ ਵੀ ਇਹ ਵਿਰੱਕਤ ਜਾਂ ਸਨਿਆਸੀ ਸਾਧੂਆਂ ਦੀ ਤਰ੍ਹਾਂ ਨਹੀਂ ਹੁੰਦੇ ਸਨ, ਬਲਕਿ ਸਿੱਖ ਪੰਥ ਦੇ ਸਭ ਤੋਂ ਵੱਧ ਕਾਰਜਸ਼ਾਲੀ ਸੇਵਕ ਹੁੰਦੇ ਸਨ। ਜਦੋਂ ਵੀ ਕਦੇ ਪੰਥ 'ਤੇ ਭੀੜਾ ਬਣਦੀ ਜਾਂ ਪੰਥ ਅਤੇ ਗ੍ਰੰਥ ਦੀ ਆਨ ਸ਼ਾਨ ਨੂੰ ਵੰਗਾਰਿਆ ਜਾਂਦਾ ਸੀ ਤਾਂ ਇਹ ਸਮੇਂ ਸਮੇਂ ਗ੍ਰੰਥ-ਪੰਥ ਦੀ ਆਨ-ਸ਼ਾਨ ਦੇ ਮੁੱਖ ਪਹਿਰੇਦਾਰ ਹੁੰਦੇ ਸਨ ਅਤੇ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਵਿੱਚ ਵੀ ਪਿਛਾਂਹ ਨਹੀਂ ਸਨ ਹਟਦੇ।

ਭਾਈ ਮਨੀ ਸਿੰਘ ਜੀ ਦੀ ਉੱਚੀ, ਸੁੱਚੀ ਅਤੇ ਸਮੁੱਚੀ ਸੋਚ ਬਾਰੇ ਇੱਕ ਕਵੀ ਨੇ ਬੜੇ ਦਿਲ ਟੁੰਬਵੇਂ ਸ਼ਬਦ ਲਿਖੇ ਹਨ:

*ਬਿਹਬਲ ਹੋਇਆ ਏ ਮਨ ਮੇਰਾ, ਅੰਮ੍ਰਿਤ ਪਿਆਲਾ ਪੀਵਾਂ, ਮਰ ਕੇ ਜੀਵਾਂ।*
*ਮੇਰਾ ਬੰਦ ਬੰਦ ਕੱਟਿਆ ਜਾਵੇ, ਫੱਟ ਜਿਮੀਂ ਦੇ ਸੀਵਾਂ, ਮਿੱਟੀ ਥੀਵਾਂ।*
*ਗੁਰੂ ਜੀ! ਇਸ਼ਕ ਤੇਰੇ ਦਾ ਭਾਣਾ, ਮਿੱਠਾ ਜਾਣਾ,*
*ਫਿਰ ਸੀਸ ਕਟਾਵਾਂ, ਬੀਜ ਸ਼ਹੀਦੀ ਪਾਵਾਂ।*

ਭਾਈ ਮਨੀ ਸਿੰਘ ਜੀ ਤੋਂ ਪਿਛੋਂ ਭਾਈ ਦੀਵਾਨ ਸਿੰਘ ਜੀ, ਭਾਈ ਗੁਰਦਿਆਲ ਸਿੰਘ ਜੀ ਅਤੇ ਭਾਈ ਗੁਰਬਖਸ਼ ਸਿੰਘ ਜੀ ਇਸ ਟਕਸਾਲ ਦੀ ਸੇਵਾ ਨਿਭਾਉਂਦੇ ਰਹੇ। ਭਾਈ ਦੀਵਾਨ ਸਿੰਘ ਅਤੇ ਭਾਈ ਗੁਰਬਖਸ਼ ਸਿੰਘ ਜੀ ਦੇ ਚਲਾਣੇ ਉਪਰੰਤ ਭਾਈ ਗੁਰਦਿਆਲ ਸਿੰਘ ਜੀ ਟਕਸਾਲ ਦੇ ਮੁਖੀ ਸਨ। ਇਨ੍ਹਾਂ ਤੋਂ ਅੱਗੇ ਭਾਈ

ਅਮਰ ਸਿੰਘ, ਭਾਈ ਸੂਰਤ ਸਿੰਘ ਅਤੇ ਭਾਈ ਕੌਲ ਸਿੰਘ ਦੀ ਰਹਿਨੁਮਾਈ ਹੇਠ ਟਕਸਾਲ ਦੀਆਂ ਤਿੰਨ ਸ਼ਾਖਾਵਾਂ ਬਣੀਆਂ। ਭਾਈ ਅਮਰ ਸਿੰਘ ਪਿੱਛੋਂ ਭਾਈ ਰਾਮ ਸਿੰਘ, ਭਾਈ ਚੰਦਾ ਸਿੰਘ, ਭਾਈ ਹਜ਼ਾਰਾ ਸਿੰਘ ਅਤੇ ਭਾਈ ਵੀਰ ਸਿੰਘ ਮੁਖੀ ਰਹੇ। ਭਾਈ ਕੌਲ ਸਿੰਘ ਵਲੋਂ ਚਲਾਈ ਸ਼ਾਖ ਦੀ ਸੇਵਾ ਭਾਈ ਜੱਸਾ ਸਿੰਘ ਨੇ ਸੰਭਾਲੀ। ਪਰ ਭਾਈ ਸੂਰਤ ਸਿੰਘ ਦੀ ਸ਼ਾਖ ਅਜੇ ਤੱਕ ਚੱਲ ਰਹੀ ਹੈ। ਭਾਈ ਸੂਰਤ ਸਿੰਘ ਤੋਂ ਅੱਗੇ ਭਾਈ ਗੁਰਦਾਸ ਸਿੰਘ, ਭਾਈ ਸੰਤ ਸਿੰਘ, ਭਾਈ ਦਇਆ ਸਿੰਘ ਅਤੇ ਭਾਈ ਭਗਵਾਨ ਸਿੰਘ ਟਕਸਾਲ ਦੇ ਜੱਥੇਦਾਰ ਰਹੇ। ਇਸ ਉਪਰੰਤ ਫਿਰ ਤਿੰਨ ਸ਼ਾਖਾਂ ਬਣ ਗਈਆਂ, ਇੱਕ ਦੇ ਮੁਖੀ ਸੰਤ ਅਮੀਰ ਸਿੰਘ (ਬਜ਼ਾਰ ਸੱਤੋ ਗਲੀ ਵਾਲ਼ੇ, ਨਮਕ ਮੰਡੀ ਅੰਮ੍ਰਿਤਸਰ) ਸਨ। ਇਨ੍ਹਾਂ ਤੋਂ ਬਾਅਦ ਸੰਤ ਕਿਰਪਾਲ ਸਿੰਘ ਅਤੇ ਸੰਤ ਮੱਖਣ ਸਿੰਘ ਸੇਵਾ ਕਰਦੇ ਰਹੇ। ਦੂਜੀ ਸ਼ਾਖ ਦੇ ਪ੍ਰਧਾਨ ਭਾਈ ਫ਼ਤਹਿ ਚੰਦ ਸਨ। ਇਨ੍ਹਾਂ ਪਿੱਛੋਂ ਸੰਤ ਸੰਗਤ ਸਿੰਘ ਜੀ ਕੰਬਲੀ ਵਾਲੇ ਅਤੇ ਫਿਰ ਸੰਤ ਕਰਤਾਰ ਸਿੰਘ ਜੀ ਮੁਰਾਲੇ ਵਾਲ਼ੇ ਹੋਏ।

ਤੀਜੀ ਸ਼ਾਖ ਦੇ ਮੁੱਖੀ ਸੰਤ ਹਰਨਾਮ ਸਿੰਘ ਜੀ ਬੇਦੀ ਸਨ। ਇਹ ਕਹਿਣੀ ਕਰਨੀ ਦੇ ਪੂਰੇ ਅਤੇ ਬ੍ਰਹਮ ਗਿਆਨ ਵੇਤਾ ਸਨ। ਇਨ੍ਹਾਂ ਤੋਂ ਬਾਅਦ ਟਕਸਾਲ ਦੀ ਸੇਵਾ ਸੰਤ ਬਿਸ਼ਨ ਸਿੰਘ ਜੀ ਨੇ ਸੰਭਾਲੀ। ਇਹ ਗੁਜਰਾਤ ਦੇ ਪਿੰਡ ਬੋਹਥ ਵਿੱਚ ਜਨਮੇ। ਸੰਤਾਂ ਮਹਾਤਮਾਂ ਤੋਂ ਗੁਰਮੁਖੀ ਪੜ੍ਹੀ। ਅਕਾਲ ਤਖ਼ਤ ਸਾਹਿਬ 'ਤੇ ਅੰਮ੍ਰਿਤਪਾਨ ਕਰ ਕੇ ਸਿੰਘ ਸਜ ਗਏ। ਇਨ੍ਹਾਂ ਪੰਡਿਤ ਤਾਰਾ ਸਿੰਘ ਨਰੋਤਮ ਅਤੇ ਪੰਡਿਤ ਸਾਧੂ ਸਿੰਘ ਜੀ ਦੇ ਕੋਲ 9 ਸਾਲ ਰਹਿ ਕੇ ਬਹੁਤ ਸਾਰੇ ਧਾਰਮਿਕ ਗ੍ਰੰਥਾਂ ਅਤੇ ਵਿਆਕਰਣ ਦਾ ਗਿਆਨ ਪ੍ਰਾਪਤ ਕੀਤਾ। ਇਨ੍ਹਾਂ ਸੰਤ ਹਰਨਾਮ ਸਿੰਘ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਦਸਮ ਗ੍ਰੰਥ ਅਤੇ ਸ੍ਰੀ ਗੁਰ ਪ੍ਰਤਾਪ ਸੂਰਜ ਗੰਥ ਦੀ ਸੰਥਿਆ ਅਰਥਾਂ ਸਮੇਤ ਪ੍ਰਾਪਤ ਕੀਤੀ। ਤਕਰੀਬਨ 200 ਵਿਦਿਆਰਥੀ ਇਨ੍ਹਾਂ ਤੋਂ ਗੁਰਬਾਣੀ ਅਤੇ ਹੋਰ ਧਾਰਮਿਕ ਅਤੇ ਇਤਿਹਾਸਕ ਗ੍ਰੰਥਾਂ ਦੀ ਕਥਾ ਸਿੱਖ ਰਹੇ ਸਨ। ਕੇਵਲ 53 ਸਾਲ ਦੀ ਉਮਰ 'ਚ ਚੜ੍ਹਾਈ ਕਰ ਗਏ। ਇਨ੍ਹਾਂ ਦੇ ਵਿਦਿਆਰਥੀਆਂ ਵਿੱਚੋਂ ਸੰਤ ਸੁੰਦਰ ਸਿੰਘ ਜੀ ਭਿੰਡਰ ਕਲਾਂ (ਫੀਰੋਜ਼ਪੁਰ) ਵਾਲਿਆਂ ਦੀ ਗੁਰ ਪ੍ਰੀਤੀ, ਸੇਵਾ ਅਤੇ ਸ਼ਰਧਾ ਨੂੰ ਤੱਕ ਜੀਉਂਦੇ ਜੀਅ ਸੰਤ ਬਿਸ਼ਨ ਸਿੰਘ ਜੀ ਨੇ ਮੁਰਾਲੇ ਪਿੰਡ ਵਿੱਚ ਸੰਗਤਾਂ ਸਾਮ੍ਹਣੇ ਉਨ੍ਹਾਂ ਨੂੰ ਟਕਸਾਲ ਦੀ ਸੇਵਾ ਸੌਂਪੀ।

ਇਤਿਹਾਸਕ ਲਿਖਤਾਂ ਦਰਸਾਉਂਦੀਆਂ ਹਨ ਕਿ ਸੁੰਦਰ ਸਿੰਘ ਜੀ 10 ਸਾਲ ਦੀ ਆਯੂ ਵਿੱਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਬਹੁਤ ਹੀ ਸ਼ੁੱਧ ਪਾਠ ਕਰ ਲੈਂਦੇ ਸਨ। ਮਾਨੋਂ ਉਨ੍ਹਾਂ ਦੇ ਪੂਰਬਲੇ ਕਰਮਾਂ ਦੀ ਕੀਤੀ ਵੱਡੀ ਕਮਾਈ ਪ੍ਰਗਟ ਹੋ ਰਹੀ ਸੀ। ਫਿਰ ਇਨ੍ਹਾਂ ਆਪਣੇ ਪਿੰਡ ਧਰਮ ਕੋਟ ਦੇ ਇੱਕ ਪੰਡਿਤ ਤੋਂ ਸੰਸਕ੍ਰਿਤ ਦੀ ਵਿਆਕਰਣ ਦਾ ਅਧਿਐਨ ਕੀਤਾ ਅਤੇ ਘਰੇਲੂ ਕੰਮਾਂ ਅਰਥਾਤ ਵਾਹੀ ਖੇਤੀ ਵਿੱਚ

ਵੀ ਘਰਦਿਆਂ ਦਾ ਹੱਥ ਵਟਾਉਂਦੇ ਸਨ। ਇਹਨਾਂ ਪਿੰਡ ਦਾਦਾਂ (ਜਿਲ੍ਹਾ ਲੁਧਿਆਣਾ) ਵਿਖੇ ਸੰਤ ਜਵਾਲਾ ਦਾਸ ਤੋਂ ਅਨੇਕਾਂ ਗ੍ਰੰਥਾਂ ਦਾ ਗੁਹਜ ਗਿਆਨ ਅਤੇ ਕੀਰਤਨ ਦੀ ਦਾਤ ਪ੍ਰਾਪਤ ਕੀਤੀ। ਸੰਪ੍ਰਦਾਈ ਟਕਸਾਲ ਦੀ ਸੇਵਾ ਨੂੰ ਮੁੱਖ ਰਖਦਿਆਂ 25-30 ਸਿੰਘਾਂ ਸਮੇਤ ਦੂਰ-ਦਰਾਡੇ ਜਾ ਕੇ ਗੁਰਮਤਿ ਦਾ ਪ੍ਰਚਾਰ ਕੀਤਾ ਅਤੇ ਗੁਰਬਾਣੀ ਦੇ ਪੇਚੀਦਾ ਭੇਦਾਂ ਨੂੰ ਸਾਧ ਸੰਗਤ ਵਿੱਚ ਖੋਲ੍ਹਿਆ।

ਸੰਤ ਸੁੰਦਰ ਸਿੰਘ ਜੀ ਦੇ ਸੱਚ-ਖੰਡ ਪਿਆਨੇ ਮਗਰੋਂ ਟਕਸਾਲ ਦੀ ਸੇਵਾ-ਸੰਭਾਲ ਅਤੇ ਜ਼ਿੰਮੇਵਾਰੀ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਨੂੰ ਹਾਸਲ ਹੋਈ। ਗਿਆਨੀ ਜੀ ਨੇ ਤਕਰੀਬਨ 10 ਸਾਲ (1921-1930 ਤੱਕ) ਸੰਤ ਸੁੰਦਰ ਸਿੰਘ ਜੀ ਦੀ ਸੰਗਤ ਕੀਤੀ ਅਤੇ ਜੱਥੇ ਵਿੱਚ ਵਿਚਰਦਿਆਂ ਗੁਰਮਤਿ ਦੇ ਦ੍ਰਿਸ਼ਟੀਕੋਨਾਂ ਦੇ ਭੇਦਾਂ ਨੂੰ ਜਾਣ ਕੇ ਮਨ ਵਿੱਚ ਪੂਰਨ ਤੌਰ 'ਤੇ ਵਸਾਇਆ। ਇਨ੍ਹਾਂ ਵੀ ਸੰਤ ਸੁੰਦਰ ਸਿੰਘ ਦੀ ਚਲਾਈ ਮਰਿਯਾਦਾ ਨੂੰ ਅੱਗੇ ਤੋਰਿਆ ਅਤੇ 125 ਤੋਂ 150 ਸਿੰਘਾਂ ਦੇ ਜੱਥੇ ਸਮੇਤ ਪੰਜਾਬ ਅਤੇ ਦੇਸ਼ ਦੇ ਵੱਖ ਵੱਖ ਪਿੰਡਾਂ, ਨਗਰਾਂ, ਸ਼ਹਿਰਾਂ ਅਤੇ ਦੇਸ਼ ਦੇ ਇਲਾਕਿਆਂ ਵਿੱਚ ਗੁਰਬਾਣੀ ਅਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਰਾਹੀਂ ਗੁਰਮਤਿ ਦਾ ਪ੍ਰਚਾਰ ਅਤੇ ਸਿੱਖੀ ਦਾ ਪਾਸਾਰ ਕੀਤਾ। ਇਨ੍ਹਾਂ ਗੁਰਬਾਣੀ ਅਤੇ ਹੋਰ ਗ੍ਰੰਥਾਂ ਦਾ ਸ਼ੁੱਧ ਪਾਠ ਤੇ ਕਥਾ ਸਿਖਾ ਕੇ ਅਨੇਕਾਂ ਹੀ ਪਾਠੀ, ਕਥਾ-ਵਾਚਕ ਅਤੇ ਪ੍ਰਚਾਰਕ ਤਿਆਰ ਕੀਤੇ। ਆਪਣੇ ਜੀਵਨ ਵਿੱਚ ਖ਼ਾਲਸਾ ਜੀ ਨੇ 'ਗੁਰਮੁਖ ਪ੍ਰਕਾਸ਼' ਤੇ 'ਗੁਰਬਾਣੀ ਪਾਠ ਦਰਸ਼ਨ' ਨਾਮੀ ਪੁਸਤਕਾਂ ਲਿਖੀਆਂ। ਇਸ ਤੋਂ ਇਲਾਵਾ ਗੁਰਮਤਿ ਦੀ ਵਿੱਦਿਆ ਪੜ੍ਹਾਉਣ ਲਈ ਕਈ ਗੁਰਮਤਿ ਕੇਂਦਰਾਂ ਅਤੇ ਗੁਰਦੁਆਰਿਆਂ ਦੀ ਸੇਵਾ ਕਰਵਾਈ। ਆਪ ਨੇ 31 ਜਨਵਰੀ 1967 ਨੂੰ ਪਟਨਾ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 300 ਸਾਲਾ ਅਵਤਾਰ ਪੁਰਬ 'ਤੇ ਕਥਾ ਕਰਨ ਉਪਰੰਤ ਇਹ ਸ਼ਬਦ ਆਖੇ, 'ਬਾਬਾ ਦੀਪ ਸਿੰਘ ਸਾਹਿਬ ਜੀ ਅਤੇ ਭਾਈ ਮਨੀ ਸਿੰਘ ਸਾਹਿਬ ਜੀ ਆਦਿਕ ਬ੍ਰਹਮ ਗਿਆਨੀ, ਉਨ੍ਹਾਂ ਤੋਂ ਜੋ ਅੱਜ ਤੱਕ ਚਲੀ ਆਉਂਦੀ ਟਕਸਾਲ ਹੈ, ਗੁਰੂ ਕਲਗੀਧਰ ਦੀ ਬਖਸ਼ਿਸ਼ ਸਦਕਾ ਸੰਤ ਸੁੰਦਰ ਸਿੰਘ ਸਾਹਿਬ ਜੀ ਭਿੰਡਰਾਂ ਵਾਲਿਆਂ ਨੇ ਦਾਸ ਦੀ ਡਿਊਟੀ ਲਾਈ ਸੀ, ਉਹ ਅੱਜ ਤੋਂ ਇਸ ਤਾਈਂ ਸੰਤ ਕਰਤਾਰ ਸਿੰਘ ਜੀ ਨੂੰ ਸੌਂਪ ਰਹੇ ਹਾਂ'।

ਸੰਤ ਕਰਤਾਰ ਸਿੰਘ ਜੀ 'ਖ਼ਾਲਸਾ' ਨੇ ਗੁਰਮਤਿ ਵਿਦਿਆ ਤਾਂ ਆਪਣੇ ਪਿੰਡ ਦੇ ਗ੍ਰੰਥੀ ਭਾਈ ਬੱਗਾ ਸਿੰਘ ਜੀ ਪਾਸੋਂ ਪ੍ਰਾਪਤ ਕੀਤੀ। ਸੰਸਾਰੀ ਵਿੱਦਿਆ ਮਿਡਲ (ਅੱਠਵੀਂ) ਮਿਡਲ ਸਕੂਲ ਖੇਮ ਕਰਨ ਤੋਂ, ਨੌਵੀਂ ਦਸਵੀਂ ਨੈਸ਼ਨਲ ਹਾਈ ਸਕੂਲ, ਭਿੱਖੀਵਿੰਡ ਤੋਂ ਅਤੇ ਐਫ.ਏ.ਖਾਲਸਾ ਕਾਲਜ, ਅੰਮ੍ਰਿਤਸਰ ਤੋਂ ਕੀਤੀ। ਫਿਰ 5 ਕੁ ਮਹੀਨੇ ਮੁਕਤਸਰ ਸਾਹਿਬ ਵਿਖੇ ਪਟਵਾਰੀ ਵਜੋਂ ਨੌਕਰੀ ਕੀਤੀ। ਪਰ 1957 ਵਿੱਚ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਦੇ ਜੱਥੇ 'ਚ ਸ਼ਾਮਲ ਹੋ ਗਏ ਅਤੇ

12 ਸਾਲ ਸੰਪ੍ਰਦਾ ਵਿੱਚ ਰਹਿ ਕੇ ਰਹਿਤ-ਬਹਿਤ ਵਿੱਚ ਪੱਕੇ ਅਤੇ ਜਾਣੂ ਹੋ ਗਏ। ਇਨ੍ਹਾਂ ਮਹਿਤਾ ਚੌਕ ਵਿਖੇ ਗੁਰਦਰਸ਼ਨ ਪ੍ਰਕਾਸ਼ ਗੁਰਦੁਆਰਾ ਤਿਆਰ ਕਰਵਾ ਕੇ ਕੀਰਤਨ ਵਿਦਿਆਲਾ ਕਾਇਮ ਕੀਤਾ। ਇਥੇ ਹੌਲ਼ੀ ਹੌਲ਼ੀ ਗੁਰਮਤਿ ਵਿੱਦਿਆ ਹਾਸਲ ਕਰਨ ਵਾਲੇ ਵਿਦਿਆਰਥੀਆਂ ਦੀ ਗਿਣਤੀ 200 ਦੇ ਲਗ ਭਗ ਹੋ ਗਈ।

ਸੰਤ ਕਰਤਾਰ ਸਿੰਘ ਜੀ ਬਹੁਤ ਹੀ ਜਾਹੋ-ਜਲਾਲ ਵਾਲੇ, ਧਰਮ ਕਰਮ ਵਿੱਚ ਪਰਪੱਕ ਅਤੇ ਗੁਰਬਾਣੀ ਦੇ ਰਸੀਏ, ਜਸੀਏ ਸਨ। ਕਥਾ ਕਰਨ ਸਮੇਂ ਇਹ ਵਿਦਿਆਰਥੀਆਂ ਨੂੰ ਪੋਥੀਆਂ ਦੇ ਕੇ ਬਿਠਾਉਂਦੇ ਸਨ ਤਾਂਕਿ ਉਹ ਗੁਰਬਾਣੀ ਦੇ ਗਿਆਨ, ਬੋਧ, ਪੇਚੀਦਾ ਭੇਦਾਂ ਅਤੇ ਦ੍ਰਿਸ਼ਟੀ-ਕੋਨ ਤੋਂ ਪੂਰੇ ਜਾਣੂ ਹੋ ਜਾਣ। ਇੰਞ ਇਨ੍ਹਾਂ ਨੇ ਅਨੇਕਾਂ ਹੀ ਗਿਆਨੀ, ਪਾਠੀ, ਕਥਾਵਾਚਕ ਅਤੇ ਕੀਰਤਨੀਏ ਤਿਆਰ ਕੀਤੇ। ਇਨ੍ਹਾਂ ਗੁਰੂ ਤੇਗ ਬਹਾਦਰ ਜੀ ਦੇ 300 ਸਾਲਾ ਸ਼ਹੀਦੀ ਗੁਰਪੁਰਬ ਦੇ ਸੰਬੰਧ ਵਿੱਚ 30 ਵੱਡੇ ਨਗਰ ਕੀਰਤਨ ਰਚਾ ਕੇ ਸਿੱਖ ਕੌਮ ਨੂੰ ਹਲੂਣ ਕੇ ਜਗਾਇਆ ਭਾਵੇਂ ਉਸ ਸਮੇਂ ਕੇਂਦਰ ਸਰਕਾਰ ਵੱਲੋਂ ਦੇਸ਼ ਭਰ ਵਿੱਚ ਐਮਰਜੈਂਸੀ ਐਲਾਨੀ ਹੋਈ ਸੀ। ਇਸ ਐਮਰਜੈਂਸੀ ਦੀਆਂ ਸ਼ਰਤਾਂ ਸਨ ਕਿ ਲੋਕ ਇਕੱਠੇ ਹੋ ਕੇ ਕੋਈ ਮੁਜ਼ਾਹਰਾ, ਕਾਨਫੰਰਸ, ਧਰਨੇ ਆਦਿ ਨਹੀਂ ਰਚਾ ਸਕਦੇ ਅਰਥਾਤ ਦਫ਼ਾ 144 ਲੱਗੀ ਹੋਈ ਸੀ। ਇਨ੍ਹਾਂ ਦੇਸ਼ ਦੇ ਕੋਨੇ ਕੋਨੇ 'ਤੇ ਜਾ ਕੇ ਸਿੱਖੀ ਦਾ ਪ੍ਰਚਾਰ ਕੀਤਾ ਅਤੇ ਜੀਵਨ ਮੰਤਵ ਇਹੀ ਦਰਸਾਉਂਦੇ ਸਨ, "ਮੇਰਾ ਸਿਰ ਜਾਵੇ ਤਾਂ ਜਾਵੇ, ਮੇਰਾ ਸਿੱਖੀ ਸਿਦਕ ਨਾ ਜਾਵੇ'। ਪਰ ਜੀਪ ਹਾਦਸੇ ਵਿੱਚ ਬੁਰੀ ਤਰ੍ਹਾਂ ਫੱਟੜ ਹੋਣ ਕਰ ਕੇ 8 ਕੁ ਸਾਲ ਪੰਥ ਦੀ ਸੇਵਾ ਕਰ ਕੇ ਸੰਸਾਰ ਤੋਂ ਪਿਆਨਾ ਕਰ ਗਏ। ਇਨ੍ਹਾਂ ਤੋਂ ਪਿੱਛੋਂ ਦਮਦਮੀ ਟਕਸਾਲ ਦੀ ਸੇਵਾ ਸੰਤ ਜਰਨੈਲ ਸਿੰਘ ਖ਼ਾਲਸਾ (ਸ਼ਹੀਦ) ਭਿੰਡਰਾਂਵਾਲੇ ਜੋ ਕਿ ਅਜੇ 30 ਕੁ ਸਾਲ ਦੇ ਹੀ ਸਨ ਨੂੰ ਸੌਂਪੀ ਗਈ।

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਸੱਚ 'ਤੇ ਪਹਿਰਾ ਦੇਣ ਵਾਲੇ, ਲਾਲਚ ਰਹਿਤ, ਸੂਰਮੇ, ਧਰਮੀ, ਬੋਲਾਂ ਨੂੰ ਤੋੜ ਨਿਭਾਉਣ ਵਾਲੇ ਅਤੇ ਗੁਰਬਾਣੀ ਦੇ ਗਿਆਤਾ ਸਨ। ਇਹ ਆਪਣੇ 7 ਭਰਾਵਾਂ ਵਿੱਚੋਂ ਸਭ ਤੋਂ ਛੋਟੇ ਅਤੇ ਬਚਪਨ ਤੋਂ ਹੀ ਰੂਹਾਨੀ ਬੁਲੰਦੀਆਂ ਦੇ ਮਾਲਕ ਸਨ। ਇਹ ਪੰਜ ਜਮਾਤਾਂ ਪਾਸ ਕਰਨ ਤੋਂ ਬਾਅਦ ਪੜ੍ਹਾਈ ਛੱਡ ਪਿਤਾ ਸਰਦਾਰ ਜੋਗਿੰਦਰ ਸਿੰਘ ਨਾਲ ਖੇਤੀਬਾੜੀ ਦੇ ਕੰਮਾਂ 'ਚ ਪੂਰਾ ਹੱਥ ਵਟਾਉਣ ਲੱਗ ਪਏ। ਨਾਮ ਸਿਮਰਨ ਵਿੱਚ ਲਿਵਲੀਨ ਹੁੰਦੇ ਦੇਖ ਇਨ੍ਹਾਂ ਦੇ ਪਿਤਾ ਸੰਤ ਗੁਰਬਚਨ ਸਿੰਘ ਜੀ ਕੋਲ ਪਿੰਡ ਭਿੰਡਰਕਲਾਂ ਲੈ ਗਏ, ਜਿੱਥੇ ਦਮਦਮੀ ਟਕਸਾਲ ਦਾ ਹੈੱਡ ਕੁਆਟਰ ਸੀ। ਜਿਉਂ ਹੀ ਸੰਤਾਂ ਨੇ ਅੰਮ੍ਰਿਤਪਾਨ ਕਰਾਇਆ ਇਹ ਅੰਮ੍ਰਿਤਧਾਰੀ ਹੋ ਸ਼ਸਤਰਧਾਰੀ ਅਤੇ ਪਰਉਪਕਾਰੀ ਹੋ ਗਏ।

ਸੰਤ ਜਰਨੈਲ ਸਿੰਘ ਨੇ ਜਦੋਂ ਸੇਵਾ-ਸੰਭਾਲੀ ਤਾਂ ਉਸ ਵਖ਼ਤ ਸਰਕਾਰੀ ਏਜੰਸੀ 'ਨਿਰੰਕਾਰੀ' ਦੇ ਮੁੱਖੀ ਗੁਰਬਚਨ ਸਿੰਘ ਵੱਲੋਂ ਸਿੱਖੀ ਨੂੰ ਵੱਡੀ ਢਾਹ ਲਾਈ

ਜਾ ਰਹੀ ਸੀ। ਉਹ ਗੁਰੂ ਸਾਹਿਬਾਨ ਵਿਰੁੱਧ ਮੰਦੀ ਭਾਸ਼ਾ ਬੋਲਦਾ ਸੀ। ਸਰਕਾਰ ਦੀ ਸ਼ਹਿ 'ਤੇ ਉਸ ਨੇ 13 ਅਪ੍ਰੈਲ 1978 ਨੂੰ ਅੰਮ੍ਰਿਤਸਰ ਵਿਖੇ ਐਸੀ ਖੂਨ ਦੀ ਹੋਲੀ ਖੇਡ੍ਹੀ ਜਿਸ ਵਿੱਚ 13 ਸਿੰਘ ਸ਼ਹੀਦ ਅਤੇ ਅਨਗਿਣਤ ਫੱਟੜ ਹੋ ਗਏ ਸਨ। ਕੁਝ ਸਮੇਂ ਉਪਰੰਤ ਚੱਲ ਰਹੇ ਕਤਲ ਦੇ ਕੇਸ ਵਿੱਚ ਜੱਜ ਨੇ ਸਾਰੇ ਦੇ ਸਾਰੇ ਕਾਤਲ ਬਰੀ ਕਰ ਦਿੱਤੇ।

ਦੂਜੀ ਘਟਨਾ ਹਰਿਆਣੇ ਦੇ ਪਿੰਡ ਚੰਦੋਕਲਾਂ ਵਿੱਚ 14 ਸਤੰਬਰ 1981 ਨੂੰ ਵਾਪਰੀ ਜਿੱਥੇ ਪੁਲੀਸ ਨੇ ਦਮਦਮੀ ਟਕਸਾਲ ਦੀਆਂ ਦੋ ਗੱਡੀਆਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸਮੇਤ ਬਹੁਤ ਸਾਰੀਆਂ ਧਾਰਮਿਕ ਪੋਥੀਆਂ ਅੱਗ ਲਾ ਕੇ ਸਾੜ ਦਿੱਤੀਆਂ। ਸੋ ਨਿਰੰਕਾਰੀਆਂ ਦੇ ਕੂੜ-ਕੁਸੱਤ ਅਤੇ ਸਿੱਖੀ ਵਿਰੁੱਧ ਜ਼ਹਿਰ ਉਗਲਣ ਕਾਰਨ ਅਤੇ ਚੰਦੋ-ਕਲਾਂ ਦੀ ਲੂੰ-ਕੰਡੇ ਖੜ੍ਹੇ ਕਰਨ ਵਾਲੀ ਘਟਨਾ ਨੇ ਸੰਤ ਜਰਨੈਲ ਸਿੰਘ ਦੇ ਮਨ ਨੂੰ ਝੰਜੋੜ ਕੇ ਰੱਖ ਦਿੱਤਾ। ਇਸ ਦੇ ਨਾਲ ਹੀ ਜਨਸੰਗੀਆਂ ਅਤੇ ਕਾਂਗਰਸੀਆਂ ਦੇ ਵੱਡੇ ਨੇਤਾਵਾਂ ਵੱਲੋਂ ਸਿੱਖਾਂ ਨੂੰ ਵੱਖਵਾਦੀ , ਅੱਤਵਾਦੀ, ਦੇਸ਼ ਧ੍ਰੋਹੀ, ਕਾਤਲ, ਬਾਗੀ ਆਦਿ ਨਾਲ਼ ਗਰਦਾਨਣ ਕਰ ਕੇ ਬਲਦੀ 'ਤੇ ਤੇਲ ਪਾਉਣ ਦਾ ਕੰਮ ਕੀਤਾ। ਨਤੀਜੇ ਵੱਜੋਂ ਆਪਣੀ ਗੱਦੀ ਕਾਇਮ ਰੱਖਣ ਲਈ ਅਤੇ ਸਿੱਖਾਂ ਨੂੰ ਸਬਕ ਸਿਖਾਉਣ ਲਈ ਦੇਸ਼ ਦੀ ਪ੍ਰਧਾਨ ਮੰਤ੍ਰੀ ਇੰਦਰਾ ਗਾਂਧੀ ਨੇ 'ਅਪ੍ਰੇਸ਼ਨ ਬਲਿਊ ਸਟਾਰ' ਦੇ ਨਾਂ ਹੇਠ ਹਿੰਦੁਸਤਾਨ ਦੀ ਫ਼ੌਜ 3 ਜੂਨ 1984 ਨੂੰ ਸ੍ਰੀ ਹਰਿਮੰਦਰ ਸਾਹਿਬ 'ਤੇ ਵੱਡੇ ਹਮਲੇ ਵਜੋਂ ਚਾੜ੍ਹ ਦਿੱਤੀ। ਪੰਜਾਬ ਸਰਕਾਰ ਦੇ ਇੱਕ ਅਧਿਕਾਰੀ ਜਿਸ ਨੇ ਡਿਪਟੀ ਕਮਿਸ਼ਨਰ ਆਦਿ ਅਹੁਦਿਆਂ 'ਤੇ ਸੇਵਾ ਕੀਤੀ ਅਤੇ ਜਾਇੰਟ ਸਕੱਤਰ ਦੇ ਅਹੁਦੇ ਤੋਂ ਸੇਵਾ-ਮੁਕਤ ਹੋਏ (ਏ. ਆਰ. ਦਰਸ਼ੀ) ਨੇ ਆਪਣੀ ਕਿਤਾਬ 'The Gallant Defender' (ਜਾਂਬਾਜ ਰਾਖਾ) ਵਿੱਚ ਫ਼ੌਜ ਦੀ ਗਿਣਤੀ 70,000 ਲਿਖੀ ਹੈ। ਇਸ ਫ਼ੌਜੀ ਹਮਲੇ ਵਿੱਚ ਕੰਪਨੀਆਂ ਵੀ ਉਹ ਭੇਜੀਆਂ ਜਿਸ ਦੇ ਜੁਆਨ ਆਪਣੇ ਆਪ ਨੂੰ ਲੜਾਕੂ ਅਤੇ ਯੁੱਧ ਦੇ ਢੰਗਾਂ ਤੋਂ ਮਾਹਰ ਸਮਝਦੇ ਸਨ। ਇਨ੍ਹਾਂ ਫ਼ੌਜੀਆਂ ਨੇ ਮਸ਼ੀਨ ਗੰਨਾਂ, ਬਖ਼ਤਰ ਬੰਦ ਗੱਡੀਆਂ, ਤੋਪਾਂ, ਟੈਕਾਂ ਦੀ ਵਰਤੋਂ ਕੀਤੀ ਜਦ ਕਿ ਸੰਤ ਜਰਨੈਲ ਸਿੰਘ ਨਾਲ਼ ਕੇਵਲ 200 ਦੇ ਕਰੀਬ ਸਿੰਘ ਸਨ ਜਿਨ੍ਹਾਂ ਪਾਸ ਏ. ਕੇ. 47, ਆਟੋਮੈਟਿਕ ਰਾਈਫਲਾਂ ਅਤੇ ਕੁਝ ਕੁ ਮਸ਼ੀਨ ਗੰਨਾਂ ਸਨ। ਬੜੇ ਦੁੱਖ ਦੀ ਗੱਲ ਇਹ ਹਮਲਾ ਵੀ ਉਸ ਸਮੇਂ ਕੀਤਾ ਜਦੋਂ ਸੰਗਤਾਂ ਵੱਡੀ ਗਿਣਤੀ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਪੁਰਬ ਮਨਾਉਣ ਲਈ ਸ੍ਰੀ ਹਰਿਮੰਦਰ ਸਾਹਿਬ ਵਿਖੇ ਹਾਜ਼ਰੀ ਭਰ ਰਹੀਆਂ ਸਨ। ਭਾਰਤੀ ਫ਼ੌਜ ਜਿਸ ਦਾ ਨਿਸ਼ਾਨਾ ਸੀ ਕਿ ਇਹ ਅਪ੍ਰੇਸ਼ਨ ਸਾਡਾ 4 ਘੰਟਿਆਂ ਦਾ ਹੈ 4 ਦਿਨ ਵਿੱਚ ਵੀ ਮੁਕੰਮਲ ਨਾ ਕਰ ਸਕੀ। ਇਸ ਹਮਲੇ ਦੌਰਾਨ ਸੰਤ ਜਰਨੈਲ ਸਿੰਘ ਜੀ, ਭਾਈ ਅਮਰੀਕ ਸਿੰਘ ਜੀ (ਬੇਟਾ ਸੰਤ ਕਰਤਾਰ ਸਿੰਘ ਜੀ), ਜਰਨਲ ਸੁਬੇਗ ਸਿੰਘ ਜੀ (ਸੇਵਾ ਮੁਕਤ) ਹੋਰ ਸਿੰਘਾਂ

ਨਾਲ਼ ਫ਼ੌਜ ਦਾ ਮੁਕਾਬਲਾ ਕਰਦੇ ਹੋਏ 6 ਜੂਨ ਨੂੰ ਸ਼ਹੀਦੀਆਂ ਪਾ ਗਏ। ਭਾਰਤੀ ਫ਼ੌਜ ਨੇ ਆਪਣੀ ਹਾਰ ਦੇਖਦਿਆਂ ਗੁੱਸੇ ਵਿੱਚ ਆ ਕੇ ਤੋਪਾਂ ਅਤੇ ਟੈਂਕਾਂ ਦੇ ਗੋਲਿਆਂ ਨਾਲ਼ ਅਕਾਲ ਤਖਤ ਸਾਹਿਬ ਢਹਿ ਢੇਰੀ ਕਰ ਦਿੱਤਾ। ਗੁਰੂ ਰਾਮ ਦਾਸ ਲਾਇਬ੍ਰੇਰੀ ਸਾੜ ਦਿੱਤੀ ਅਤੇ ਹਜ਼ਾਰਾਂ ਹੀ ਬੇਦੋਸ਼ੀਆਂ ਸੰਗਤਾਂ ਜਿਨ੍ਹਾਂ ਵਿੱਚ ਇਸਤ੍ਰੀਆਂ, ਬੱਚੇ, ਬੁੱਢੇ ਆਦਿ ਗੋਲੀਆਂ ਨਾਲ ਭੁੰਨ ਦਿੱਤੇ। ਅੱਤ ਦੇ ਪਵਿੱਤਰ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਤੇ ਵੀ ਸੈਂਕੜੇ ਗੋਲੀਆਂ ਦਾਗੀਆਂ।

ਸ਼ਹੀਦ ਸੰਤ ਜਰਨੈਲ ਸਿੰਘ ਜੀ ਬਾਰੇ ਏ. ਆਰ. ਦਰਸ਼ੀ ਜਿਨ੍ਹਾਂ ਦੀ ਅੰਗਰੇਜ਼ੀ 'ਚ ਲਿਖੀ ਕਿਤਾਬ 'The Gallant Defender' ਦਾ ਪੰਜਾਬੀ ਅਨੁਵਾਦ ਪ੍ਰੋਫੈਸਰ ਕੁਲਬੀਰ ਸਿੰਘ ਨੇ 'ਜਾਂਬਾਜ ਰਾਖਾ' ਵਿੱਚ ਕੀਤਾ ਦੇ ਪੰਨਾ 37 'ਤੇ ਇੰਞ ਲਿਖਿਆ ਹੈ:

'ਸੰਤ ਭਿੰਡਰਾਂਵਾਲੇ ਕੋਲ਼ ਮਹਾਨ ਦੂਰ-ਦ੍ਰਿਸ਼ਟੀ ਅਤੇ ਅਗੰਮੀ ਸੂਝ ਸੀ। ਉਸ ਕੋਲ ਕਮਾਲ ਦੀ ਖੋਜੀ, ਅੰਤਰ-ਦ੍ਰਿਸ਼ਟੀ ਅਤੇ ਅਨੁਭਵ ਸ਼ਕਤੀ ਸੀ। ਉਹ ਅਜਿੱਤ ਹੌਸਲੇ, ਸੂਰਮਗਤੀ ਅਤੇ ਰੂਹਾਨੀ ਤਾਕਤ ਦਾ ਪ੍ਰਤੀਕ ਸੀ। ਉਸ ਦੇ ਛੇ ਫੁੱਟ ਤੋਂ ਵੱਧ ਲੰਬੇ ਕੱਦ, ਦਿੱਲ-ਚੀਰਵੀਆਂ ਅਤੇ ਭਖਦੀਆਂ ਅੱਖਾਂ ਨੇ ਸਿੱਖ-ਕਿਸਾਨੀ, ਸਿੱਖ-ਬੁੱਧੀਜੀਵੀਆਂ ਅਤੇ ਸਿੱਖ ਨੌਜਵਾਨਾਂ ਦੀ ਸਿਥਲ ਹੋਈ ਸ਼ਕਤੀ ਵਿੱਚ ਮੁੜ ਜਾਨ ਪਾ ਦਿੱਤੀ। ਇਨ੍ਹਾਂ ਅਸਾਧਾਰਨ ਖੂਬੀਆਂ ਨੇ ਉਸ ਨੂੰ ਇੱਕ ਰਿਵਾਇਤੀ ਕਿਸਾਨ ਪ੍ਰਚਾਰਕ ਦੀ ਅਵਸਥਾ ਤੋਂ ਉਪੱਰ ਉੱਠਾ ਕੇ ਇਕ ਮਹਾਨ ਨੇਤਾ ਅਤੇ ਸਿੱਖ ਮੱਤ ਦੇ 'ਜਾਂਬਾਜ ਰਾਖੇ' ਦੇ ਰੁਤਬੇ 'ਤੇ ਪਹੁੰਚਾ ਦਿੱਤਾ। ਉਸ ਨੂੰ ਕਿਸੇ ਪੈਗੰਬਰ ਜਾਂ ਮਸੀਹੇ ਤੋਂ ਥੋੜ੍ਹੇ ਹੀ ਫ਼ਰਕ ਨਾਲ਼ ਦੇਖਿਆ ਜਾ ਸਕਦਾ ਹੈ। ਹੈ ਕੋਈ 20 ਵੀਂ ਸਦੀ ਦੇ ਸਿੱਖ ਇਤਿਹਾਸ ਵਿੱਚ ਪੈਦਾ ਹੋਇਆ ਅਜਿਹਾ ਹੋਰ ਨੇਤਾ ਜਿਸ ਨੇ ਖਾਲਸਾ ਪੰਥ ਅੰਦਰ ਵਿਸ਼ਵ ਪੱਧਰ ਤੇ ਇੰਞ ਨਵੀਂ ਜਾਨ ਪਾਈ ਹੋਵੇ ਅਤੇ ਇਸ ਨੂੰ ਇੱਕ ਅਜਿੱਤ ਅਤੇ ਅਟੁੱਟ ਸੰਸਥਾ ਦੇ ਰੂਪ ਵਿੱਚ ਉਭਾਰਿਆ ਹੋਵੇ? ਇਹ ਉਸ ਦੀ ਕਰਿਸ਼ਮਈ ਅਤੇ ਆਕਰਸ਼ਕ ਸ਼ਖਸ਼ੀਅਤ ਦਾ ਹੀ ਕਮਾਲ ਸੀ ਕਿ ਉਹ ਸੂਰਜ ਵਾਂਗ ਚੜ੍ਹਿਆ ਅਤੇ ਕੁਝ ਹੀ ਸਾਲਾਂ ਦੇ ਥੋੜ੍ਹੇ ਜਿਹੇ ਸਮੇਂ ਵਿੱਚ ਉਸ ਨੇ ਬਾਕੀ ਸਾਰੇ ਅਕਾਲੀ ਨੇਤਾਵਾਂ ਨੂੰ ਗ੍ਰਹਿਣ ਲਾ ਦਿੱਤਾ। ਅਜਿਹਾ ਆਗੂ ਕਦੇ ਕਦਾਈਂ ਅਤੇ ਰੱਬ-ਸਬੱਬੀ ਹੀ ਪੈਦਾ ਹੁੰਦਾ ਹੈ। ਕਿਸੇ ਮੋਮਬੱਤੀ ਨੂੰ ਇੱਕ ਫੂਕ ਨਾਲ਼ ਬੁਝਾਇਆ ਜਾ ਸਕਦਾ ਹੈ, ਪਰ ਸੂਰਜ ਬਾਰੇ ਅਜਿਹਾ ਸੋਚਣਾ ਸਰਾਸਰ ਬੇਵਕੂਫੀ ਹੈ। ਮੋਮਬੱਤੀ ਤਾਂ ਰੋਸ਼ਨੀ ਵੀ ਤਦ ਤੱਕ ਦਿੰਦੀ ਹੈ ਜਦੋਂ ਉਸ ਨੂੰ ਬਾਲਿਆ ਜਾਂਦਾ ਹੈ ਪਰ ਸੂਰਜ ਆਪਣੀ ਸਦੀਵੀ ਰੋਸ਼ਨੀ ਨਾਲ ਚਮਕਦਾ ਹੈ ਅਤੇ ਜਿੱਥੇ ਵੀ ਜਾਂਦਾ ਹੈ ਰੋਸ਼ਨੀ ਵੰਡਦਾ ਹੈ। ਸੰਤ ਜਰਨੈਲ ਸਿੰਘ ਵੀ ਸਿੱਖ ਇਤਿਹਾਸ ਦੇ ਪੰਨਿਆਂ ਵਿੱਚ ਸੂਰਜ ਵਾਂਗ ਚਮਕਦਾ ਰਹੇਗਾ। '

ਏ. ਆਰ. ਦਰਸ਼ੀ ਜੀ ਸਾਬਕਾ ਪੀ.ਸੀ. ਅਫ਼ਸਰ ਨੇ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਸਮੇਂ ਤੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਮੌਜੂਦਾ ਸਰਕਾਰ ਤੱਕ ਪ੍ਰਸ਼ਾਸ਼ਨ ਵਿੱਚ ਅਹਿਮ ਅਹੁਦਿਆਂ 'ਤੇ ਰਹਿੰਦਿਆਂ ਵੱਖ ਵੱਖ ਸਰਕਾਰਾਂ ਦੇ ਕਾਰਜ ਢੰਗ ਅਤੇ ਕੂੜ-ਨੀਤੀਆਂ ਨੂੰ ਬੜਾ ਨੇੜੇ ਰਹਿ ਕੇ ਤੱਕਿਆ ਅਤੇ ਨਾਲ਼ ਹੀ ਰਾਜਸੀ ਅਤੇ ਧਾਰਮਿਕ ਮੁਖੀਆਂ ਦੀ ਕਾਰਜ਼ ਸ਼ੈਲੀ ਨੂੰ ਗਹੁ ਨਾਲ ਵਾਚਿਆ ਸੀ। ਉਨ੍ਹਾਂ ਨੇ ਨਿਮਾਣਾ ਜਿਹਾ ਯਤਨ ਕਰ ਕੇ ਸਿੱਖ ਇਤਿਹਾਸ ਦੇ ਪੰਨਿਆਂ ਵਿੱਚ ਬਹੁਤ ਵੱਡਾ ਯੋਗਦਾਨ ਪਾਇਆ ਹੈ।

ਸੰਤ ਜਰਨੈਲ ਸਿੰਘ ਦੇ ਇਹ ਸ਼ਬਦ ਸਨ, "ਮੈਂ ਸਰੀਰ ਦੇ ਮਰ ਜਾਣ ਨੂੰ ਮੌਤ ਨਹੀਂ ਸਮਝਦਾ ਪਰ ਬੰਦੇ ਦੀ ਜ਼ਮੀਰ ਮਰ ਜਾਣ ਨੂੰ ਮੌਤ ਸਮਝਦਾ ਹਾਂ"। ਇਹ ਕਥਨ ਉਨ੍ਹਾਂ ਸ਼ਹਾਦਤ ਦੇ ਕੇ ਤੋੜ ਨਿਭਾ ਦਿੱਤਾ। ਉਨ੍ਹਾਂ ਸਿੱਖ ਨੌਜਵਾਨਾਂ ਅੰਦਰ ਐਸੀ ਜੋਤ ਜਗਾਈ ਜੋ ਅਜੇ ਤੱਕ ਪ੍ਰਚੰਡ ਹੈ। ਭਾਵੇਂ ਹੁਣ ਤੋਂ 31 ਸਾਲ ਪਹਿਲਾਂ ਉਹ ਸੰਸਾਰ ਤੋਂ ਚਲ ਗਏ। ਪਰ ਸਰਕਾਰਾਂ ਅਜੇ ਵੀ ਉਨ੍ਹਾਂ ਦੇ ਨਾਂ ਤੋਂ ਡਰਦੀਆਂ ਹਨ। ਉਨ੍ਹਾਂ ਦਾ ਸ਼ਹੀਦੀ ਦਿਨ ਮਨਾਉਣ 'ਤੇ ਵੀ ਪਾਬੰਦੀ ਵਰਗੇ ਹਾਲਾਤ ਪੈਦਾ ਕਰ ਦਿੰਦੀਆਂ ਹਨ। ਪਰ ਸਿੱਖ ਜੱਥੇਬੰਦੀਆਂ ਦੇਸ਼ ਅਤੇ ਵਿਦੇਸ਼ਾਂ ਅੰਦਰ 6 ਜੂਨ 1984 ਸਾਲ ਅੰਦਰ 'ਉਪ੍ਰੇਸ਼ਨ ਬਲਿਊ ਸਟਾਰ' ਵਿੱਚ ਹੋਏ ਸ਼ਹੀਦਾਂ ਦਾ ਵੱਡੇ ਪੈਮਾਨੇ 'ਤੇ ਘੱਲੂਘਾਰਾ ਸਪਤਾਹ ਬਹੁਤ ਸ਼ਰਧਾ ਭਾਵਨਾ ਨਾਲ ਮਨਾਉਂਦੀਆਂ ਹਨ ਅਤੇ ਸ਼ਰਧਾ ਦੇ ਫੁੱਲ ਭੇਂਟ ਕਰਦੀਆਂ ਹਨ। ਕੇਂਦਰ ਦੀ ਦਿੱਲੀ ਵਾਲ਼ੀ ਸਰਕਾਰ ਦੇ ਅਧਿਕਾਰੀ ਪੰਜਾਬ ਸਰਕਾਰ ਦੇ ਅਧਿਕਾਰੀਆਂ ਨੂੰ ਚਿੱਠੀ ਪੱਤਰ ਰਾਹੀਂ ਹਰ ਸਾਲ ਪੁੱਛਦੇ ਹਨ ਕਿ ਤੁਸੀਂ ਇਹ ਘੱਲੂਘਾਰਾ ਦਿਨ ਮਨਾਉਣ ਦੀ ਇਜਾਜ਼ਤ ਕਿਉਂ ਦੇ ਰਹੇ ਹੋਂ? ਇਸ ਤੇ ਪਾਬੰਦੀ ਕਿਉਂ ਨਹੀਂ ਲਾਉਂਦੇ? ਹੋਰ ਤਾਂ ਹੋਰ ਸੰਤਾਂ ਦੀ ਫ਼ੋਟੋ ਲਾਉਣ 'ਤੇ ਵੀ ਪਾਬੰਦੀ ਹੈ। ਜੇਕਰ ਕਿਸੇ ਨੇ ਕਾਰ ਵਗੈਰਾ 'ਤੇ ਸੰਤ ਜਰਨੈਲ ਸਿੰਘ ਦੀ ਫ਼ੋਟੋ ਲਾਈ ਹੋਈ ਹੈ ਤਾਂ ਪੁਲੀਸ ਵਾਲੇ ਉਸ ਨੂੰ ਪਾੜਨ ਤੱਕ ਜਾਂਦੇ ਹਨ ਅਤੇ ਫ਼ੋਟੋ ਲਾਉਣ ਵਾਲ਼ੇ ਨੂੰ ਬਹੁਤ ਜ਼ਲੀਲ ਕਰਦੇ ਹਨ। ਪਰ ਆਖੀਰ ਨੂੰ ਤਾਂ ਇਹੀ ਹੋਣਾ ਹੈ 'ਕੂੜ ਨਿਖੁਟੇ ਨਾਨਕਾ ਓੜਕਿ ਸਚ ਰਹੀ'।

ਅਸਲ ਵਿੱਚ ਦਮਦਮੀ ਟਕਸਾਲ ਗੁਰਮਤਿ ਅਤੇ ਸਿੱਖੀ ਦੀ ਜੋਤ ਜਗਦੀ ਰੱਖਣ ਲਈ ਵੱਡੀ ਭੂਮਿਕਾ ਨਿਭਾ ਰਹੀ ਹੈ। ਟਕਸਾਲ ਅੰਦਰ ਗੁਰਮਤਿ ਵਿੱਦਿਆ ਦੇ ਪ੍ਰਚਾਰ ਅਤੇ ਪਾਸਾਰ ਲਈ ਉੱਤਮ ਪਾਠੀ ਸਿੰਘ, ਕਥਾ ਵਾਚਕ, ਵਿਦਵਾਨ, ਬੁਲਾਰੇ ਅਤੇ ਗਿਆਨੀ ਪੈਦਾ ਕਰਨ ਤੋਂ ਇਲਾਵਾ ਗੁਰਮਤਿ ਲਿਟਰੇਚਰ ਤਿਆਰ ਕੀਤਾ ਜਾਂਦਾ ਹੈ। ਉਪ੍ਰੇਸ਼ਨ ਬਲਿਊ ਸਟਾਰ ਉਪਰੰਤ ਕੇਂਦਰ ਸਰਕਾਰ ਨੇ ਇਸ ਟਕਸਾਲ ਦੇ ਖ਼ਾਤਮੇ ਲਈ ਹਰ ਸਾਧਨ ਜੁਟਾਇਆ ਹੋਇਆ ਹੈ। ਸਾਮ, ਦਾਮ, ਦੰਡ ਤੇ ਭੇਤ ਵਾਲ਼ੀ ਨੀਤੀ ਅਪਣਾ ਕੇ ਐਸੀਆਂ ਟਕਸਾਲ ਵਿਰੋਧੀ ਅਜੈਂਸੀਆਂ

ਪੰਜਾਬ ਅਤੇ ਦੇਸ਼ ਦੇ ਪ੍ਰਾਂਤਾਂ ਵਿੱਚ ਖੜ੍ਹੀਆਂ ਕੀਤੀਆਂ ਹੋਈਆਂ ਹਨ ਜਿਹੜੀਆਂ ਟਕਸਾਲ ਦੇ ਸਿਧਾਤਾਂ ਦੀ ਹਰ ਪੱਖੋਂ ਵਿਰੋਧਤਾ ਕਰ ਰਹੀਆਂ ਹਨ। ਪਰ ਉਨ੍ਹਾਂ ਨੂੰ ਇਹ ਪਤਾ ਨਹੀਂ ਕਿ ਗੁਰੂ ਗੋਬਿੰਦ ਸਿੰਘ ਦੀ ਚਲਾਈ ਹੋਈ ਇਹ ਟਕਸਾਲ ਕਦੇ ਖ਼ਤਮ ਹੋਣ ਵਾਲੀ ਨਹੀਂ ਹੈ। ਇਸ ਟਕਸਾਲ ਨੂੰ ਭਾਈ ਮਨੀ ਸਿੰਘ ਅਤੇ ਬਾਬਾ ਦੀਪ ਸਿੰਘ ਨੇ ਆਪਣੀਆਂ ਰਗਾਂ ਦਾ ਖ਼ੂਨ ਡੋਲ੍ਹ ਕੇ ਸਿੰਜਿਆ ਹੋਇਆ ਹੈ। ਇਹ ਸਿੱਖੀ ਪ੍ਰਚਾਰ ਦੀ ਤੁਰਦੀ ਫਿਰਦੀ ਯੂਨੀਵਰਸਿਟੀ ਹੈ। ਟਕਸਾਲੀ ਸਿੰਘ ਸਰਕਾਰਾਂ ਵੱਲੋਂ ਚਲਾਈਆਂ ਇਨ੍ਹਾਂ ਏਜੈਂਸੀਆਂ ਦੀ ਹਰ ਚਨੌਤੀ ਅਤੇ ਵੰਗਾਰ ਦਾ ਸਾਮ੍ਹਣਾ ਡਟ ਕੇ ਕਰ ਰਹੇ ਹਨ।

ਇਸ ਸਮੇਂ ਦਮਦਮੀ ਟਕਸਾਲ ਦੀਆਂ ਤਿੰਨ ਸ਼ਾਖਾਵਾਂ ਚੱਲ ਰਹੀਆਂ ਹਨ। ਚੌਂਕ ਮਹਿਤੇ ਵਿਖੇ ਭਾਈ ਹਰਨਾਮ ਸਿੰਘ ਧੁੰਮਾਂ ਮੁੱਖੀ ਹੈ, ਭਿੰਡਰਕਲਾਂ ਵਿਖੇ ਗਿਆਨੀ ਭਾਈ ਮੋਹਨ ਸਿੰਘ ਮੁਖੀ ਹੈ ਅਤੇ ਸੰਗਰਾਵਾਂ ਵਿਖੇ ਭਾਈ ਰਾਮ ਸਿੰਘ ਮੁਖੀ ਹਨ। ਭਾਵੇਂ ਕੁਝ ਸਿੱਖ ਜੱਥੇਬੰਦੀਆਂ ਵੱਲੋਂ ਹਰਨਾਮ ਸਿੰਘ ਧੁੰਮਾਂ ਦਾ ਇਸ ਕਰ ਕੇ ਭਾਰੀ ਵਿਰੋਧ ਹੋ ਰਿਹਾ ਹੈ ਕਿ ਉਹ ਸਰਕਾਰ ਨਾਲ ਜਾ ਮਿਲਿਆ ਹੈ ਪਰ ਉਸ ਨੇ ਸਰਕਾਰ ਦਾ ਸਾਥ ਦੇ ਕੇ ਵੱਡਾ ਮੋਰਚਾ ਫ਼ਤਹਿ ਕੀਤਾ ਹੈ। ਉਹ ਇਹ ਕਿ 1984 ਦੇ 'ਉਪ੍ਰੇਸ਼ਨ ਬਲਿਉ ਸਟਾਰ' ਸਮੇਂ ਦੇ ਸ਼ਹੀਦਾਂ ਦੀ ਯਾਦਗਾਰ ਉਸ ਨੇ ਸਰਕਾਰ 'ਤੇ ਜ਼ੋਰ ਪਾ ਕੇ ਅਕਾਲ ਤਖ਼ਤ ਦੇ ਪਾਸ ਤਿਆਰ ਕਰਵਾ ਦਿੱਤੀ ਹੈ। ਸਰਕਾਰਾਂ ਅਤੇ ਹਿੰਦੂ ਜੱਥੇਬੰਦੀਆਂ ਦੇ ਭਾਰੀ ਵਿਰੋਧ ਕਾਰਨ 28 ਸਾਲ ਬੀਤ ਗਏ ਸਨ ਉਹ ਯਾਦਗਾਰ ਨਹੀਂ ਸੀ ਬਣ ਸਕੀ। 1984 ਦੇ ਸਾਕੇ ਦੀ ਇਹ ਬਣੀ ਯਾਦਗਾਰ ਇੱਕ ਇਤਿਹਾਸਕ ਮੀਲ ਪੱਥਰ ਵਾਂਗ ਹੈ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ, ਸ਼ਰਧਾਲੂ ਆ ਕੇ ਸੀਸ ਝਕਾਉਂਦੇ ਹਨ ਅਤੇ ਸ਼ਹੀਦਾਂ ਦੀ ਯਾਦ ਤਾਜ਼ਾ ਹੁੰਦੀ ਹੈ। ਇਹ ਯਾਦਗਾਰ ਆਉਣ ਵਾਲੇ ਸਮੇਂ ਅੰਦਰ ਸਿੰਘ ਸੂਰਮਿਆਂ ਲਈ ਰੋਸ਼ਨ ਮੁਨਾਰੇ ਦਾ ਕੰਮ ਕਰੇਗੀ।

ਅਣਖ ਜਿਉਂਦੀ ਰਹੇ ਤਾਂ ਗੁਲਾਮੀ ਮਿਟ ਜਾਂਦੀ ਹੈ। ਜ਼ਮੀਰ ਮਰ ਜਾਵੇ ਤਾਂ ਆਜ਼ਾਦੀ ਨੂੰ ਸੱਟ ਵੱਜਦੀ ਹੈ। ਜਾਮ-ਏ-ਸ਼ਹਾਦਤ ਪੀਣ ਲਈ ਜਿਗਰ ਬਣਾਉਣਾ ਪੈਂਦਾ ਹੈ। ਰਹਿਣੀ, ਕਹਿਣੀ ਅਤੇ ਕਰਨੀ ਵਿੱਚ ਪੂਰਾ ਇਨਸਾਨ ਹੀ ਸ਼ਹੀਦ ਹੋ ਸਕਦਾ ਹੈ। ਇੱਕ ਕਵੀ ਦੇ ਬੋਲ ਹਨ:

*ਇਰਾਦੇ ਜਿਨ ਕੇ ਪੁਖਤਾ ਹੋਂ' ਨਜ਼ਰ ਜਿਨਾ ਕੀ ਖ਼ੁਦਾ ਪਰ ਹੋ,*
*ਤਲਾ ਤਲਾ ਖੈਜ਼ ਮੌਜੋਂ ਸੇ, ਘਬਰਾਇਆ ਨਹੀਂ ਕਰਤੇ।*
*ਤਵਾਰੀਖ ਨੇ ਅੱਖੀਂ ਤੱਕਿਆ ਇੱਕ ਅਨੋਖਾ ਮੰਜਰ,*
*ਬਿਜਲੀ ਅੱਗ ਤੁਫਾਨ ਤੇ ਲੋਹਾ,*
*ਹਰ ਇੱਕ ਸਿੱਖ ਦੇ ਅੰਦਰ।*

ਸ਼ਹੀਦਾਂ ਪ੍ਰਤੀ ਕਵੀ ਦੇ ਮਹਾਂ ਬੋਲ ਹਨ:

*ਯੇ ਵੋਹ ਰੋਸ਼ਨ ਸਿਤਾਰੇ ਹੈਂ ਜੋ ਕਿਆਮਤ ਤਕ ਚਮਕੇਂਗੇ।*
*ਮਿਲੀ ਤਾਬ-ਏ-ਤਹਾ ਕਿਸ ਕੋ ਚਮਕ ਇਨਕੀ ਘਟਨੇ ਕੀ।*

ਸ਼ਹੀਦਾਂ ਦੀ ਯਾਦਗਾਰ ਦੀ ਮਹਾਨਤਾ ਇੱਕ ਹੋਰ ਕਵੀ ਨੇ ਇੰਞ ਦਰਸਾਈ ਹੈ:

*ਸ਼ਹੀਦੋਂ ਕੀ ਕਤਲਗਾਹ ਸੇ ਕਿਆ ਬੇਹਤਰ ਹੈ ਕਾਅਬਾ।*
*ਸ਼ਹੀਦੋਂ ਕੀ ਖ਼ਾਕ ਪੇ ਤੋ ਖ਼ੁਦਾ ਭੀ ਕੁਰਬਾਨ ਹੋਤਾ ਹੈ।*

ਦਮਦਮੀ ਟਕਸਾਲ ਦੀ ਬੇੜੀ ਨੂੰ ਤਰਦੀ ਅਤੇ ਚੱਲਦੀ ਰੱਖਣ ਲਈ ਭਾਈ ਸਾਹਿਬ ਨੇ ਬੰਦ ਬੰਦ ਕਟਵਾਉਣਾ ਕਬੂਲ ਕਰ ਲਿਆ ਸੀ। ਜਕਰੀਆ ਖਾਨ ਨੇ ਭਾਈ ਮਨੀ ਸਿੰਘ ਨੂੰ ਸਵਾਲ ਕੀਤਾ ਸੀ ਕਿ ਤੂੰ ਮਰਨ ਲਈ ਕਿਉਂ ਤਿਆਰ ਹੈਂ? ਤਾਂ ਉੱਤਰ ਸੀ:

*ਸ਼ਹਾਦਤ ਏ ਹਮਾਰੀ ਮੌਤ ਦੇ ਪ੍ਰਵਾਨੇ। ਲੋਕੀਂ ਗਾਉਂਦੇ ਰਹਿਣਗੇ ਸਾਡੇ ਅਫ਼ਸਾਨੇ।*

# ਅਧਿਆਏ 2

## ਬੰਸ ਦੇ ਸ਼ਹੀਦ

ਸ਼ਹੀਦ ਭਾਈ ਮਨੀ ਸਿੰਘ ਜੀ ਦੇ ਦਾਦਾ ਭਾਈ ਬੱਲੂ ਜੀ (ਸ਼ਹੀਦ) ਸਮੇਂ ਦੇ ਬਹੁਤ ਵੱਡੇ ਵਣਜਾਰੇ ਸਨ। ਇਨ੍ਹਾਂ ਦੇ ਪਰਵਾਰ ਦਾ ਬਹੁਤ ਵੱਡਾ ਵਪਾਰ ਸੀ। ਜਿਸ ਤਰ੍ਹਾਂ ਅੱਜ ਕਲ੍ਹ ਸਮਾਨ ਢੋਣ ਲਈ ਟਰੱਕ ਜਾਂ ਰੇਲ ਗੱਡੀਆਂ ਦੀ ਵਰਤੋਂ ਕੀਤੀ ਜਾਂਦੀ ਹੈ ਉਸ ਸਮੇਂ ਇਨ੍ਹਾਂ ਪਾਸ ਸਮਾਨ ਦੀ ਢੋਆ-ਢਆਈ ਲਈ ਸੈਂਕੜੇ ਗੱਡੇ, ਪਸ਼ੂ ਜਿਨ੍ਹਾਂ ਵਿੱਚ ਊਠ, ਘੋੜੇ ਅਤੇ ਬਲਦ ਸਨ। ਇਸ ਵਪਾਰ ਕਾਰਨ ਦਿੱਲੀ ਦਰਬਾਰ ਵਿੱਚ ਵੀ ਇਨ੍ਹਾਂ ਦੀ ਤੂਤੀ ਬੋਲਦੀ ਸੀ। ਭਾਵ ਇਹ ਕੋਈ ਆਮ ਘਰਾਣਾ ਨਹੀਂ ਸੀ। ਵਪਾਰ ਕਾਰਨ ਇਹ ਕਾਫੀ ਧਨੀ ਪਰਵਾਰ ਸੀ। ਦਿੱਲੀ ਤਖ਼ਤ ਦੇ ਬਾਦਸ਼ਾਹਾਂ ਨਾਲ ਮੇਲ ਮਿਲਾਪ ਹੋਣ ਕਰ ਕੇ ਇਤਿਹਾਸਕ ਤੱਥ ਦਰਸਾਉਂਦੇ ਹਨ ਕਿ ਭਾਈ ਬੱਲੂ ਦੀ ਬੇਟੀ, ਮਲੂਕੀ ਦਾ ਅਕਬਰ ਦੇ ਦਰਬਾਰ ਵਿੱਚ ਚੰਗਾ ਸਵਾਗਤ ਹੋਇਆ ਸੀ ਅਤੇ ਇਨ੍ਹਾਂ ਦਾ ਬੇਟਾ ਭਾਈ ਮਾਈ ਦਾਸ, ਸ਼ਾਹ ਜਹਾਨ ਨੂੰ ਮਿਲਿਆ ਸੀ। ਇਹ ਜਾਣਕਾਰੀ ਭੱਟ ਵਹੀਆਂ ਤੋਂ ਮਿਲਦੀ ਹੈ:

*ਮਲੂਕੀ ਮਿਲੀ ਅਕਬਰ ਬਾਦਸ਼ਾਹ ਕੋ, ਜਿਹ ਬੇਟੀ ਕਹਿ ਕੇ ਬਿਠਲਾਈ।*
*ਧੂੜਾ ਪੰਸੇਰੀ ਕਾਠ ਕਰੋੜਾ, ਸੋਲਾਂ ਜਤੀਆਂ ਮੇ ਸਨਮਾਨ ਕਰਾਈ ।*
*ਤਾਂਬਾ ਪੱਤਰ ਊਪ ਤਹਿ, ਬਾਦਸ਼ਾਹ ਸੇ ਸੁਗੰਧ ਲਿਖਾਈ।*
*ਨਿਸ਼ਾਨ ਨਗਾਰਾ ਸੋਲਾਂ ਜਾਤ ਮੇਂ, ਮਲੂਕੀ ਰਾਂਗੜੀ ਲਿਆਈ।*
*ਮਾਈ ਦਾਸ ਸ਼ਾਹ ਜਹਾਨ ਕੋ ਮਿਲਿਆ, ਵਖੇ ਹਿੰਦੂ ਮੁਸਲਮਾਨ।*
*ਮਾਈ ਦਾਸ ਤੇਰੇ ਤੰਬੂ ਗੈਨ ਮਹਿ ਝੂਲੇ, ਡਿਉਡੀ ਬਾਹਰ ਖੜੇ ਦਰਬਾਨ।*
*(ਚੋਖਾ ਭੱਟ, ਭੱਟ ਵਾਹੀ ਕਰਸਿੰਧੂ, ਪਰਗਨਾ ਸਫੀਦੋਂ)*

ਦੂਜੇ ਪਾਸੇ ਭਾਈ ਨਾਨੂ (ਪੁੱਤਰ ਭਾਈ ਮੂਲਾ, ਪੋਤਰਾ ਭਾਈ ਰਾਓ ਅਤੇ ਭਾਈ ਮਨੀ ਸਿੰਘ ਜੀ ਦੇ ਦਾਦੇ ਭਾਈ ਬੱਲੂ ਦਾ ਛੋਟਾ ਭਰਾ) ਤੋਂ ਖ਼ਾਨਦਾਨ ਦੇ ਸੰਬੰਧ ਗੁਰੂ ਘਰ ਨਾਲ਼ ਜੁੜੇ ਹੋਏ ਸਨ। ਗੁਰੂ ਸਾਹਿਬਾਨ ਦੀ ਦਿੱਭ ਦ੍ਰਿਸ਼ਟੀ ਕਰ ਕੇ ਇਨ੍ਹਾਂ 'ਤੇ ਨਾਮ ਬਾਣੀ ਦਾ ਰੰਗਣ ਮਜੀਠੇ ਰੰਗ ਦੀ ਨਿਆਈਂ ਚੜ੍ਹਿਆ ਹੋਇਆ ਸੀ। ਇਨ੍ਹਾਂ ਦੇ ਸੀਨੇ ਅਤੇ ਦਿਲ-ਦਿਮਾਗ ਰੋਸ਼ਨ ਹੋਣ ਕਰ ਕੇ ਇਹ ਗੁਰੂ ਘਰ ਦੇ ਪੱਕੇ ਸ਼ਰਧਾਲੂ ਅਤੇ ਆਸ਼ਕ ਹੋ ਚੁੱਕੇ ਸਨ। ਤਨ, ਮਨ ਤੇ ਧਨ ਗੁਰੂ ਜੀ ਨੂੰ ਭੇਂਟ ਕਰਨ ਕਰ ਕੇ ਸ਼ਹੀਦੀ ਦਾ ਆਰੰਭ ਭਾਈ ਨਾਨੂ ਜੀ ਤੋਂ ਹੋ ਗਿਆ ਸੀ। ਉਪਰੰਤ ਇਸ ਖ਼ਾਨਦਾਨ ਨੇ ਸ਼ਹਾਦਤਾਂ ਦੀ ਐਸੀ ਝੜੀ ਲਾਈ ਜੋ ਅੱਗੇ ਵਿਸਥਾਰ ਪੂਰਬਕ ਬਿਆਨ ਕੀਤੀ ਗਈ ਹੈ।

## 2.1 ਭਾਈ ਸੁਹੇਲਾ

ਭਾਈ ਸੁਹੇਲਾ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਅਨਿੰਨ ਸਿੱਖ ਭਾਈ ਬੱਲੂ ਦਾ ਸਭ ਤੋਂ ਛੋਟਾ ਪੁੱਤਰ ਅਤੇ ਭਾਈ ਮਨੀ ਸਿੰਘ ਜੀ ਦਾ ਚਾਚਾ ਸੀ। ਇਹ 29 ਅਪ੍ਰੈਲ 1635 ਨੂੰ ਫਗਵਾੜੇ ਕੋਲ ਹੋਈ ਜੰਗ ਵਿੱਚ ਸ਼ਹੀਦ ਹੋਏ। ਛੇਵੇਂ ਸਤਿਗੁਰਾਂ ਦੀ ਫ਼ੌਜ ਵਿੱਚ ਇਹ ਮੰਨੇ-ਪ੍ਰਮੰਨੇ ਯੋਧੇ ਸਨ। ਇਹ ਸਰੀਰ ਦੇ ਸਡੌਲ, ਮਨ ਕਰ ਕੇ ਦਲੇਰ, ਸਾਹਸੀ, ਨਿੱਡਰ ਅਤੇ ਬੀਰ-ਰਸੀ ਸਨ। ਪੈਂਦੇ ਖਾਂ ਨਾਮੀ ਪਠਾਨ ਜਿਹੜਾ ਗੁਰੂ ਜੀ ਦੀ ਫ਼ੌਜ ਵਿੱਚ ਮਸ਼ਹੂਰ ਅਤੇ ਤਕੜਾ ਸਿਪਾਹੀ ਸੀ, ਉਹ ਲਾਹੌਰ ਹਕੂਮਤ ਨਾਲ ਮਿਲ਼ ਕੇ ਗਰੂ ਸਾਹਿਬ ਵਿਰੁੱਧ ਕਰਤਾਰਪੁਰ ਵੱਲ ਸ਼ਾਹੀ ਫ਼ੌਜ ਚੜ੍ਹਾ ਲਿਆਇਆ। ਦੋਹਾਂ ਪਾਸਿਆਂ ਦੇ ਦਲ ਭਿੜ ਪਏ ਅਤੇ ਅਨੇਕਾਂ ਜੁਆਨ ਮੌਤ ਦੀ ਘੋੜੀ ਚੜ੍ਹ ਗਏ। ਇਸ ਜੰਗ ਵਿੱਚ ਭਾਈ ਸੁਹੇਲਾ ਨੇ ਬੜੀ ਫੁਰਤੀ ਨਾਲ਼ ਐਸੇ ਸ਼ਸਤਰ ਚਲਾਏ ਕਿ ਜਿੱਧਰ ਨੂੰ ਵੀ ਇਹ ਯੋਧਾ ਵਧਦਾ ਸੀ ਮੁਗਲਾਂ 'ਚ ਭਾਜੜ ਪਾਉਂਦਾ ਅਤੇ ਆਹੂ ਲਾਹੁੰਦਾ ਜਾਂਦਾ ਸੀ। ਇਸ ਜੰਗ ਅੰਦਰ ਪੈਂਦੇ ਖਾਂ ਗੁਰੂ ਜੀ ਹੱਥੋਂ ਮਾਰਿਆ ਗਿਆ। ਸਿੱਖ ਫ਼ੌਜ ਦੀ ਜਿੱਤ ਦੇ ਨਗਾਰੇ ਵੱਜ ਗਏ। ਭਾਵੇਂ 28 ਅਪ੍ਰੈਲ ਨੂੰ ਜੰਗ ਸਮਾਪਤ ਹੋ ਗਈ ਪਰ ਗੁਰੂ ਜੀ ਦੇ ਹੁਕਮ 'ਤੇ ਜਦੋਂ ਸਿੱਖ ਫ਼ੌਜ ਅਗਲੇ ਦਿਨ ਕੀਰਤਪੁਰ ਵਲ ਜਾ ਰਹੀ ਸੀ ਤਾਂ ਮੁਗਲਾਂ ਨੇ ਫ਼ਗਵਾੜੇ ਕੋਲ ਅਚਨਚੇਤ ਹਮਲਾ ਕਰ ਦਿੱਤਾ। ਇੱਥੇ ਦੋਹਾਂ ਪਾਸਿਆਂ ਵਿਚਕਾਰ ਵੱਡੀ ਮੁੱਠ-ਭੇੜ ਅਤੇ ਕਟਾ-ਵੱਢੀ ਹੋਈ। ਭਾਈ ਸੁਹੇਲਾ ਨੇ ਅੱਗੇ ਵਧ ਕੇ ਬਹਾਦਰੀ ਦੇ ਖ਼ੂਬ ਜੌਹਰ ਦਿਖਾਏ ਅਤੇ ਲੜਦੇ ਲੜਦੇ ਇਤਨੇ ਘਾਇਲ ਹੋ ਗਏ ਕਿ ਅਖੀਰ ਪ੍ਰਾਣ ਤਿਆਗ ਗਏ। ਭਾਈ ਬੱਲੂ ਦੇ ਬੇਟੇ ਭਾਈ ਦਾਸਾ (ਮਾਧੋ ਦਾਸ) ਵੀ ਇਸ ਜੰਗ ਵਿੱਚ ਹੀ ਸ਼ਹੀਦ ਹੋਏ ਸਨ। ਗੁਰੂ ਸਾਹਿਬ ਨੇ ਸ਼ਹੀਦ ਸਿੱਖਾਂ ਦਾ ਹੱਥੀਂ ਸਸਕਾਰ ਕੀਤਾ।

ਇਨ੍ਹਾਂ ਦੀ ਸ਼ਹੀਦੀ ਬਾਰੇ ਭੱਟ ਵਹੀ 'ਚ ਦਰਜ਼ ਹੈ:

'ਦਾਸਾ ਬੇਟਾ ਬਲੂ ਕਾ, ਸੁਹੇਲਾ ਬੇਟਾ ਬੱਲੂ ਕਾ, ਪੋਤੇ ਮੂਲੇ ਕੇ, ਪੜਪੋਤੇ ਰਈਏ ਕੇ, ਜਲ੍ਹਾਨੇ, ਜਗੂ ਬੇਟਾ ਧਰਮੇ ਕਾ, ਪੋਤਾ ਭੋਜੇ ਕਾ, ਰਮਾਣਾ, ਵਾਸੀ ਲਾਡਵਾਂ, ਪਰਗਨਾ ਥਾਨੇਸਰ, ਸਾਲ ਸੋਲਾਂ ਸੈ ਬਾਨਮੇ ਜੇਠ ਮਾਸ ਕੀ ਸੰਕ੍ਰਾਂਤ ਦਿਹੁੰ ਬੁੱਧਵਾਰ, ਫਗਵਾੜਾ ਕੇ ਮਲ੍ਹਾਨ, ਪਰਗਣਾ ਜਲੰਧਰ, ਪਾਛੈ ਆ ਰਹੀ ਤੁਰਕ ਫ਼ੌਜ ਗੈਲ ਸਾਮ੍ਹੇ ਮਾਥੈ ਜੂਝ ਕਰ ਮਰੇ'।

*(ਭੱਟ ਵਹੀ ਤਲਾਉਂਢਾ, ਪਰਗਣਾ ਜੀਂਦ, ਖਾਤਾ ਰਮਾਣੋ ਕਾ)*

## 2.2 ਭਾਈ ਦਿਆਲ ਦਾਸ

ਭਾਈ ਦਿਆਲ ਦਾਸ, ਭਾਈ ਮਨੀ ਸਿੰਘ ਦੇ ਵੱਡੇ ਭਰਾ 10 ਨਵੰਬਰ 1675 ਨੂੰ ਚਾਂਦਨੀ ਚੌਂਕ , ਦਿੱਲੀ ਵਿਖੇ ਦੇਗ ਵਿੱਚ ਉਬਾਲ ਕੇ ਸ਼ਹੀਦ ਕੀਤਾ ਗਿਆ। ਭਾਈ ਦਿਆਲ ਦਾਸ ਨੂੰ ਇਤਿਹਾਸਕਾਰਾਂ ਨੇ ਭਾਈ ਦਿਆਲਾ ਜੀ ਨਾਮ ਨਾਲ਼ ਵੀ ਸੰਬੋਧਨ ਕੀਤਾ ਹੈ। ਜਦੋਂ ਆਪ 15 ਕੁ ਵਰਸ਼ ਦੇ ਸਨ ਤਾਂ ਇਨ੍ਹਾਂ ਦੇ ਪਿਤਾ ਮਾਈ ਦਾਸ ਨੇ ਆਪਣੇ ਦੋ ਹੋਰ ਪੁੱਤਰਾਂ ਨਾਲ਼ ਉਹਨਾਂ ਨੂੰ ਗੁਰੂ ਹਰਿ ਰਾਇ ਜੀ ਦੀ ਸੇਵਾ ਵਿੱਚ ਲਿਆਂਦਾ। ਇਹਨਾਂ ਗੁਰੂ ਜੀ ਕੋਲ਼ ਰਹਿ ਕੇ ਲੰਗਰ ਪਾਣੀ, ਭਾਂਡੇ ਮਾਂਜਣ, ਪੱਖਾ ਝੱਲਣ ਆਦਿ ਦੀ ਸੇਵਾ ਵਿੱਚ ਵੱਡਾ ਯੋਗਦਾਨ ਪਾਇਆ। ਸਤਿਗੁਰਾਂ ਕੋਲ਼ ਰਹਿ ਕੇ ਗੁਰਬਾਣੀ ਦਾ ਅਭਿਆਸ ਵੀ ਕੀਤਾ। ਸਿੱਖੀ ਸਿਧਾਂਤ ਸਿੱਖੇ ਅਤੇ ਮਨ 'ਚ ਵਸਾਏ। ਫਿਰ ਗੁਰੂ ਹਰਿ ਕ੍ਰਿਸ਼ਨ ਦੇ ਦਰਬਾਰ ਦੀ ਰੱਜ ਕੇ ਸੇਵਾ ਕੀਤੀ। ਦੀਵਾਨ ਦਰਗਾਹ ਮੱਲ ਵੱਲੋਂ ਇਹਨਾਂ ਦੇ ਗੁਣਾਂ ਦੀ ਗੰਠੜੀ ਦੱਸਣ 'ਤੇ ਗੁਰੂ ਤੇਗ ਬਹਾਦਰ ਜੀ ਵੱਲੋਂ ਆਪ ਨੂੰ 'ਘਰ ਬਾਰੀ' ਵਜ਼ੀਰ ਥਾਪਿਆ। ਗੁਰੂ ਸਾਹਿਬ ਨੇ ਇਨ੍ਹਾਂ 'ਤੇ ਇਤਨਾ ਇਤਬਾਰ, ਪਿਆਰ ਅਤੇ ਸਤਿਕਾਰ ਜਿਤਾਇਆ ਕਿ ਪ੍ਰਵਾਰ ਨੂੰ ਇਹਨਾਂ ਦੀ ਸੌਂਪਣੀ ਛੱਡ ਕੇ ਆਪ ਪੂਰਬ ਯਾਤਰਾ 'ਤੇ ਚਲੇ ਗਏ। ਫਿਰ ਜਦੋਂ ਗੁਰੂ ਸਾਹਿਬ ਆਸਾਮ ਵੱਲ ਸਿੱਖੀ ਪ੍ਰਚਾਰ ਲਈ ਗਏ ਤਾਂ 4 ਸਾਲ (1666-1670) ਦਿਆਲ ਦਾਸ ਗੁਰੂ ਜੀ ਦੇ ਨਾਲ਼ ਹੀ ਰਹੇ।

ਹਿੰਦੂ ਧਰਮ ਨੂੰ ਬਚਾਉਣ ਖ਼ਾਤਰ ਜਦੋਂ ਸਤਿਗੁਰਾਂ ਨੇ ਦਿੱਲੀ ਵਲ ਚਾਲਾ ਪਾਇਆ ਤਾਂ ਹੋਰ ਸਿੱਖਾਂ ਦੇ ਨਾਲ ਭਾਈ ਦਿਆਲਾ ਜੀ ਵੀ ਸਨ। ਦਿੱਲੀ ਜਾਣ ਸਮੇਂ ਰਸਤੇ ਵਿੱਚ ਬੱਸੀ ਪਠਾਨਾਂ ਦੇ ਅਸਥਾਨ 'ਤੇ ਸਾਢੇ ਤਿੰਨ ਮਹੀਨੇ ਸਖ਼ਤ ਤਸੀਹੇ ਭਰੀ ਜੇਲ੍ਹ ਵੀ ਕੱਟੀ। ਗੁਰੂ ਸਾਹਿਬ ਜਦੋਂ ਸਿੱਖੀ ਪ੍ਰਚਾਰ ਕਰਦੇ ਅੱਗੇ ਗਏ ਤਾਂ ਆਗਰੇ ਤੋਂ ਇਨ੍ਹਾਂ ਨੂੰ ਪਕੜ ਕੇ ਦਿੱਲੀ ਲਿਆਂਦਾ ਗਿਆ। ਅੱਗੋਂ ਬਾਦਸ਼ਾਹ ਨੇ ਆਖਿਆ, 'ਇਸਲਾਮ ਧਾਰਨ ਕਰੋ ਜਾਂ ਫਿਰ ਮਰਨ ਲਈ ਤਿਆਰ ਰਹੋ।' ਮੌਤ ਤੋਂ ਪਹਿਲਾਂ ਗੁਰ ਸਿੱਖਾਂ ਨੂੰ ਦਰਦਨਾਕ ਤਸੀਹੇ ਅਤੇ ਡਰਾਵੇ ਦਿੱਤੇ ਗਏ। ਪਰ ਜਦੋਂ ਦੇਖਿਆ ਇਹ ਧਰਮ ਤਿਆਗ ਨਹੀਂ ਰਹੇ ਤਾਂ ਕਾਜ਼ੀ ਵਲੋਂ ਬਾਦਸ਼ਾਹ ਦਾ ਹੁਕਮ ਮੰਨਦਿਆਂ ਭਾਈ ਦਿਆਲਾ ਜੀ ਨੂੰ ਦੇਗ 'ਚ ਉਬਾਲਾ ਦੇ ਕੇ ਮਾਰਨ ਦਾ ਫ਼ਤਵਾ ਦਿੱਤਾ ਗਿਆ। ਇੰਵ ਭਾਈ ਮਤੀ ਦਾਸ ਅਤੇ ਭਾਈ ਸਤੀ ਦਾਸ ਤੋਂ ਪਹਿਲਾਂ ਦੇਗ 'ਚ ਉਬਾਲ ਕੇ ਇਨ੍ਹਾਂ ਨੂੰ ਸ਼ਹੀਦ ਕਰ ਦਿੱਤਾ ਗਿਆ। ਸਿੱਖੀ ਅੰਦਰ ਅਤੇ ਸੰਸਾਰ ਵਿੱਚ ਇਹ ਪਹਿਲੀ ਮਿਸਾਲ ਹੈ ਕਿ ਆਪਣੇ ਇਸ਼ਟ ਤੋਂ ਪਹਿਲਾਂ ਉਸ ਦੇ ਚੇਲਿਆਂ ਨੇ ਇਨਸਾਫ਼ ਅਤੇ ਧਰਮ ਦੀ ਰਾਖੀ ਸਬਰ, ਸਿਦਕ ਨਿਭਾਉਂਦਿਆਂ ਅਤੇ ਸ਼ਾਂਤਮਈ ਰਹਿ ਕੇ ਕੀਤੀ। ਸਿੱਖੀ ਅੰਦਰ ਗੁਰੂ ਦੇ ਪਿਆਰ ਅਤੇ ਸਤਿਕਾਰ ਦੀ ਪਰਪੱਕਤਾ ਅਤੇ ਧਰਮ ਦੀ ਦ੍ਰਿੜਤਾ ਲਈ ਇਹ ਮਹਾਨ ਪਰਖ ਸੀ। ਗੁਰੂ ਦੇ ਬਚਨਾਂ 'ਪਹਿਲਾਂ

ਮਰਨ ਕਬੂਲ ਜੀਵਨ ਦੀ ਛਡ ਆਸ' ਤੇ ਇਹ ਸਿੱਖ ਪੂਰੇ ਉੱਤਰੇ। ਸਿੱਖ ਇਤਿਹਾਸ ਵਿੱਚ ਇਹਨਾਂ ਦਾ ਨਾਂ ਰੋਸ਼ਨ ਚਿਰਾਗ ਦੀ ਤਰ੍ਹਾਂ ਚਮਕਦਾ ਰਹੇਗਾ। ਇਨ੍ਹਾਂ ਦੀ ਕੁਰਬਾਨੀ ਅਰਦਾਸ ਅੰਦਰ ਨਿੱਤ ਦੁਹਰਾਈ ਜਾਂਦੀ ਹੈ। ਭੱਟ ਵਾਹੀ ਮੁਲਤਾਨੀ ਸਿੰਧੀ ਵੀ ਦਰਸਾਉਂਦੀ ਹੈ:

'ਦਿਆਲ ਦਾਸ ਮਾਈ ਦਾਸ ਕਾ, ਪੋਤਾ ਬੱਲੂ ਕਾ, ਪੜਪੋਤਾ ਮੂਲੇ ਕਾ, ਚੰਦਰਵਾਸੀ ਭਾਰਦਵਾਜੀ, ਗੋਤਰ ਪੰਵਾਰ, ਬੰਸ ਬੀਂਝੇ ਕਾ ਬੰਝਰਾਉਂਤ ਜਲਹਾਨਾ, ਗੁਰੂ ਗੈਲੋਂ, ਮਗਹਰ ਸੁਦੀ ਪੰਚਮੀ ਸੰਮਤ ਸਤਰਾਂ ਸੈ ਬਤੀਸ ਕੋ ਦਿੱਲੀ ਚਾਂਦਨੀ ਚੌਂਕ ਕੇ ਮਲਹਾਨ ਸ਼ਾਹੀ ਹੁਕਮ ਗੈਲ ਮਾਰਾ ਗਿਆ। ਗੈਲੋਂ ਮਤੀ ਦਾਸ, ਸਤੀ ਦਾਸ ਬੇਟੇ ਹੀਰਾ ਨੰਦ ਕੇ ਪੋਤੇ ਲਖੀ ਦਾਸ ਕੇ ਪੜਪੋਤੇ ਪਰਾਗੇ ਕੇ, ਬੰਸ ਗੌਤਮ ਕਾ ਸਾਰਸੁਤੀ ਭਾਰਗਵ ਗੋਤੇ ਛਿਬਰ ਬ੍ਰਾਹਮਨ ਮਾਰੇ ਗਏ।'

ਇਤਿਹਾਸ ਇਸ ਗੱਲ ਦੀ ਗਵਾਹੀ ਵੀ ਭਰਦਾ ਹੈ ਕਿ ਭਾਈ ਦਿਆਲ ਦਾਸ ਦੇ ਦੋ ਬੇਟੇ, ਭਾਈ ਕਲਿਆਨ ਸਿੰਘ 29 ਅਗਸਤ 1700 ਦੇ ਦਿਨ ਤਾਰਾਗੜ੍ਹ (ਅਨੰਦਪੁਰ) ਦੀ ਜੰਗ ਵਿੱਚ ਸ਼ਹੀਦ ਹੋਏ ਅਤੇ ਦੂਜੇ ਬੇਟੇ ਭਾਈ ਮਥਰਾ ਸਿੰਘ 8 ਅਕਤੂਬਰ 1700 ਦੇ ਦਿਨ ਨਿਰਮੋਹ ਗੜ੍ਹ ਦੀ ਜੰਗ ਵਿੱਚ ਸ਼ਹੀਦ ਹੋਏ। ਭਾਈ ਮਥਰਾ ਸਿੰਘ ਦੇ ਪ੍ਰਵਾਰ ਦੀ ਪੀੜ੍ਹੀ ਅੱਗੇ ਚੱਲ ਰਹੀ ਹੈ। ਇਹ ਪ੍ਰਵਾਰ ਪਿੰਡ ਸਿੱਖਿਅੜਾ (ਜੰਮੂ) ਦੇ ਇਲਾਕੇ ਵਿੱਚ ਰਹਿ ਰਹੇ ਹਨ। ਭਾਈ ਕਲਿਆਣ ਸਿੰਘ ਦੇ ਔਲਾਦ ਨਹੀਂ ਸੀ। ਇਨ੍ਹਾਂ ਦੇ ਤੀਜੇ ਭਰਾ ਧਰਮ ਸਿੰਘ ਦੇ ਦੋ ਪੁੱਤਰ ਬੁੱਧ ਸਿੰਘ ਅਤੇ ਸੰਗਰਾਮ ਸਿੰਘ ਸਨ। ਪਰ ਉਸ ਤੋਂ ਅੱਗੇ ਵੇਰਵੇ ਉਪਲਭਧ ਨਹੀਂ ਹਨ। ਡਾਕਟਰ ਹਰਜਿੰਦਰ ਸਿੰਘ ਦਲਗੀਰ ਨੇ ਆਪਣੀ ਪੁਸਤਕ 'ਭਾਈ ਮਨੀ ਸਿੰਘ ਤੇ ਉਨ੍ਹਾਂ ਦੇ ਪ੍ਰਵਾਰ ' ਵਿੱਚ ਕਲਿਆਣ ਸਿੰਘ ਦੀ ਵੰਸ ਦਾ ਪੂਰਾ ਵੇਰਵਾ ਦਿੱਤਾ ਹੈ।

## 2.3 ਭਾਈ ਹਠੀ ਚੰਦ

ਭਾਈ ਹਠੀ ਚੰਦ, ਮਨੀ ਸਿੰਘ ਜੀ ਦੇ ਸਭ ਤੋਂ ਛੋਟੇ ਭਰਾ ਸਨ। ਇਹ ਜਪੀ, ਤਪੀ, ਸੰਜਮੀ ਅਤੇ ਹਠੀ ਹੋਣ ਕਰ ਕੇ ਬਹੁਤ ਹੀ ਬਿਬੇਕੀ, ਸੁਜਾਨ ਅਤੇ ਧਰਮੀ ਸਨ। ਅਧਿਆਤਮਕ ਗੁਣਾਂ ਤੋਂ ਇਲਾਵਾ ਇਹ ਸੂਰਮੇ ਹੋਣ ਦੇ ਨਾਤੇ ਘੋੜ-ਸਵਾਰੀ, ਤੀਰ-ਅੰਦਾਜ਼ੀ ਅਤੇ ਤਲਵਾਰ ਚਲਾਉਣ ਦੇ ਧਨੀ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਫ਼ੌਜ਼ ਵਿੱਚ ਇਨ੍ਹਾਂ ਦਾ ਨਾਂ ਨਾਮਵਰ ਯੋਧਿਆਂ ਵਿੱਚ ਸ਼ਾਮਲ ਸੀ।

ਇਹ ਖ਼ਬਰ ਮਿਲਣ 'ਤੇ ਕਿ ਕਟੋਚ ਦਾ ਰਾਜਾ ਕਿਰਪਾਲ, ਹੰਡੂਰ ਦਾ ਰਾਜਾ ਹਰੀ ਚੰਦ, ਗੁਲੇਰ ਦਾ ਗੋਪਾਲ ਰਾਏ, ਸ੍ਰੀ ਨਗਰ ਦਾ ਫ਼ਤਹਿ ਸ਼ਾਹ ਅਤੇ ਔਰੰਗਜ਼ੇਬ ਦੀ ਫ਼ੌਜ ਵੱਡੀ ਗਿਣਤੀ ਵਿੱਚ ਪਉਂਟਾ ਸਾਹਿਬ ਵਲ ਚੜ੍ਹ ਕੇ ਆ ਰਹੀ ਹੈ ਤਾਂ ਸਤਿਗੁਰਾਂ ਭੰਗਾਣੀ ਦੇ ਅਸਥਾਨ ਉੱਤੇ ਇਨ੍ਹਾਂ ਨੂੰ ਪਛਾੜਣ ਲਈ ਮੋਰਚੇ ਬਣਾ ਲਏ।

ਬਿਲਾਸਪੁਰ ਦਾ ਰਾਜਾ ਭੀਮ ਚੰਦ ਇਨ੍ਹਾਂ ਦੀ ਅਗਵਾਈ ਕਰ ਰਿਹਾ ਸੀ। ਇਹ ਫ਼ੌਜ ਚੜ੍ਹੀ ਆਉਂਦੀ ਦੇਖ ਕੇ ਗੁਰ ਸਿੱਖਾਂ ਦਾ ਖ਼ੂਨ ਖੌਲਣ ਲੱਗ ਪਿਆ, ਡੌਲੇ ਫਰਕਣ ਲੱਗੇ, ਮੂੰਹਾਂ ਤੇ ਲਾਲੀਆਂ ਚੜ੍ਹ ਗਈਆਂ ਅਤੇ ਅੱਖਾਂ ਲਾਲ-ਗੁਲਾਲ ਹੋ ਗਈਆਂ। 18 ਸਤੰਬਰ 1688 ਨੂੰ ਜੰਗ ਦੇ ਨਗਾਰੇ ਵੱਜ ਗਏ। ਮੈਦਾਨ-ਏ-ਜੰਗ 'ਚ ਸੂਰਮੇ ਭਿੜਨ ਲੱਗ ਪਏ, ਤੀਰਾਂ ਦੀ ਵਰਖਾ ਹੋਣ ਲੱਗੀ, ਸ਼ਸਤਰਾਂ ਦੀ ਕੜਾ ਕੜ ਦੀ ਆਵਾਜ਼ ਚਾਰੇ ਤਰਫੋਂ ਆਉਣ ਲੱਗੀ, ਮਾਰ ਲਉ ਮਾਰ ਲਉ ਦੇ ਆਵਾਜ਼ੇ ਗੂੰਜਣ ਲੱਗੇ ਅਤੇ ਲਹੂ ਦੀ ਹੋਲੀ ਸ਼ੁਰੂ ਹੋ ਗਈ। ਇਸ ਜੰਗ ਵਿੱਚ ਜਿੱਥੇ ਹਰੀ ਚੰਦ, ਹਯਾਤ ਖਾਂ ਵਰਗੇ ਚੋਟੀ ਦੇ ਪਹਾੜੀ ਸੂਰਬੀਰ ਮਾਰੇ ਗਏ ਉੱਥੇ ਭਾਈ ਹਠੀ ਚੰਦ, ਗੁਰੂ ਸਾਹਿਬ ਦੇ ਭੂਆ ਦੇ ਪੁੱਤਰ ਸੰਗੋ ਸ਼ਾਹ, ਜੀਤ ਮੱਲ ਅਤੇ ਪੀਰ ਬੁੱਧੂ ਸ਼ਾਹ ਦੇ ਦੋ ਪੁੱਤਰ ਵੀ ਜੌਹਰ ਦਿਖਾਉਂਦੇ ਚੱਲ ਵਸੇ। ਗੁਰੂ ਸਾਹਿਬ ਦੇ ਤੀਰ ਨਾਲ ਜਦੋਂ ਹਰੀ ਚੰਦ ਯੋਧਾ ਮਾਰਿਆ ਗਿਆ ਤਾਂ ਭੀਮ ਚੰਦ ਫ਼ੌਜ ਸਮੇਤ ਮੈਦਾਨ 'ਚੋਂ ਦੌੜ ਗਿਆ। ਗੁਰੂ ਸਾਹਿਬ ਦੀ ਜਿੱਤ ਹੋਈ।

ਭੱਟ ਵਹੀ ਭਾਦਸੋਂ ਦੇ ਸ਼ਬਦ ਹਨ, "ਹਠੀ ਚੰਦ ਮਾਈ ਦਾਸ ਕਾ ਅਵਸਜ ਦਿਨ 18 ਸਾਲ ਸਤਰਾਂ ਸੈ ਪੈਂਤਾਲੀਸ, ਭੰਗਾਨੀ ਕੇ ਮਲਹਾਨ, ਰਾਜ ਨਾਹਨ, ਗੁਰੂ ਕਾ ਹੁਕਮ ਪਾਇ ਰਾਜਾ ਫਤਹਿ ਸ਼ਾਹ ਗੈਲੇ ਸਾਮ੍ਹੇ ਮਾਥੇ ਰਨ ਮੇ ਜੂਝ ਕਰ ਮਰਾ"।

ਇਸ ਸ਼ਹੀਦੀ ਦਾ ਹਵਾਲਾ ਭੱਟ ਵਹੀ ਮੁਲਤਾਨੀ ਸਿੰਧੀ ਅਤੇ ਭੱਟ ਵਹੀ ਕਰਸਿੰਧੂ ਪਰਗਨਾ ਜੀਂਦ ਵਿੱਚ ਵੀ ਦਰਜ਼ ਹੈ।

## 2.4 ਭਾਈ ਸੋਹਨ ਚੰਦ

ਭਾਈ ਸੋਹਨ ਚੰਦ ਭਰਾ ਭਾਈ ਮਨੀ ਸਿੰਘ ਜੀ ਵੀ ਦਸਵੇਂ ਗੁਰਾਂ ਦੀ ਫ਼ੌਜ ਵਿੱਚ ਭਰਤੀ ਹੋ ਗਏ ਸਨ। ਗੁਰੂ ਸਾਹਿਬ ਦੀ ਕ੍ਰਿਪਾ ਨਾਲ਼ ਇਨ੍ਹਾਂ ਦੇ ਜੀਵਨ ਵਿੱਚ ਰੁਪਾਂਤਰਕਾਰੀ ਤਬਦੀਲੀ ਆ ਗਈ। ਸੰਗ੍ਰਾਮ ਬਿਰਤੀ ਕਾਰਨ ਇਹ ਫ਼ੌਜ਼ ਦੀਆਂ ਮਸ਼ਕਾਂ ਵਿੱਚ ਲਗਾਤਾਰ ਭਾਗ ਲੈਣ ਕਰ ਕੇ ਚੰਗੇ ਘੋੜ-ਸਵਾਰ, ਤੇਗ ਦੇ ਧਨੀ ਅਤੇ ਤੇਜੱਸਵੀ ਸੂਰਮੇ ਬਣ ਗਏ। ਮੌਤ ਦਾ ਭੈਅ ਇਨ੍ਹਾਂ ਦੇ ਦਿਲ-ਦਿਮਾਗ ਅੰਦਰ ਨਹੀਂ ਸੀ।

ਮਹਾਂ ਸੁਆਰਥੀ, ਖ਼ੁਦਗਰਜ਼ ਅਤੇ ਕਮੀਨੇ ਪਹਾੜੀ ਰਾਜੇ ਕਦੇ ਮੁਗਲਾਂ ਨਾਲ਼ ਰਲ਼ ਕੇ ਗੁਰੂ ਸਾਹਿਬ ਨੂੰ ਖ਼ਤਮ ਕਰਨ ਲਈ ਚੜ੍ਹ ਕੇ ਆਉਂਦੇ ਪਰ ਜਦੋਂ ਮੁਗਲ ਇਨ੍ਹਾਂ 'ਤੇ ਅਤਿਆਚਾਰ ਕਰਦੇ ਤਾਂ ਮੱਦਦ ਲਈ ਸਤਿਗੁਰਾਂ ਦੇ ਦਰਬਾਰ 'ਚ ਆ ਕੇ ਮਿੰਨਤਾਂ ਤਰਲੇ ਕਰਦੇ ਸਨ। ਗੁਰੂ ਜੀ ਤਾਂ ਸਭ ਦਾ ਭਲਾ ਲੋਚਦੇ ਅਤੇ ਰਖਵਾਲੀ ਲਈ ਹਮੇਸ਼ਾ ਤਿਆਰ ਬਰ-ਤਿਆਰ ਰਹਿੰਦੇ ਸਨ। ਇੰਵ ਜਦੋਂ ਮਾਰਚ 1691 ਵਿੱਚ ਔਰੰਗਜ਼ੇਬ ਦੇ ਹੁਕਮ ਨਾਲ ਲਾਹੌਰ ਦੇ ਸੂਬੇਦਾਰ ਵੱਲੋਂ ਅਲਫ ਖਾਂ ਦੀ

ਰਹਿਨੁਮਾਈ ਹੇਠ ਪਹਾੜੀ ਰਾਜਿਆਂ ਤੋਂ ਤਾਵਾਨ (Tax) ਉਗਰਾਹੁਣ ਲਈ ਫ਼ੌਜ ਚਾੜ੍ਹਨ ਬਾਰੇ ਖ਼ਬਰ ਮਿਲੀ ਤਾਂ ਇਨ੍ਹਾਂ ਗੁਰੂ ਜੀ ਤੋਂ ਮੁਕਾਬਲਾ ਕਰਨ ਲਈ ਫ਼ੌਜੀ ਮੱਦਦ ਮੰਗੀ। ਕਿਉਂਕਿ ਅਲਫ ਖਾਂ ਨੇ ਨਦੌਨ ਵਿੱਚ ਆਪਣੀ ਫ਼ੌਜ ਲੈ ਆਂਦੀ ਸੀ। ਸੋ ਗੁਰੂ ਸਾਹਿਬ ਆਪ 500 ਜੁਆਨ ਲੈ ਕੇ ਨਦੌਨ ਪਹੁੰਚੇ। ਇੱਥੇ ਗਹਿ ਗੱਚ ਜੰਗ ਹੋਈ। ਭਲਾ ਮਨ ਕਰ ਕੇ ਲੜਨ ਵਾਲਿਆਂ ਨਾਲ਼ ਧਨ ਵਾਲੇ (ਤਨਖਾਹੀਏ) ਕਿਵੇਂ ਮੁਕਾਬਲਾ ਕਰ ਸਕਦੇ ਹਨ? ਕਰਾਰੀ ਹਾਰ ਅਤੇ ਵੱਡਾ ਨੁਕਸਾਨ ਹੁੰਦਾ ਦੇਖ ਅਲਫ ਖਾਂ ਜਾਨ ਬਚਾ ਕੇ ਦੌੜ ਗਿਆ। ਬਹੁਤ ਸਾਰੇ ਗੁਰੂ ਦੇ ਲਾਡਲੇ ਜੁਆਨਾਂ ਸਮੇਤ ਭਾਈ ਸੋਹਨ ਚੰਦ ਵੀ ਜੂਝਦਾ ਹੋਇਆ 20 ਮਾਰਚ 1691 ਨੂੰ ਸ਼ਹੀਦੀ ਜਾਮ ਪੀ ਗਿਆ। ਭੱਟ ਵਹੀ ਇਸ ਗੱਲ ਦੀ ਗਵਾਹੀ ਭਰਦੀ ਹੈ:

"ਸੋਹਨ ਚੰਦ ਬੇਟਾ ਮਾਈ ਦਾਸ ਕਾ, ਪੋਤਾ ਬੱਲੂ ਕਾ....ਸਾਲ ਸਤਰਾਂ ਸੈ ਸੈਂਤਾਲੀਸ, ਚੇਤ ਪ੍ਰਵਿਸ਼ਟੇ ਬਾਈਸ, ਗੁਰੂ ਵਾਰ ਕੇ ਦਿਹੁੰ, ਗੁਰ ਕਾ ਬਚਨ ਪਾਇ, ਨਦਾਉਣ ਕੇ ਮੈਦਾਨ, ਸਾਮ੍ਹੇ ਜੂਝ ਕਰ ਮਰਾ"।

*ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਪੁਆਰ ਬਲਾਉਂਤੋ ਕਾ।*

## 2.5 ਭਾਈ ਲਹਿਨੂ

ਭਾਈ ਲਹਿਨੂ ਭਰਾ ਭਾਈ ਮਨੀ ਸਿੰਘ ਦਾ, ਇਸ ਦਾ ਨਾਂ ਕਈ ਇਤਿਹਾਸਕਾਰਾਂ ਨੇ ਭਾਈ ਲਹਿਣਾ ਵੀ ਲਿਖਿਆ ਹੈ। ਇਹ 20 ਫਰਵਰੀ 1696 ਨੂੰ ਗੁਲੇਰ ਦੀ ਜੰਗ ਵਿੱਚ ਛਾਤੀ ਡਾਹ ਕੇ ਜੂਝਦੇ ਹੋਏ ਸ਼ਹੀਦ ਹੋਏ। ਪ੍ਰਭੂ ਦੀ ਦਿੱਤੀ ਦਾਤ, ਗੁਰੂ ਦਰਬਾਰ ਦੀ ਸੇਵਾ, ਨਾਮ ਦੇ ਰੰਗਣ ਅਤੇ ਗੁਰੂ ਸਾਹਿਬ ਦੀ ਕ੍ਰਿਪਾ ਦ੍ਰਿਸ਼ਟੀ ਸਦਕਾ ਇਸ ਸੂਰੇ ਅੰਦਰ ਬਹੁਤ ਹੀ ਗੰਭੀਰ ਆਤਮਿਕ ਬਲ ਪੈਦਾ ਹੋ ਗਿਆ। ਇਸ ਨੂੰ ਸ਼ਸਤਰ ਚਲਾਉਣ ਦੀ ਕਲਾ ਮਾਨੋ ਦਰਗਾਹੀ ਹੀ ਪ੍ਰਾਪਤ ਸੀ ਪਰ ਸਿੱਖ ਸੂਰਮਿਆਂ ਦੇ ਨਿੱਤ ਦੇ ਅਭਿਆਸ ਕਾਰਨ ਇਸ ਕਲਾ 'ਚ ਹੋਰ ਨਿਪੁੰਨ ਹੋ ਗਏ। ਜਿਉਂ ਜਿਉਂ ਸਮਾਂ ਬੀਤਦਾ ਗਿਆ ਤਿਉਂ ਤਿਉਂ ਗੁਰੂ ਦੇ ਹੁਕਮ ਅਨੁਸਾਰ ਚੱਲਣ ਅਤੇ ਗੁਰੂ ਪੰਥ ਦਾ ਨਿਮਾਣਾ ਜਿਹਾ ਸੇਵਕ ਬਣ ਕੇ ਰਣ ਵਿੱਚ ਜੂਝ ਕੇ ਮਰਨ ਦਾ ਚਾਅ ਚੜ੍ਹਦਾ ਗਿਆ। ਭਾਈ ਲਹਿਨੂ ਦੇ ਮਨ ਅੰਦਰ ਗੁਰੂ ਦੇ ਬਚਨ, 'ਜੂਝ ਮਰੋਂ ਤਉ ਸਾਚ ਪਤੀਜੈ" ਘਰ ਕਰ ਗਏ। ਭਾਵੇਂ ਪਹਿਲਾਂ ਵੀ ਲਹਿਣਾ ਜੀ ਕਈ ਜੰਗਾਂ ਵਿੱਚ ਸ਼ਾਮਲ ਹੋਏ ਤੇ ਦੋਖੀਆਂ ਨੂੰ ਸੋਧਿਆ ਪਰ ਗੁਲੇਰ ਦੀ ਜੰਗ ਵਿੱਚ ਮੌਤ ਰਾਣੀ ਇਸ ਨੂੰ ਉਡੀਕ ਰਹੀ ਸੀ। ਇਸ ਜੰਗ ਵਿੱਚ ਇਸ ਨੇ ਵੈਰੀਆਂ ਨੂੰ ਵੰਗਾਰਿਆ, ਲਲਕਾਰਿਆ ਅਤੇ ਅੱਗੇ ਵਧ ਕੇ ਉਨ੍ਹਾਂ ਨੂੰ ਮਾਰਦਾ ਹੋਇਆ ਇਹ ਸੂਰਮਾ ਸਿਰ ਦੇਣ ਦੀ ਵਿਸਮਾਦੀ ਖੇਡ ਖੇਡ ਗਿਆ।

ਭੱਟ ਵਹੀ ਭਾਦਸੋਂ ਦੇ ਪੰਨਾ 67 'ਤੇ ਲਿਖਤ ਹੈ:

"ਲਹਿਣੂ ਬੇਟਾ ਮਾਈ ਦਾਸ ਕਾ....ਜਲ੍ਹਾਨਾ, ਸਤਰਾਂ ਸੈ ਬਾਵਨ ਫਾਗਨ ਦਿਹੂੰ ਤੇਈਸ ਵੀਰਵਾਰ ਕੇ ਦਿਵਸ, ਗੁਲੇਰ ਕੇ ਮਲ੍ਹਾਨ ਸਾਮ੍ਹੇ ਮਾਥੇ ਜੂਝ ਕਰ ਮਰਾ। ਗੈਲੋਂ ਸੰਗਤੀਆ ਸਿੰਘ, ਹਨਵੰਤ ਸਿੰਘ ਬੇਟੇ ਜਗਤੇ ਕੇ, ਪੋਤੇ ਪਦਮੇ ਕੇ, ਪੜਪੋਤੇ ਕਉਲੇ ਕੇ ਚੰਦਰਬੰਸੀ ਬਤਸ ਗੋਤੇ ਚੁਹਾਨ, ਆਠ ਮੇ ਸੇ ਕੁਰਾ ਹਜਾਵਤ ਆਂਬਆਨੇ ਮਾਰੇ ਗਏ।

*(ਭੱਟ ਵਹੀ ਭਾਦਸੋਂ, ਪਰਗਨਾ ਥਾਨੇਸਰ ਖਾਤਾ ਜਲ੍ਹਨੇ ਪੁਆਰੋਂ ਕਾ)*

## 2.6 ਭਾਈ ਭਗਵਾਨ ਸਿੰਘ

ਭਾਈ ਭਗਵਾਨ ਸਿੰਘ ਪੁੱਤਰ ਭਾਈ ਮਨੀ ਸਿੰਘ 30 ਅਗਸਤ 1700 ਨੂੰ ਕਿਲ੍ਹਾ ਫਤਿਹਗੜ੍ਹ (ਅਨੰਦਪੁਰ) ਵਿਖੇ ਜੰਗ ਵਿੱਚ ਜੂਝਦੇ ਹੋਏ ਸ਼ਹੀਦ ਹੋਏ। ਕੁਰਸੀਨਾਮੇ ਅਨੁਸਾਰ ਭਾਈ ਸਾਹਿਬ ਦੇ ਦੋ ਬੇਟੇ ਭਾਈ ਖਾਨੂ ਸਿੰਘ ਅਤੇ ਭਾਈ ਨਾਨੂ ਸਿੰਘ ਸਨ। ਅੱਗੋਂ ਖਾਨੂ ਸਿੰਘ ਦੇ ਪੰਜ ਪੁੱਤਰ (ਗੁਰਦਾਸ ਸਿੰਘ, ਹਰੀ ਸਿੰਘ, ਕਰਮ ਸਿੰਘ, ਬਿਜੈ ਸਿੰਘ ਅਤੇ ਹਰਦਾਸ ਸਿੰਘ) ਹੋਏ। ਇਨ੍ਹਾਂ ਵਿੱਚੋਂ ਭਾਈ ਗੁਰਦਾਸ ਸਿੰਘ ਦੇ 13 ਪੁੱਤਰ (ਸੰਤ ਸਿੰਘ, ਮਿਸਰਾ ਸਿੰਘ, ਬਾਗ ਸਿੰਘ, ਸੂਬਾ ਸਿੰਘ, ਸ਼ਰਮ ਸਿੰਘ, ਆਇਆ ਸਿੰਘ, ਸੁਚੇਤ ਸਿੰਘ, ਰਾਮ ਸਿੰਘ, ਦੇਸਾ ਸਿੰਘ, ਤੇਗਾ ਸਿੰਘ, ਰੁਘਾ ਸਿੰਘ, ਦੈਆ ਸਿੰਘ ਅਤੇ ਸ਼ਾਮ ਸਿੰਘ) ਸਨ। ਇਨ੍ਹਾਂ ਦੀਆਂ ਅੱਗੋਂ ਹੋਰ ਪੀੜ੍ਹੀਆਂ ਵੀ ਚੱਲ ਰਹੀਆਂ ਹਨ। ਗਹੁ ਨਾਲ ਵਿਚਾਰੀਏ ਤਾਂ ਪ੍ਰਵਾਰ ਵਿੱਚ ਇਤਨੇ ਪੁੱਤਰਾਂ ਦੀ ਦਾਤ ਗੁਰੂ ਦੀ ਬਖਸ਼ਿਸ਼ ਕਾਰਨ ਸੀ। ਭਾਈ ਭਗਵਾਨ ਸਿੰਘ ਹੋਣੀ ਵੀ 10 ਭਰਾ ਸਨ।

ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਦੇ ਆਲੇ-ਦੁਆਲੇ ਪੰਜ ਕਿਲ੍ਹੇ ਬਣਵਾਏ ਸਨ। ਇਨ੍ਹਾਂ ਵਿੱਚੋਂ ਕਿਲ੍ਹਾ ਫ਼ਤਹਿਗੜ੍ਹ ਦੀ ਜਥੇਦਾਰੀ ਭਾਈ ਭਗਵਾਨ ਸਿੰਘ ਨੂੰ ਸੌਂਪੀ ਗਈ ਸੀ। ਇਹ ਦੇਖ ਕੇ ਕਿ ਫ਼ਤਹਿਗੜ੍ਹ ਕਿਲ੍ਹਾ ਕੇਵਲ ਤਿੰਨ ਪਾਸਿਆਂ ਤੋਂ ਹੀ ਤਿਆਰ ਹੈ, ਰਾਜਾ ਅਜਮੇਰ ਚੰਦ ਨੇ 30 ਅਗਸਤ 1700 ਦੇ ਦਿਨ ਸਿੰਘਾਂ ਤੇ ਵੱਡੀ ਫ਼ੌਜ ਲੈ ਕੇ ਅਚਾਨਕ ਹਮਲਾ ਕਰ ਦਿੱਤਾ। ਸਿੰਘਾਂ ਨੇ ਪਹਾੜੀ ਫ਼ੌਜ ਦਾ ਬਿਨਾ ਕਿਲ੍ਹੇ ਦੀ ਓਟ ਤੋਂ ਅਰਥਾਤ ਖੁਲ੍ਹੇ ਮੈਦਾਨ ਵਿੱਚ ਹੀ ਟਾਕਰਾ ਕੀਤਾ। ਘਮਸਾਨ ਦੀ ਲੜਾਈ ਵਿੱਚ ਬਹੁਤ ਖ਼ੂਨ ਡੁਲ੍ਹਿਆ। ਖ਼ਾਲਸਾ ਫ਼ੌਜ ਦੇ ਸਿਰ ਕੱਢ ਸਿੰਘ ਜਿਨ੍ਹਾਂ ਵਿੱਚ ਭਾਈ ਭਗਵਾਨ ਸਿੰਘ , ਭਾਈ ਜਵਾਹਰ ਸਿੰਘ (ਪੁੱਤਰ ਭਾਈ ਲੱਖੀ ਰਾਏ ਵਣਜਾਰਾ) ਤੇ ਭਾਈ ਨੰਦ ਸਿੰਘ ਸੱਚ ਖੰਡ ਪਿਆਨਾ ਕਰ ਗਏ। ਭੱਟ ਵਹੀ ਅਨੁਸਾਰ :

"ਭਗਵਾਨ ਸਿੰਘ ਬੇਟਾ ਮਨੀ ਸਿੰਘ ਕਾ....ਸਾਲ ਸਤਰਾਂ ਸੈ ਸਤਵੰਜਾ ਭਾਦਵਾ ਪ੍ਰਵਿਸ਼ਟੇ ਤੀਸ, ਗੁਰੂਵਾਰ ਕੇ ਦਿਹੁੰ, ਗੁਰੂ ਕਾ ਬਚਨ ਪਾਇ ਕਿਲ੍ਹਾ ਫਤੇਗੜ੍ਹ, ਪਰਗਨਾ ਸਹੋਟਾ, ਕੇ ਮਲਹਾਨ ਸਾਮ੍ਹੇ ਮਾਥੇ ਜੂਝ ਕਰ ਮਰੇ। 'ਆਗੇ ਗੁਰੂ ਭਾਣੇ ਕਾ ਖਾਬਿੰਦ, ਗੁਰੂ ਕੀ ਗਤ ਗੁਰੂ ਜਾਣੈ"।

*ਭੱਟ ਵਹੀ ਜਦੋਬੰਸੀਆਂ ਕੀ, ਖਾਤਾ ਬੜ੍ਹਤੀਏ ਕਨਾਉਂਤੋ ਕਾ)*

## 2.7 ਭਾਈ ਕਲਿਆਣ ਸਿੰਘ

ਭਾਈ ਕਲਿਆਨ ਸਿੰਘ ਚਾਂਦਨੀ ਚੌਂਕ ਦਿੱਲੀ ਵਿੱਚ ਸ਼ਹਾਦਤ ਦੇਣ ਵਾਲੇ ਭਾਈ ਦਿਆਲ ਦਾਸ ਦਾ ਪੁੱਤਰ ਅਤੇ ਮਨੀ ਸਿੰਘ ਦੇ ਚਾਚਾ ਜੀ ਸਨ। ਇਨ੍ਹਾਂ ਦਾ ਸਰੀਰ ਬਹੁਤ ਹੀ ਸਡੌਲ, ਕੱਦ-ਕਾਠ ਚੰਗਾ ਅਤੇ ਦਰਸ਼ਨੀ ਸੀ। ਦਸ਼ਮੇਸ਼ ਪਿਤਾ ਦਾ ਇਹ ਬੜਾ ਹੀ ਲਾਡਲਾ ਖ਼ਾਲਸਾ ਪ੍ਰੇਮ ਚਰਮ ਸੀਮਾ ਤੱਕ ਪਹੁੰਚਿਆ ਸੀ। ਇਹ ਤਿੰਨ ਭਰਾਵਾਂ 'ਚੋਂ ਵਿਚਕਾਰਲਾ ਸੀ ਜਦ ਕਿ ਮਥਰਾ ਸਿੰਘ ਸਭ ਤੋਂ ਵੱਡਾ ਅਤੇ ਧਰਮ ਸਿੰਘ ਛੋਟਾ ਸੀ।

29 ਅਗਸਤ 1700 ਨੂੰ ਬਿਲਾਸਪੁਰ ਦੇ ਰਾਜੇ ਅਜਮੇਰ ਚੰਦ ਨੇ ਅਚਨਚੇਤ ਤਾਰਾਗੜ੍ਹ ਦੇ ਕਿਲ੍ਹੇ ਤੇ ਵੱਡੀ ਫ਼ੌਜ ਨਾਲ ਧਾਵਾ ਬੋਲਿਆ। ਕਿਲ੍ਹੇ ਵਿੱਚ ਸਾਹਿਬਜ਼ਾਦਾ ਅਜੀਤ ਸਿੰਘ ਅਤੇ ਗਿਣਤੀ ਦੇ ਸਿੰਘ ਹੀ ਸਨ। ਪਰ ਸਿੰਘਾਂ ਨੇ ਬੜੀ ਦਲੇਰੀ, ਹਿੰਮਤ ਅਤੇ ਬੇਪਰਵਾਹ ਹੋ ਕੇ ਦੁਸ਼ਟਾਂ ਦਾ ਟਾਕਰਾ ਕੀਤਾ। ਇਹ ਗੱਲ ਜੱਗ ਜਾਹਰ ਹੈ ਕਿ ਜਿਨ੍ਹਾਂ ਪ੍ਰਾਣੀਆਂ ਉਪੱਰ ਗੁਰੂ ਦੀ ਕ੍ਰਿਪਾ ਹੁੰਦੀ ਹੈ ਉਨ੍ਹਾਂ ਦੇ ਕਰਤੱਵ ਬੜੇ ਹੀ ਵਾਰੇ-ਨਿਆਰੇ ਹੁੰਦੇ ਹਨ। ਸਾਹਿਬਜ਼ਾਦਾ ਅਜੀਤ ਸਿੰਘ ਦੀ ਚੱਲ ਰਹੀ ਤੇਗ ਐਸੇ ਵਿਲੱਖਣ ਅਤੇ ਅਜੀਬ ਜਲਬੇ ਦਿਖਾ ਰਹੀ ਸੀ ਜਿਸ ਨੂੰ ਤੱਕ ਕੇ ਵੈਰੀਆਂ 'ਚ ਭਾਜੜ ਪੈ ਗਈ। ਇਹ ਵਾਹੋ-ਦਾਹੀ ਅਤੇ ਸਾਹੋ-ਸਾਹੀ ਮੈਦਾਨ ਛੱਡ ਰਹੇ ਸਨ। ਜੰਗ ਦਾ ਸਿੱਟਾ ਖ਼ੂਨ ਡੁਲ੍ਹਣਾ, ਸੂਰਮਿਆਂ ਦਾ ਫੱਟੜ ਹੋਣਾ ਅਤੇ ਮੌਤ ਹੁੰਦੀ ਹੈ। ਰਣ ਵਿੱਚ ਜੂਝਦੇ ਹੋਏ ਭਾਈ ਕਲਿਆਣ ਸਿੰਘ ਅਤੇ ਹੋਰ ਅਨੇਕਾਂ ਸਿੰਘ 29 ਅਗਸਤ ਨੂੰ ਪ੍ਰਭੂ ਦੇ ਚਰਨਾਂ ਵਿੱਚ ਜਾ ਨਿਵਾਜੇ। ਇਤਿਹਾਸਕ ਤੱਥਾਂ ਮੁਤਾਬਕ ਭਾਈ ਕਲਿਆਣ ਸਿੰਘ ਸ਼ਹੀਦੀ ਸਮੇਂ ਅਜੇ ਕੁਆਰੇ ਹੀ ਸਨ।

ਭੱਟ ਵਹੀ ਤੂਮਰ ਬਿੰਜਰ ਉੱਤੋਂ ਕੀ ਅਨੁਸਾਰ :

'ਕਲਿਆਨ ਸਿੰਘ ਬੇਟਾ ਦਿਆਲ ਦਾਸ ਕਾ, ਪੋਤਾ ਮਾਈ ਦਾਸ ਕਾ, ਬੰਝਰਉਤ....ਸਾਲ ਸਤਰਾਂ ਸੈ ਸਤਵੰਜਾ ਭਾਦਵ ਪ੍ਰਵਿਸ਼ਟੇ ਉਨੱਤੀਸ, ਵੀਰਵਾਰ ਕੇ ਦਿਹੁੰ, ਗੁਰੂ ਕੇ ਸਾਹਿਬਜ਼ਾਦੇ ਅਜੀਤ ਸਿੰਘ ਕਾ ਬਚਨ ਪਾਇ ਕਿਲ੍ਹਾ ਤਾਰਾਗੜ੍ਹ ਕੇ ਮਲ੍ਹਾਨ, ਪ੍ਰਗਨਾ ਤਾਰਾਪੁਰ ਏਕ ਪਹਿਰ ਘੋਰ ਜੁੱਧ ਕਰ, ਘਣੇ ਪਰਬਤੀ ਮਾਰ,

ਸਾਹਮਣੇ ਮਾਥੇ ਰਣ ਮੇਂ ਜੂਝ ਕਰ ਸ਼ਹਾਦਤਾਂ ਪਾਇ ਗਏ। ਘੁਮੰਡ ਚੰਦ ਬੇਟਾ ਗੰਭੀਰ ਚੰਦ ਕਾ, ਭਾਈ ਉਦੇ ਸਿੰਘ ਕੇ ਹਾਥ ਸੇ ਘਾਇਲ ਹੂਆ"।

## 2.8 ਭਾਈ ਨੰਦ ਸਿੰਘ

ਇਹ ਭਾਈ ਆਲਮ ਸਿੰਘ ਦੇ ਬੇਟੇ, ਭਾਈ ਦਰੀਆ ਦੇ ਪੋਤੇ ਅਤੇ ਭਾਈ ਮੂਲੇ ਦੇ ਪੜਪੋਤੇ ਸਨ। ਭਾਈ ਦਰੀਆ ਭਾਈ ਮਨੀ ਸਿੰਘ ਦੇ ਦਾਦੇ ਸ਼ਹੀਦ ਬੱਲੂ ਦੇ ਛੋਟੇ ਭਰਾ ਸਨ। ਭਾਈ ਬੱਲੂ ਵਾਂਗ ਭਾਈ ਦਰੀਆ ਵੀ ਗੁਰੂ ਘਰ ਨਾਲ ਜੁੜਿਆ ਹੋਇਆ ਸੀ। ਜਦੋਂ ਗੁਰੂ ਹਰਿ ਰਾਇ ਜੀ  ਨੇ ਰਾਮ ਰਾਇ ਨੂੰ ਔਰੰਗਜ਼ੇਬ ਦੇ ਸੱਦੇ 'ਤੇ ਦਿੱਲੀ ਭੇਜਿਆ ਤਾਂ ਭਾਈਆ ਦਰੀਆ ਉਨ੍ਹਾਂ ਨਾਲ ਗਏ ਸਨ। ਇਸੇ ਤਰ੍ਹਾਂ ਜਦੋਂ ਗੁਰੂ ਹਰਿ ਕ੍ਰਿਸ਼ਨ ਜੀ ਦਿੱਲੀ ਗਏ ਤਾਂ ਉਹ ਭਾਈ ਦਰੀਆ ਨੂੰ ਗੁਰੂ ਘਰ ਦਾ ਦਰਬਾਰੀ ਹੋਣ ਨਾਤੇ ਆਪਣੇ ਨਾਲ ਲੈ ਕੇ ਗਏ ਸਨ। ਭਾਈ ਦਰੀਆ ਦੇ 9 ਪੁੱਤਰਾਂ 'ਚੋਂ ਭਾਈ ਆਲਮ ਸਿੰਘ ਸਭ ਤੋਂ ਵੱਡੇ ਸਨ। ਭਾਈ ਆਲਮ ਸਿੰਘ 1 ਸਤੰਬਰ 1700 ਨੂੰ ਕਿਲ੍ਹਾ ਲੋਹ ਗੜ੍ਹ ਦੇ ਬਾਹਰ ਜੰਗ 'ਚ ਜੂਝਦੇ ਹੋਏ ਸ਼ਹੀਦ ਹੋਏ। ਇਸੇ ਤਰ੍ਹਾਂ ਭਾਈ ਗੋਕਲ ਸਿੰਘ ਪੁੱਤਰ ਭਾਈ ਦਰੀਆ 14 ਅਕਤੂਬਰ 1700 ਦੇ ਦਿਨ ਨਿਰਮੋਹਗੜ੍ਹ ਵਿਖੇ ਦੁਸ਼ਮਣ ਨਾਲ ਦੋ ਹੱਥ ਕਰਦੇ ਸ਼ਹੀਦ ਹੋਏ।

ਭਾਈ ਆਲਮ ਸਿੰਘ ਦੇ 13 ਪੁੱਤਰਾਂ (ਹੁਕਮ ਸਿੰਘ, ਮਾਨ ਸਿੰਘ, ਮਹਿੰਗਾ ਸਿੰਘ, ਚੰਦਾ ਸਿੰਘ, ਨੰਦਾ ਸਿੰਘ, ਜੈਮਲ ਸਿੰਘ, ਹੇਮ ਸਿੰਘ, ਸਾਵਨ ਸਿੰਘ, ਦਿਆਲ ਸਿੰਘ, ਨੰਦ ਸਿੰਘ, ਜੀਤ ਸਿੰਘ ਤੇ ਗੁਲਜਾਰ ਸਿੰਘ) ਵਿੱਚੋਂ ਭਾਈ ਨੰਦ ਸਿੰਘ ਗਿਆਰਵੇਂ ਪੁੱਤਰ ਸਨ। 30 ਅਗਸਤ 1700 ਦੇ ਦਿਨ ਸ਼ਹੀਦ ਹੋਣ ਵਾਲੇ ਸਿੰਘਾਂ ਵਿੱਚ ਭਾਈ ਨੰਦ ਸਿੰਘ ਵੀ ਸ਼ਾਮਲ ਸੀ। ਭਾਈ ਨੰਦ ਸਿੰਘ ਦੇ ਛੋਟੇ ਭਰਾ ਭਾਈ ਗੁਲਜ਼ਾਰ ਸਿੰਘ ਨੇ ਲਾਹੌਰ ਵਿਖੇ ਭਾਈ ਮਨੀ ਸਿੰਘ ਨਾਲ 24 ਜੂਨ 1734 ਨੂੰ ਪੁੱਠੀ ਖੱਲ ਲਹਾ ਕੇ ਸ਼ਹੀਦੀ ਦਿੱਤੀ। ਭਾਈ ਹੁਕਮ ਸਿੰਘ ਅਤੇ ਮਾਨ ਸਿੰਘ ਦੇ ਪਰਵਾਰਾਂ ਵਿੱਚੋਂ ਕੁਝ ਘਰ  ਪਿੰਡ ਠੀਕਰੀਵਾਲਾ (ਜਿਲ੍ਹਾ ਸੰਗਰੂਰ) ਵਿੱਚ ਰਹਿੰਦੇ ਹਨ।

ਭਾਈ ਨੰਦ ਸਿੰਘ ਦੀ ਸ਼ਹੀਦੀ ਦਾ ਜ਼ਿਕਰ ਭੱਟ ਵਹੀ ਜਦੋ ਬੰਸੀਆਂ ਕੀ, ਖਾਤਾ ਬੜ੍ਹਤੀਏ ਕਨਾਉਂਤੇ ਕਾ, ਪੋਤਾ ਦਰੀਆ ਕਾ...ਪੁਆਰ ਜਲਹਾਨਾ ਆਦਿ...ਸਾਲ ਸਤਰਾਂ ਸੈ ਸਤਵੰਜਾ ਭਾਦਵਾ ਪ੍ਰਵਿਸ਼ਟੇ ਤੀਸ, ਗੁਰੂਵਾਰ ਕੇ ਦਿਹੁੰ, ਗੁਰੂ ਕਾ ਬਚਨ ਪਾਇ ਕਿਲ੍ਹਾ ਫ਼ਤਹਿਗੜ੍ਹ ਪਰਗਨਾ ਸਹੋਟਾ ਕੇ ਮਲਹਾਨ, ਸਾਮ੍ਹੇ ਮਾਥੇ ਜੂਝ ਕਰ ਮਰੇ। ਆਗੇ ਗੁਰੂ ਭਾਣੇ ਕਾ ਖਾਬਿੰਦ ਹੈ। ਗੁਰੂ ਕੀ ਗਤਿ ਗੁਰੂ ਜਾਣੇ"।

ਭਾਈ ਨੰਦ ਸਿੰਘ ਦੀ ਸ਼ਹੀਦੀ ਦਾ ਜ਼ਿਕਰ ਭੱਟ ਵਹੀ ਸਿਰਸਮਾਂ, ਪਰਗਨਾ ਥਾਨੇਸਰ ਦੇ ਪੰਨਾ 13 ਤੇ ਵੀ ਅੰਕਿਤ ਹੈ।

## 2.9 ਭਾਈ ਆਲਮ ਸਿੰਘ ਚੌਰ-ਬਰਦਾਰ

ਭਾਈ ਨੰਦ ਸਿੰਘ ਦੇ ਪਿਤਾ ਆਲਮ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਚੌਰ-ਬਰਦਾਰ ਸਨ। ਭਾਵੇਂ ਇਹਨਾਂ ਦੀ ਉਮਰ ਵਡੇਰੀ ਸੀ। ਪਰ ਮਨ ਵਿੱਚ ਯੋਧਿਆਂ ਵਾਲੀ ਦਲੇਰੀ ਸੀ। ਇਹ 1 ਸਤੰਬਰ 1700 ਨੂੰ ਕਿਲ੍ਹਾ ਲੋਹਗੜ੍ਹ ਦੇ ਬਾਹਰ ਪਹਾੜੀ ਫ਼ੌਜਾਂ ਨਾਲ਼ ਟਾਕਰਾ ਕਰਦੇ ਸਰੀਰ ਤਿਆਗ ਗਏ। 'ਭੱਟ ਵਾਹੀ ਤਲਾਉਂਡਾ, ਪਰਗਨਾ ਜੀਂਦ, ਖਾਤਾ ਜਲਹਾਨੋਂ ਕਾ' ਵਿੱਚ ਦਰਜ਼ ਹੈ:

"ਗੁਰੂ ਕਾ ਬਚਨ ਪਾਇ....ਆਲਮ ਸਿੰਘ ਬੇਟਾ ਦੁਰਗਾਦਾਸ ਕਾ ਪੋਤਾ ਪਦਮੇ ਕਾ...ਹਜਾਵਤ ਆਂਬਿਆਨਾ...ਸਾਲ ਸੱਤਰਾਂ ਸੈ ਸਤਵੰਜਾ, ਅਸੂਜ ਪ੍ਰਵਿਸ਼ਟੇ ਪਹਿਲੀ, ਰਵੀਵਾਰ ਕੇ ਦਿਹੁੰ, ਕਿਲ੍ਹਾ ਲੋਹਗੜ੍ਹ ਪ੍ਰਗਨਾ ਮਾਖੋਵਾਲ ਸੇ, ਖਾਲਸਾ ਦਲ ਕੋ ਗੈਲ੍ਹ ਲੈ, ਚਰਨ ਗੰਗਾ ਨਦੀ ਕੇ ਮਲ੍ਹਾਨ, ਸਾਮੇ ਮਾਥੇ ਘੋਰ ਯੁੱਧ ਕੀਆ....ਰਣ ਮੇ ਜੂਝ ਕਰ ਮਰੇ। ਆਗੇ ਗੁਰੂ ਭਾਣੇ ਕਾ ਖਾਬਿੰਦ ਹੈ। ਗੁਰੂ ਕੀ ਗਤਿ ਗੁਰੂ ਜਾਣੇ।

## 2.10 ਭਾਈ ਸੁੱਖਾ ਸਿੰਘ

ਭਾਈ ਮਨੀ ਸਿੰਘ ਦੇ ਭਰਾ, ਰਾਇ ਸਿੰਘ ਦਾ ਬੇਟਾ, ਭਾਈ ਸੁੱਖਾ ਸਿੰਘ ਵੀ 1 ਸਤੰਬਰ 1700 ਨੂੰ ਕਿਲ੍ਹਾ ਲੋਹਗੜ੍ਹ ਦੇ ਬਾਹਰ ਚਰਨ ਗੰਗਾ ਦੇ ਮੈਦਾਨ ਵਿੱਚ ਪਹਾੜੀ ਫ਼ੌਜਾਂ ਨਾਲ ਜੂਝਦਾ ਸ਼ਹੀਦੀ ਪਾ ਗਿਆ। ਭਾਈ ਰਾਇ ਸਿੰਘ ਦਾ ਇੱਕ ਹੋਰ ਬੇਟਾ 31 ਅਗਸਤ ਨੂੰ ਕਿਲ੍ਹਾ ਅਗੰਮਗੜ੍ਹ ਦੇ ਬਾਹਰ ਜੰਗ ਵਿੱਚ ਲੜਦਾ ਹੋਇਆ ਪ੍ਰਾਣ ਤਿਆਗ ਗਿਆ ਸੀ। ਭਾਈ ਰਾਇ ਸਿੰਘ ਨੇ ਆਪ ਵੀ ਮੁਕਤਸਰ ਦੀ ਜੰਗ ਵਿੱਚ ਸ਼ਹਾਦਤ ਦਿੱਤੀ। ਇਨ੍ਹਾਂ ਦੇ 17 ਬੇਟੇ (ਮਹਾਂ ਸਿੰਘ, ਸੀਤਲ ਸਿੰਘ, ਅਨਿਕ ਸਿੰਘ, ਬਾਘ ਸਿੰਘ, ਧੰਨਾ ਸਿੰਘ, ਰਤਨ ਸਿੰਘ, ਦੇਵਾ ਸਿੰਘ , ਗੰਗਾ ਸਿੰਘ, ਸੁੱਖਾ ਸਿੰਘ, ਲੱਛਾ ਸਿੰਘ, ਬੂਟਾ ਸਿੰਘ, ਪ੍ਰੇਮ ਸਿੰਘ, ਉਜਾਗਰ ਸਿੰਘ, ਸੰਗੋ ਸਿੰਘ, ਕੇਵਲ ਸਿੰਘ, ਚੰਦਾ ਸਿੰਘ ਅਤੇ ਬੂੜ ਸਿੰਘ ਸਨ। ਭਾਈ ਸੁੱਖਾ ਸਿੰਘ ਦੀ ਸ਼ਹਾਦਤ ਬਾਰੇ ਵੀ ਭੱਟ ਵਹੀ ਤਲਾਉਢਾ, ਜੀਂਦ, ਖਾਤਾ ਜਲਹਾਨੋ ਕਾ' ਵਿੱਚ ਅੰਕਤ ਹੈ:

".....ਸੁੱਖਾ ਸਿੰਘ ਬੇਟਾ ਰਾਇ ਸਿੰਘ ਕਾ ਪੋਤਾ ਮਾਈਦਾਸ ਕਾ....ਰਣ ਮੇਂ ਜੂਝ ਕਰ ਮਰੇ। ਆਗੇ ਗੁਰੂ ਭਾਣੇ ਕਾ ਖਾਬਿੰਦ ਹੈ। ਗੁਰੂ ਕੀ ਗਤਿ ਗੁਰੂ ਜਾਣੇ"।

## 2.11 ਭਾਈ ਬਾਘ ਸਿੰਘ

ਭਾਈ ਰਾਇ ਸਿੰਘ ਦੇ ਪੁੱਤਰ, ਭਾਈ ਮਾਈ ਦਾਸ ਦੇ ਪੋਤੇ ਅਤੇ ਭਾਈ ਬੱਲੂ ਦੇ ਪੜਪੋਤੇ ਭਾਈ ਬਾਘ ਸਿੰਘ 31 ਅਗਸਤ 1700 ਨੂੰ ਕਿਲ੍ਹਾ ਅਗੰਮਗੜ੍ਹ ਦੇ ਬਾਹਰ ਪਹਾੜੀਆਂ ਨਾਲ਼ ਲੋਹਾ ਲੈਂਦੇ ਬੁਰੀ ਤਰ੍ਹਾਂ ਘਾਇਲ ਹੋਣ ਕਾਰਨ ਪ੍ਰਲੋਕ ਸੁਧਾਰ ਗਏ। ਭਾਈ ਸਾਹਿਬ ਜੰਗ ਦੇ ਮੈਦਾਨ ਅੰਦਰ ਸ਼ੇਰ ਦੀ ਨਿਆਈਂ ਵੈਰੀਆਂ 'ਤੇ ਟੁੱਟ ਕੇ ਪੈਂਦੇ

ਸਨ। ਵੈਰੀ ਇਨ੍ਹਾਂ ਦੀ ਸ਼ਸਤਰ ਕਲਾ ਨੂੰ ਦੇਖ ਅਤੇ ਗਰਜਵੀਂ ਆਵਾਜ਼ ਕਾਰਨ ਇੰਵ ਲੁੱਕ ਰਹੇ ਸਨ ਜਿਵੇਂ ਜੰਗਲ ਵਿੱਚ ਸ਼ੇਰ ਦੇ ਗਰਜਣ ਅਤੇ ਘੁਰਨੇ ਵਿੱਚੋਂ ਬਾਹਰ ਆਉਂਣ ਕਾਰਨ ਦੂਜੇ ਜਾਨਵਰ ਲੁਕ-ਛਿਪ ਜਾਂਦੇ ਹਨ। ਅਗੰਮਗੜ੍ਹ ਦੇ ਅਸਥਾਨ 'ਤੇ ਚੱਲ ਰਹੀ ਘਮਸਾਨ ਦੀ ਜੰਗ ਅੰਦਰ ਦੋਹਾਂ ਪਾਸਿਆਂ ਤੋਂ ਹੋ ਰਹੀ ਤੀਰਾਂ ਦੀ ਬੁਛਾੜ, ਨੇਜਿਆਂ ਤੇ ਕਿਰਪਾਨਾਂ ਦੇ ਵਾਰ ਅਤੇ ਤੋੜੇਦਾਰ ਰਾਈਫਲਾਂ ਦੀਆਂ ਗੋਲੀਆਂ 'ਚ ਪਹਾੜੀ ਫ਼ੌਜਾਂ ਦਾ ਵੱਡਾ ਨੁਕਸਾਨ ਹੁੰਦਾ ਦੇਖ ਅਜਮੇਰ ਚੰਦ ਮੈਦਾਨ ਛੱਡ ਗਿਆ। ਵੱਡੀ ਗਿਣਤੀ ਵਿੱਚ ਸ਼ਹੀਦ ਹੋਏ ਸਿੰਘਾਂ ਵਿੱਚ ਭਾਈ ਬਾਘ ਸਿੰਘ ਵੀ ਸ਼ਾਮਲ ਸੀ। ਭੱਟ ਵਹੀ ਤਲਾਉਂਡਾ ਦੀ ਲਿਖਤ ਹੈ:

"ਬਾਘ ਸਿੰਘ ਬੇਟਾ ਰਾਇ ਸਿੰਘ ਕਾ.....ਸਾਲ ਸਤਰਾਂ ਸੈ ਸਤਵੰਜਾ ਭਾਦਵ ਦਿਹੁੰ ਇੱਕਤੀਸ, ਸ਼ਨੀਵਾਰ ਕੇ ਦਿਵਸ, ਗੁਰੂ ਕਾ ਬਚਨ ਪਾਇ, ਕਿਲ੍ਹਾ ਅਗੰਮਗੜ੍ਹ ਪਰਗਨਾ ਅਗੰਮਪੁਰਾ ਕੇ ਮਲ੍ਹਾਨ ਪਰਬਤੀ ਰਾਜਯੋਂ ਕੇ ਗੈਲ, ਡੇਢ ਪਹਿਰ ਯੁੱਧ ਕਰ ਕੇ, ਸਾਮ੍ਹੇ ਮਾਥੇ ਜੂਝ ਕਰ ਸੁਆਸ ਦੀਏ"।

## 2.12 ਭਾਈ ਮਥਰਾ ਸਿੰਘ

ਭਾਈ ਮਥਰਾ ਸਿੰਘ ਸ਼ਹੀਦ ਭਾਈ ਦਿਆਲ ਦਾਸ ਜੋ ਚਾਂਦਨੀ ਚੌਕ ਦਿੱਲੀ 'ਚ 11 ਨਵੰਬਰ 1675 ਨੂੰ ਸ਼ਹੀਦ ਹੋਏ ਦੇ ਵੱਡੇ ਬੇਟੇ ਸਨ। ਇਹਨਾਂ 8 ਅਕਤੂਬਰ 1700 ਨੂੰ ਨਿਰਮੋਹਗੜ੍ਹ ਦੀ ਜੰਗ ਵਿੱਚ ਸ਼ਹਾਦਤ ਦਿੱਤੀ। ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਸਿੱਖ ਹੋਣ ਕਰ ਕੇ ਅਤੇ ਅੰਮ੍ਰਿਤਧਾਰੀ ਹੋਣ ਕਰ ਕੇ ਕਰਨੀ ਦੇ ਨੂਰੇ, ਬਚਨਾਂ ਦੇ ਪੂਰੇ ਅਤੇ ਸੂਰੇ ਸਿੰਘ ਸਨ। ਮਥਰਾ ਸਿੰਘ ਦੇ ਛੋਟੇ ਭਰਾ ਭਾਈ ਕਲਿਆਣ ਸਿੰਘ 29 ਅਗਸਤ 1700 ਦੇ ਦਿਨ ਤਾਰਾਗੜ੍ਹ ਦੀ ਜੰਗ ਵਿੱਚ ਲੜਦੇ ਲੜਦੇ ਅਕਾਲ ਪੁਰਖ ਦੇ ਚਰਨਾ 'ਚ ਜਾ ਨਿਵਾਜੇ ਸਨ। ਇਹਨਾਂ ਦੀ ਸ਼ਹੀਦੀ ਦੀ ਦਾਸਤਾਨ ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਪੁਆਰ ਜਲ੍ਹਾਨੋ ਕਾ ਵਿੱਚ ਕਲਮਬੰਦ ਹੈ:

.....ਮਥਰਾ ਸਿੰਘ ਬੇਟਾ ਦਿਆਲ ਦਾਸ ਕਾ ਪੋਤਾ ਮਾਈ ਦਾਸ ਕਾ ਪੜਪੋਤਾ ਬਲੂ ਕਾ....ਬੰਝਰਉਂਤ, ਜਲਾਨਾ....ਸਾਲ ਸਤਰਾਂ ਸੈ ਸਤਵੰਜਾ, ਕਾਰਤਿਕ ਪ੍ਰਵਿਸ਼ਟੇ ਸਤਮੀਂ ਮੰਗਲਵਾਰ ਕੇ ਦਿਹੁੰ, ਨਿਰਮੋਹਗੜ੍ਹ ਕੇ ਮਲ੍ਹਾਨ, ਪਰਗਨਾ ਕਹਿਲੂਰ ਕੀ ਜੰਗ ਮੇਂ ਸਾਮ੍ਹੇ ਮਾਥੇ ਜੂਝ ਕਰ ਮਰੇ"।

## 2.13 ਭਾਈ ਗੋਕਲ ਸਿੰਘ

ਇਹ ਭਾਈ ਮਨੀ ਸਿੰਘ ਦੇ ਚਾਚਾ, ਭਾਈ ਬੱਲੂ ਦੇ ਛੋਟੇ ਭਰਾ ਅਤੇ ਭਾਈ ਦਰੀਆ ਦੇ ਪੁੱਤਰ ਸਨ। ਬਿਲਾਸਪੁਰ ਦਾ ਰਾਜਾ ਅਜਮੇਰ ਚੰਦ ਜੋ ਮਨ ਕਰ ਕੇ ਮਤਲਬੀ, ਤੰਗ ਖਿਆਲੀ, ਧੋਖੇਬਾਜ ਅਤੇ ਕਮੀਨਾ ਸੀ ਬਾਰ ਬਾਰ ਅਨੰਦਪੁਰ 'ਤੇ ਹਮਲੇ ਕਰ ਰਿਹਾ ਸੀ। ਉਸ ਦਾ ਉਦੇਸ਼ ਸੀ ਕਿ ਕਿਵੇਂ ਨਾ ਕਿਵੇਂ ਗੁਰੂ ਗੋਬਿੰਦ ਸਿੰਘ

ਨੂੰ ਖ਼ਤਮ ਕਰ ਦੇਵਾਂ ਜਾਂ ਅਨੰਦਪੁਰ ਤੋਂ ਭਜਾ ਦੇਵਾਂ। ਅਕਤੂਬਰ ਮਹੀਨੇ 1700 ਨੂੰ ਇਸ ਨੇ ਪਿਛਲੇ ਪੰਜ ਦਿਨਾਂ ਤੋਂ ਨਿਰਮੋਹਗੜ੍ਹ ਨੂੰ ਘੇਰਾ ਪਾਇਆ ਹੋਇਆ ਸੀ। ਇਹ ਖ਼ਬਰ ਸੁਣ ਕੇ ਅਜਮੇਰ ਚੰਦ ਦੀ ਦਾਦੀ ਰਾਣੀ ਚੰਪਾਂ ਦੇ ਜੀਜੇ ਬਿਸਾਲੀ ਦੇ ਰਾਜਾ ਸਾਲਾਹੀ ਚੰਦ ਨੇ ਸਤਿਗੁਰਾਂ ਨੂੰ ਆਪਣੀ ਰਿਆਸਤ ਵਿੱਚ ਆਉਣ ਲਈ ਸੱਦਾ ਭੇਜਿਆ। ਇਹ ਸੱਦਾ ਪਾ ਜਦੋਂ ਗੁਰੂ ਸਾਹਿਬ ਬਿਸਾਲੀ ਪਹੁੰਚਣ ਲਈ ਸਿੰਘਾਂ ਸਮੇਤ ਸਤਲੁਜ ਦਰਿਆ ਪਾਰ ਕਰਨ ਲੱਗੇ ਤਾਂ ਅਜਮੇਰ ਚੰਦ ਦੀ ਫ਼ੌਜ ਇਨ੍ਹਾਂ 'ਤੇ ਟੁੱਟ ਕੇ ਪੈ ਗਈ। ਸਿੰਘਾਂ ਨੇ ਵੀ ਕਮਰਕਸੇ ਕਰ ਕੇ ਅਕਾਲ ਅਕਾਲ ਦੇ ਜੈਕਾਰੇ ਗੁੰਜਾਉਂਦਿਆਂ ਚੰਗੀ ਭਾਜੀ ਮੋੜੀ। ਇਸ ਕਸ਼ਮਕਸ਼ ਅਤੇ ਗਹਿ ਗੱਡਵੀਂ ਲੜਾਈ ਵਿੱਚ ਭਾਈ ਗੋਕਲ ਸਿੰਘ ਅਤੇ ਕਈ ਹੋਰ ਸਿੰਘ ਚੱਲ ਵਸੇ। ਭੱਟ ਵਹੀ ਮੁਲਤਾਨੀ ਸਿੰਧੀ ਦਰਸਾਉਂਦੀ ਹੈ:

"…….ਗੋਕਲ ਸਿੰਘ ਬੇਟਾ ਦਰੀਆ ਕਾ, ਪੋਤਾ ਮੂਲੇ ਕਾ ….ਸਾਲ ਸਤਰਾਂ ਸੈ ਸਤਵੰਜਾ, ਕਤ੍ਰਿਕ ਪ੍ਰਵਿਸ਼ਟੇ ਚਉਦਹ, ਮੰਗਲਵਾਰ ਕੇ ਦਿਹੁੰ, ਨਿਰਮੋਹਗੜ੍ਹ ਕੇ ਮਲਹਾਨ, ਸਤਲੁਜ ਕੇ ਕਿਨਾਰੇ, ਘੋਰ ਜੁਧ ਹੂਆ। ਸਾਮ੍ਹੇ ਮਾਥੇ ਜੂਝ ਕਰ ਮਰੇ"।

## 2.14 ਭਾਈ ਜੀਵਨ ਸਿੰਘ

ਭਾਈ ਜੀਵਨ ਸਿੰਘ ਪੁੱਤਰ ਭਾਈ ਪ੍ਰੇਮਾ ਜੋ ਭਾਈ ਮਨੀ ਸਿੰਘ ਦੇ ਚਾਚਾ ਜੀ ਲਗਦੇ ਸਨ ਬਿਸਾਲੀ ਦੀ ਜੰਗ ਵਿੱਚ ਜੂਝਦੇ ਹੋਏ ਸ਼ਹੀਦ ਹੋਏ। ਇਨ੍ਹਾਂ ਦਾ ਸਰੀਰ ਨਰੋਆ, ਫੁਰਤੀਲਾ ਅਤੇ ਲਚਕੀਲਾ ਸੀ। ਭਾਈ ਸਾਹਿਬ ਦਾ ਨਾਂ ਗੁਰੂ ਗੋਬਿੰਦ ਸਿੰਘ ਜੀ ਦੀ ਖ਼ਾਲਸਾ ਫ਼ੌਜ਼ ਦੇ ਉਂਗਲਾਂ 'ਤੇ ਗਿਣੇ ਜਾਣ ਵਾਲ਼ੇ ਚੋਟੀ ਦੇ ਸਿੰਘਾਂ ਵਿੱਚ ਸ਼ਾਮਲ ਸੀ। ਇਹ ਬੜੇ ਜਾਂਬਾਜ਼ ਅਤੇ ਦਲੇਰ ਸਨ।

ਇੱਕ ਦਿਨ ਬਿਸਾਲੀ ਵਿਖੇ ਗੁਰੂ ਸਾਹਿਬ ਸਿੰਘਾਂ ਸਮੇਤ ਜੰਗਲ ਵਿੱਚ ਸ਼ਿਕਾਰ ਖੇਡਣ ਗਏ। ਸ਼ਿਕਾਰ ਖੇਡ੍ਹਦਿਆਂ ਇੱਕ ਬਘਿਆੜ ਗੋਲ਼ੀ ਲੱਗਣ ਨਾਲ ਫੱਟੜ ਹੋ ਕੇ ਦੌੜ ਗਿਆ। ਸਿੰਘ ਇਸ ਦੇ ਪਿੱਛੇ ਦੌੜੇ ਅੱਗੋਂ ਕਲਮੋਟ ਪਿੰਡ ਦੇ ਗੁਜਰਾਂ ਅਤੇ ਰੰਘੜਾਂ ਜੋ ਪਹਾੜੀਆਂ ਦੇ ਝੋਲ਼ੀ ਚੁੱਕ ਸਨ ਨਾਲ਼ ਟਾਕਰਾ ਹੋ ਗਿਆ। ਸਿੰਘਾਂ ਉਨ੍ਹਾਂ ਨੂੰ ਠੰਢਾ ਕਰਨ ਦੀ ਬਥੇਰੀ ਕੋਸ਼ਿਸ਼ ਕੀਤੀ ਪਰ ਉਹ ਨਾ ਟਲੇ। ਇਸ ਝਗੜੇ ਵਿੱਚ ਭਾਈ ਜੀਵਨ ਸਿੰਘ ਸੱਟਾਂ ਲੱਗਣ ਕਾਰਨ ਪ੍ਰਾਣ ਤਿਆਗ ਗਏ। ਸਿੰਘਾਂ ਭਾਈ ਜੀ ਦਾ ਸਰੀਰ ਚੁੱਕ ਕੇ ਬਸਾਲੀ ਲੈ ਆਂਦਾ। ਗੁਰੂ ਜੀ ਨੇ ਆਪ 21 ਅਕਤੂਬਰ 1700 ਨੂੰ ਇਨ੍ਹਾਂ ਦੇ ਸਰੀਰ ਦਾ ਦਾਹ-ਸੰਸਕਾਰ ਕੀਤਾ।

ਭੱਟ ਵਹੀ ਤਲਾਉਂਢਾ, ਪਰਗਨਾ ਜੀਂਦ, ਖਾਤ ਜਲ੍ਹਾਨੋਂ ਕਾ ਵਿੱਚ ਇੰਵ ਲਿਖਿਆ ਹੈ:

"ਜੀਵਨ ਸਿੰਘ ਬੇਟਾ ਪ੍ਰੇਮੇ ਕਾ, ਪੋਤਾ ਮੂਲੇ ਕਾ ....ਪੁਆਰ ਜਲ੍ਹਾਨਾ ਸਾਲ ਸਤਰਾਂ ਸੈ ਸਤਵੰਜਾ, ਕਾਰਤਕ ਪ੍ਰਵਿਸ਼ਟੇ ਉਨੀਸ, ਰਵੀਵਾਰ ਕੇ ਦਿਹੁੰ, ਕਲਮੋਟ ਕੇ ਮਲ੍ਹਾਨ ਪ੍ਰਗਣਾ ਬਸਾਲੀ ਸਾਮ੍ਹੇ ਮਾਥੇ ਜੂਝ ਕਰ ਸੁਆਸ ਦੀਏ। ਆਗੇ ਗੁਰੂ ਕੀ ਗਤਿ ਗੁਰੂ ਜਾਨੇ। ਗੁਰੂ ਆਪ ਭਾਣੇ ਕਾ ਖ਼ਾਬਿੰਦ। ਗੁਰੂ ਗੁਰੂ ਜਪਨਾ"।

## 2.15 ਸਰਸਾ ਨਦੀ 'ਤੇ ਹੋਈ ਜੰਗ ਦੇ ਸ਼ਹੀਦ (ਭਾਈ ਉਦੈ ਸਿੰਘ, ਭਾਈ ਬਚਿੱਤਰ ਸਿੰਘ)

ਗੁਰੂ ਗੋਬਿੰਦ ਸਿੰਘ ਜੀ ਨੇ ਕੁਰਾਨ ਅਤੇ ਗਊ ਦੀ ਕਸਮ ਖਾਣ ਵਾਲਿਆਂ ਦੇ ਕਹਿਣ 'ਤੇ ਕਿ ਤੁਸੀਂ ਅਨੰਦਪੁਰ ਦਾ ਕਿਲ੍ਹਾ ਛੱਡ ਜਾਉ ਅਸੀਂ ਤੁਹਾਡਾ ਵਾਲ਼ ਵੀ ਵਿੰਗਾ ਨਹੀਂ ਕਰਾਂਗੇ ਅਤੇ ਸਿੰਘਾਂ ਤੋਂ ਇਹ ਲਿਖਵਾ ਕੇ :

*'ਸਤਿਗੁਰ ਕਹੀ ਸਨੋ ਬਿਧਿ ਸਾਈ। ਬੁਰਾ ਹੋਤ ਤੁਮਰੇ ਸਿਰ ਭਾਈ'।*
*ਯਉ ਸਭ ਸੇ ਤਉਹੱਦ ਲਿਖਵਾਏ। ਹੋਹੁ ਤਿਆਰ ਤਬੈ ਫੁਰਮਾਏ।*

*(ਗੁਰ ਸੋਭਾ)*

19 ਦਸੰਬਰ 1704 ਨੂੰ ਸ਼ਾਮੀ ਕਿਲ੍ਹਾ ਛੱਡਿਆ ਸੀ। ਉਹ ਅੰਤਰਜਾਮੀ ਸਨ ਕਿ ਮੁਗਲ ਜਾਂਦਿਆਂ 'ਤੇ ਹਮਲਾ ਜ਼ਰੂਰ ਕਰਨਗੇ। ਪਰ ਸਾਕਤਾਂ, ਅਕ੍ਰਿਤਘਣਾਂ, ਚੰਡਾਲਾਂ, ਬੇਮਿਹਰੋਂ ਅਤੇ ਬੇਈਮਾਨ ਲੋਕਾਂ ਨੇ ਧੋਖਾ ਦੇ ਕੇ ਕੁਝ ਸਮੇਂ ਬਾਅਦ ਹੀ ਖ਼ਾਲਸਾ ਦਲ 'ਤੇ ਪਿੱਛਿਉਂ ਦੀ ਕਾਤਲਾਨਾ ਹਮਲਾ ਕਰ ਦਿੱਤਾ। ਇਹ ਦੇਖ ਗੁਰੂ ਸਾਹਿਬ ਨੇ ਬਾਬਾ ਅਜੀਤ ਸਿੰਘ ਅਤੇ ਮੁੱਖੀ ਯੋਧਿਆਂ ਦੇ ਅਧੀਨ ਦਲ ਬਣਾ ਕੇ ਤੇਜ਼ੀ ਨਾਲ਼ ਮਾਰੋ-ਮਾਰ ਕਰਦੀ ਆ ਰਹੀ ਮੁਗਲ ਅਤੇ ਪਹਾੜੀ ਸੈਨਾਂ ਦਾ ਡਟ ਕੇ ਮੁਕਾਬਲਾ ਕਰਨ ਲਈ ਜ਼ਿੰਮੇਵਾਰੀ ਸੰਭਾਲ ਦਿੱਤੀ।

**ਭਾਈ ਉਦੈ ਸਿੰਘ** ਮਨੀ ਸਿੰਘ ਜੀ ਦੇ 10 ਪੁੱਤਰਾਂ ਵਿੱਚੋਂ ਤੀਜੇ ਨੰਬਰ 'ਤੇ 27 ਅਕਤੂਬਰ 1665 ਨੂੰ ਅਲੀਪੁਰ ਵਿਖੇ ਮਾਤਾ ਸੀਤੋ ਜੀ ਦੀ ਕੁੱਖੋਂ ਪੈਦਾ ਹੋਏ ਸਨ। ਜੀਵਨ ਦਾਤੇ ਵੱਲੋਂ ਪ੍ਰਾਪਤ ਹੋਏ ਬਾਹੂਬਲ, ਸਰੀਰਕ ਸ਼ਕਤੀ, ਬੁਲੰਦ ਹੌਸਲੇ ਅਤੇ ਬਿਜਲੀ ਦੀ ਨਿਆਈਂ ਰਣ ਤੱਤੇ ਵਿੱਚ ਸੰਗਰਾਮ ਮਚਾਉਣ ਕਾਰਨ, ਗੁਰੂ ਸਾਹਿਬ ਨੇ ਜਰਨੈਲ ਦਾ ਖਿਤਾਬ ਭਾਈ ਉਦੈ ਸਿੰਘ ਨੂੰ ਦਿੱਤਾ ਹੋਇਆ ਸੀ। ਲਿਖਤਾਂ ਅਨੁਸਾਰ ਪੰਜਾਂ ਪਿਆਰਿਆਂ, ਆਪ ਗੁਰੂ ਸਾਹਿਬ ਨੇ ਅੰਮ੍ਰਿਤ ਛਕਣ ਉਪਰੰਤ ਜਦੋਂ ਹੋਰਾਂ 'ਤੇ ਇਹ ਬਖਸ਼ਿਸ਼ ਕੀਤੀ ਤਾਂ ਇਹ ਭਾਈ ਉਦੈ ਰਾਮ ਤੋਂ ਉਦੈ ਸਿੰਘ ਬਣ ਗਏ। ਅੰਮ੍ਰਿਤ ਦੀ ਸ਼ਕਤੀ ਨੇ ਇਨ੍ਹਾਂ ਦੇ ਕਰਨ ਵਾਲ਼ੇ ਕਾਰਨਾਮਿਆਂ ਵਿੱਚ ਅੱਤ ਦੀ ਤੇਜ਼ੀ ਲਿਆ ਦਿੱਤੀ।

ਸ਼ਾਹੀ ਟਿੱਬੀ ਜੋ ਅਨੰਦਪੁਰ ਤੋਂ 12 ਕੁ ਕਿਲੋਮੀਟਰ ਦੀ ਦੂਰੀ ਉੱਤੇ ਹੈ ਵਿਖੇ ਇਨ੍ਹਾਂ ਜਥੇਦਾਰੀ ਦਾ ਫ਼ਰਜ ਨਿਭਾਉਂਦਿਆਂ ਨਾਲ ਦੇ ਸਿੰਘਾਂ ਨੂੰ ਹੱਲਾ ਸ਼ੇਰੀ ਦੇ ਕੇ

ਜਾਬਰਾਂ ਨੂੰ ਐਸਾ ਲਤਾੜਿਆ ਕਿ ਉਨ੍ਹਾਂ ਦੇ ਸਿਰ ਧਰਤੀ 'ਤੇ ਇਉਂ ਵਿਛਾ ਦਿੱਤੇ ਜਿਵੇਂ ਵੇਲਾਂ ਦੇ ਕੱਦੂ ਪਏ ਹੁੰਦੇ ਹਨ। ਇਨ੍ਹਾਂ ਦੁਸ਼ਮਣ ਨੂੰ ਵੰਗਾਰਿਆ ਅਤੇ ਉੱਚੇ ਆਵਾਜ਼ਿਆਂ 'ਚ ਪੁਕਾਰਿਆ ਕਿ ਤੁਹਾਡੇ ਨਾਢੂ ਖਾਂ ਅਖਵਾਉਣ ਵਾਲੇ ਰਾਜੇ ਕੇਸਰੀ ਚੰਦ ਦਾ ਸਿਰ ਵੱਢ ਕੇ ਬਰਛੇ 'ਤੇ ਟੰਗਣ ਵਾਲੇ ਦੇ ਸਾਮ੍ਹਣੇ ਆਉਣ ਦੀ ਜੇਕਰ ਕਿਸੇ 'ਚ ਤਾਕਤ ਹੈ ਤਾਂ ਅੱਗੇ ਆਉ। ਅਸੀਂ ਦਵਾਰਕਾ ਦਾਸ ਬ੍ਰਾਹਮਣ ਦੀ ਪਤਨੀ ਨੂੰ ਜਬਰ ਜੰਗ ਦੇ ਪੰਜੇ 'ਚੋਂ ਛੁਡਵਾਇਆ ਅਤੇ ਅਨੇਕਾਂ ਬਹੂ-ਬੇਟੀਆਂ ਅਤੇ ਭੈਣਾਂ ਦੀਆਂ ਇਜ਼ਤਾਂ ਬਚਾਈਆਂ। ਹੁਣ ਤੁਸੀਂ ਆਪਣੇ ਆਪ ਨੂੰ ਭੀਮ ਸਦਾਉਣ ਲੱਗ ਪਏ ਹੋਂ। ਇਸ ਜੰਗ ਵਿੱਚ ਭਾਈ ਸਾਹਿਬ ਨੇ ਤਕਰੀਬਨ 5 ਘੰਟੇ ਲਗਾਤਾਰ ਐਸੀ ਤੇਗ ਵਾਹੀ ਅਤੇ  ਬਰਛਾ ਚਲਾਇਆ ਜਿਸ ਬਾਰੇ ਪਿਆਰਾ ਸਿੰਘ ਪਦਮ ਨੇ ਆਪਣੀ ਵਾਰ ਵਿੱਚ ਬੜੇ ਵਡਮੁੱਲੇ ਸ਼ਬਦ ਵਰਤੇ ਹਨ:

*ਉਦੈ ਸਿੰਘ ਦੇ ਬਰਛਿਆਂ, ਕਹੁ ਆਖਰ ਪਾਈ।*
*ਜਿਸ ਮਿਲ ਮਾਰੇ ਸੂਰਮੇ, ਕਹੁ ਕਿਥੈ ਜਾਈ?*
*ਮਾਰੇ ਵਿੱਚ ਭੁਕਲ ਦੇ, ਦੇ ਹੱਥ ਸਫ਼ਾਈ।*
*ਸਿਰ ਕੱਟੇ ਵਾਂਗੂ ਤੂੰਬੜੇ, ਕੀ ਅੱਤ ਚਲਾਈ?*

ਇਹ ਸੂਰਮਾ ਤਾਣ ਲਾ ਕੇ ਜੂਝਦਾ ਹੋਇਆ 20 ਦਸੰਬਰ 1704 ਨੂੰ ਰੱਬੀ ਜੋਤ ਵਿੱਚ ਸਮਾ ਗਿਆ। ਭੱਟ ਵਹੀ ਕਰ ਸਿੰਧੂ ਪਰਗਨਾ ਸਫ਼ੀਦੋਂ ਕਾ ਦਰਸਾਉਂਦੀ ਹੈ:

'ਉਦੈ ਸਿੰਘ ਬੇਟਾ ਮਨੀ ਸਿੰਘ ਕਾ...ਗੋਤਰਾ ਪੁਆਰ, ਬੰਸ ਬੀਂਝੇ ਕਾ ਬੰਝਰਉਂਤ ਜਲਹਾਨਾ, ਸੰਮਤ ਸਤਰਾਂ ਸੈ ਬਾਸਠ, ਪੋਖ ਮਾਸੇ ਦਿਹੁੰ ਸਾਤ ਗਏ, ਵੀਰਵਾਰ ਕੇ ਦਿਵਸ, ਪਚਾਸ ਸਿੱਖਾਂ ਕੋ ਗੈਲ ਲੈ, ਸ਼ਾਹੀ ਟਿੱਬੀ ਕੇ ਮਲਹਾਨ, ਪਰਗਨਾ ਭਰਤਗੜ੍ਹ, ਰਾਜ ਕਹਿਲੂਰ, ਆਧ ਘਰੀ ਦਿਹੁੰ ਨਿਕਲੇ ਰਾਜਾ ਅਜਮੇਰ ਚੰਦ ਬੇਟਾ ਭੀਮ ਚੰਦ ਕਾ, ਪੋਤਾ ਦੀਆ ਚੰਦ ਕਾ, ਪੜਪੋਤਾ ਤਾਰਾ ਚੰਦ ਕਾ, ਬੰਸ ਕਲਿਆਣ ਚੰਦ ਜੀ, ਚੰਦੇਲ ਗੋਤਰਾ ਰਾਣੇ ਕੀ ਫ਼ੌਜ ਗੈਲ ਬਾਰਾਂ ਘੜੀ ਜੂਝ ਕੇ ਮਰਾ'।

ਭਾਈ ਉਦੈ ਸਿੰਘ ਦੇ ਸੱਤ ਪੁੱਤਰ ਸਨ। ਇਨ੍ਹਾਂ ਵਿੱਚੋਂ ਪੰਜਾਂ ਨੇ ਸਿੱਖ ਪੰਥ ਲਈ ਕੁਰਬਾਨੀ ਦਿੱਤੀ। ਭਾਈ ਮਹਿਬੂਬ ਸਿੰਘ ਅਤੇ ਭਾਈ ਫ਼ਤਹਿ ਸਿੰਘ ਨੇ ਬੰਦਾ ਸਿੰਘ ਬਹਾਦਰ ਦੀ ਫ਼ੌਜ ਵਿੱਚ ਸ਼ਾਮਲ ਹੋ ਕੇ 12 ਮਈ 1710 ਨੂੰ ਚੱਪੜ-ਚਿੱੜੀ (ਸਰਹਿੰਦ) ਵਿਖੇ ਜੂਝਦਿਆਂ ਜਾਨਾਂ ਵਾਰੀਆਂ। ਭਾਈ ਬਾਘ ਸਿੰਘ 28 ਦਸੰਬਰ 1711 ਨੂੰ ਬਿਲਾਸਪੁਰ 'ਚ ਸ਼ਹੀਦ ਹੋਇਆ। ਭਾਈ ਅਲਬੇਲ ਸਿੰਘ ਅਤੇ ਮੋਹਰ ਸਿੰਘ ਸਢੌਰੇ ਦੀ ਜੰਗ ਵਿੱਚ ਸ਼ਹੀਦ ਹੋਏ। ਛੇਵੇਂ ਬੇਟੇ ਭਾਈ ਅਨੋਖ  ਸਿੰਘ ਨੇ ਵੀ ਗੁਰੂ ਘਰ ਦੀ ਸੇਵਾ ਨਿਭਾਉਂਦਿਆਂ ਭਾਈ ਮਹਿਬੂਬ ਸਿੰਘ ਅਤੇ ਭਾਈ ਫ਼ਤਹਿ ਸਿੰਘ ਦੇ ਪਰਵਾਰ ਪਾਲ਼ੇ। ਇਨ੍ਹਾਂ ਦੀ ਪੀੜ੍ਹੀ ਅੱਗੇ ਚੱਲ ਰਹੀ ਹੈ।

ਨੋਟ :- ਇਤਿਹਾਸਕਾਰਾਂ ਦੀਆਂ ਤ੍ਰੀਕਾਂ 'ਚ ਜ਼ਰੂਰ ਅੰਤਰ ਹੈ ਜਿਵੇਂ ਬਹੁਤੇ ਇਤਿਹਾਸਕਾਰਾਂ ਨੇ ਸੰਨ 1704 ਨੂੰ ਅਨੰਦਗੜ੍ਹ ਦਾ ਕਿਲ੍ਹਾ ਛੱਡਣ ਬਾਰੇ ਲਿਖਿਆ ਹੈ। ਭੱਟ ਵਹੀਆਂ 1705 ਦਾ ਸੰਨ ਲਿਖ ਰਹੀਆਂ ਹਨ। ਪਰ ਅਸਲ ਗੱਲ ਤਾਂ ਸ਼ਹੀਦਾਂ ਦੀਆਂ ਗਾਥਾਵਾਂ ਸਹੀ ਢੰਗ ਨਾਲ਼ ਵਰਨਣ ਕਰਨ ਦੀ ਹੈ।

**ਭਾਈ ਬਚਿੱਤਰ ਸਿੰਘ** ਬੇਟਾ ਭਾਈ ਮਨੀ ਸਿੰਘ ਮਾਤਾ ਸੀਤੋ ਦੀ ਕੁੱਖੋਂ 12 ਅਪ੍ਰੈਲ 1663 ਨੂੰ ਅਲੀਪੁਰ ਵਿਖੇ ਜਨਮਿਆ। ਇਨ੍ਹਾਂ ਜੀਵਨ ਦਾ ਲੰਮੇਰਾ ਸਮਾਂ ਗੁਰੂ ਗੋਬਿੰਦ ਸਿੰਘ ਦੇ ਅੰਗ-ਸੰਗ ਰਹਿ ਕੇ ਬਿਤਾਇਆ। ਆਪ ਮਾਨੋ ਦਸ਼ਮੇਸ਼ ਪਿਤਾ ਦੇ ਕੇਹਰਿ (ਬੱਬਰ ਸ਼ੇਰ) ਸਨ। ਗੁਰੂ ਕ੍ਰਿਪਾ ਸਦਕਾ ਇਹ ਮਹਾਨ ਆਤਮਿਕ ਬਲ ਦੇ ਨਾਲ਼ ਨਾਲ਼ ਸਰੀਰਕ ਬਲ ਦੇ ਵੀ ਗੁਣੀ ਸਨ। ਭਾਈ ਸਾਹਿਬ ਦੀਆਂ ਬਾਹਾਂ ਵਿੱਚ ਅਥਾਹ ਤਾਕਤ ਸੀ। ਜੰਗਾਂ-ਯੁੱਧਾਂ ਵਿੱਚ ਦੁਸ਼ਮਣ ਨੂੰ ਫ਼ਨੀਅਰ ਸੱਪ ਵਾਂਗ ਡੰਗਦੇ ਸਨ। ਜਿਸ ਉਪੱਰ ਇਨ੍ਹਾਂ ਦੀ ਤਲਵਾਰ ਜਾਂ ਬਰਛੇ ਦਾ ਵਾਰ ਹੋ ਜਾਂਦਾ ਸੀ ਉਹ ਪਾਣੀ ਮੰਗਣ ਤੋਂ ਵੀ ਅਸਮਰਥ ਹੋ ਜਾਂਦਾ ਸੀ। ਇਸ ਯੋਧੇ ਨੇ ਅਨੰਦਪੁਰ ਸਾਹਿਬ ਛੱਡਣ ਵਖ਼ਤ ਪ੍ਰਣ ਕੀਤਾ ਸੀ 'ਜੂਝ ਕੇ ਮਰਨ ਦਾ'।

ਸੰਸਾਰ ਅੰਦਰ ਸੂਰਮਿਆਂ ਦੇ ਮੁਕਾਬਲੇ ਸੂਰਮਿਆਂ ਨਾਲ ਤਾਂ ਹੁੰਦੇ ਦੇਖੇ ਜਾਂ ਸੁਣੇ ਹਨ ਪਰ ਸੂਰਮੇ ਦਾ ਮੁਕਾਬਲਾ ਸ਼ਰਾਬ ਨਾਲ ਡੱਕੇ ਮਸਤ ਹਾਥੀ ਨਾਲ ਹੋਣਾ ਅਤੇ ਹਾਥੀ ਨੂੰ ਭਜਾ ਦੇਣਾ ਇੱਕੋ ਇੱਕ ਜਿਉਂਦੀ ਜਾਗਦੀ ਮਿਸਾਲ ਹੈ। ਲੋਹਗੜ੍ਹ ਦੀ ਜੰਗ ਸਮੇਂ ਜਦੋਂ ਕਿਲ੍ਹੇ ਨੂੰ ਸਰ ਕਰਨ ਦਾ ਜਾਬਰਾਂ ਵੱਲੋਂ ਕੋਈ ਚਾਰਾ ਨਾ ਚੱਲਿਆ ਤਾਂ ਉਨ੍ਹਾਂ ਵਿਉਂਤ ਬਣਾਈ ਕਿ ਇੱਕ ਤਕੜੇ ਹਾਥੀ ਨੂੰ ਸ਼ਰਾਬ ਪਿਆ ਕੇ ਲੋਹ ਗੜ੍ਹ ਵਲ ਤੋਰ ਕੇ ਕਿਲ੍ਹੇ ਦਾ ਦਰਵਾਜ਼ਾ ਤੋੜੀਏ। ਫਿਰ ਤੇਜ਼ੀ ਨਾਲ ਫੌਜ ਅੰਦਰ ਵੜ ਕੇ ਗੁਰੂ ਗੋਬਿੰਦ ਸਿੰਘ ਨੂੰ ਪਕੜ ਲਿਆਵੇਗੀ। ਗੁਣੀ ਗਿਆਨੀਆਂ ਅਨੁਸਾਰ ਹਾਥੀ ਅੰਦਰ ਸ਼ਰਾਬ ਅਤੇ ਕਾਮ ਵਾਸ਼ਨਾਂ ਦੀ ਵੱਡੀ ਖਿੱਚ ਰਹਿੰਦੀ ਹੈ। ਸ਼ਰਾਬ ਨਾਲ ਰੱਜਿਆ ਤਾਂ ਬੰਦਾ ਨੀ ਮਾਨ ਹੁੰਦਾ, ਬੜੀਆਂ ਬੜੀਆਂ ਖੜਮਸਤੀਆਂ ਕਰਦਾ ਹੈ, ਹਾਥੀ ਜੋ ਕੱਦ-ਕਾਠ ਅਤੇ ਸਰੀਰ ਕਰ ਕੇ ਬਹੁਤ ਵੱਡਾ ਜਾਨਵਾਰ ਹੈ ਉਸ ਦਾ ਤਾਂ ਕਹਿਣਾ ਹੀ ਕੀ ਹੈ?

ਗੁਰੂ ਸਾਹਿਬ ਨੂੰ ਦੁਸ਼ਮਣ ਦੀ ਇਸ ਕੋਝੀ ਚਾਲ ਦਾ ਜਦ ਪਤਾ ਲੱਗਿਆ ਤਾਂ ਉਨ੍ਹਾਂ ਦੁਨੀ ਚੰਦ ਜਿਸ ਦਾ ਸਰੀਰ ਬੜਾ ਭਾਰਾ ਸੀ ਨੂੰ ਆ ਰਹੇ ਹਾਥੀ ਦਾ ਮੁਕਾਬਲਾ ਕਰਨ ਲਈ ਆਖਿਆ। ਪਰ ਉਹ ਮਰਨ ਤੋਂ ਡਰਦਾ ਰਾਤ ਨੂੰ ਆਪਣੇ ਸਾਥੀਆਂ ਸਮੇਤ ਕਿਲ੍ਹਾ ਛੱਡ ਕੇ ਚਲਾ ਗਿਆ। ਸਵੇਰ ਸਮੇਂ ਦਰਬਾਰ ਵਿੱਚ ਦੁਨੀ ਚੰਦ ਦੇ ਭੱਜਣ ਬਾਰੇ ਗੱਲਬਾਤ ਹੋਈ ਤਾਂ ਗੁਰੂ ਪਿਤਾ ਨੇ ਕਿਹਾ, "ਕਿਹੜਾ ਸਿੰਘ ਹਾਥੀ ਦਾ ਮੁਕਾਬਲਾ ਕਰੇਗਾ"? ਭਾਈ ਬਚਿੱਤਰ ਸਿੰਘ ਇੱਕੇ ਦਮ ਉੱਠ ਖੜੋਤੇ ਅਤੇ ਕਿਹਾ, "ਸਾਹਿਬ ਜੀ! ਤੁਹਾਡੀ ਕ੍ਰਿਪਾ ਹੋਵੇ ਤਾਂ ਦਾਸ ਤਿਆਰ ਹੈ"।

ਉਧਰੋਂ ਸ਼ਾਹੀ ਫ਼ੌਜ ਦੇ ਸੈਨਿਕ ਦਰਵਾਜ਼ੇ ਤੋੜਨ ਵਾਲੇ ਮੰਨੇ-ਪਰਮੰਨੇ ਹਾਥੀ ਨੂੰ ਲਲਾ ਲਲਾ ਕਰਦੇ ਸ਼ੋਰ ਮਚਾਉਂਦੇ ਕਿਲ੍ਹੇ ਵਲ ਨੂੰ ਲਿਆ ਰਹੇ ਸਨ ਅਤੇ ਇਧਰੋਂ ਭਾਈ ਬਚਿੱਤਰ ਸਿੰਘ ਘੋੜੇ 'ਤੇ ਸਵਾਰ ਹੋ ਨਾਗਣੀ ਬਰਛਾ ਹੱਥ ਵਿੱਚ ਲੈ ਕੇ ਮੁਕਾਬਲੇ ਲਈ ਤਿਆਰ-ਬਰ-ਤਿਆਰ ਸੀ। ਕਿਲ੍ਹੇ ਦਾ ਦਰਵਾਜ਼ਾ ਖੋਲ ਦਿੱਤਾ ਗਿਆ। ਸਿੰਘ ਸੂਰਮਾ ਅਕਾਲ ਅਕਾਲ ਗਜਾਉਂਦਾ ਘੋੜੇ ਨੂੰ ਹਵਾ ਦੇ ਤੇਜ਼ ਵੇਗ ਵਾਂਗ ਦੌੜਾ ਕੇ ਹਾਥੀ 'ਤੇ ਮਾਨੋਂ ਆਕਾਸ਼ ਦੀ ਬਿਜਲੀ ਵਾਂਗ ਟੁੱਟ ਪਿਆ। ਹਾਥੀ ਦੇ ਐਸੀ ਨਾਗਣੀ ਮਾਰੀ ਕਿ ਉਸ ਦੇ ਮੱਥੇ 'ਚੋਂ ਖੂਨ ਦੀਆਂ ਧਾਰਾਂ ਵਗ ਪਈਆਂ। ਹਾਥੀ ਦਹਿਲ ਕੇ ਪਿੱਛੇ ਮੁੜ ਝੰਗਿਆੜਾਂ ਮਾਰਦਾ ਅਤੇ ਦੁਸ਼ਮਣਾਂ ਦੇ ਦਲਾਂ ਨੂੰ ਲਤਾੜਦਾ ਬੇਕਾਬੂ ਹੋ ਕੇ ਨੁਕਸਾਨ ਕਰਦਾ ਸ਼ਾਹੀ ਫ਼ੌਜਾਂ ਦੇ ਕੈਂਪ 'ਚ ਜਾ ਵੜਿਆ ਅਤੇ ਉਨ੍ਹਾਂ ਨੂੰ ਭਾਜੜਾਂ ਪਾ ਦਿੱਤੀਆਂ। ਭਾਈ ਸਾਹਿਬ ਦੇ ਇਸ ਮਹਾਨ ਕਾਰਨਾਮੇ ਦੀ ਫਰਸ਼ਾਂ ਅਤੇ ਅਰਸ਼ਾਂ ਉੱਤੇ ਜੈ ਜੈ ਕਾਰ ਹੋਈ। ਉਹ ਨਾਗਣੀ ਬਰਛਾ ਹੁਣ ਵੀ ਕੇਸਗੜ੍ਹ ਕਿਲ੍ਹੇ (ਅਨੰਦਪੁਰ ਵਿਖੇ) ਅੰਦਰ ਦੂਜੇ ਸ਼ਸਤਰਾਂ ਨਾਲ਼ ਸੁਸ਼ੋਭਤ ਹੈ। ਇਸ ਦੇ ਦਰਸ਼ਨ ਮਾਨੋ ਭਾਈ ਬਚਿੱਤਰ ਸਿੰਘ ਦੇ ਦਰਸ਼ਨ ਹਨ।

ਇਸ ਦੂਲੇ ਸ਼ੇਰ ਨੇ ਸਰਸਾ ਨਦੀ ਤੇ ਹੋਈ ਜੰਗ ਵਿੱਚ ਬੜੀ ਗਜ਼ਬ ਦੀ ਤੇਗ ਵਾਹੀ ਅਤੇ ਬਰਛੇ ਨਾਲ ਅਨੇਕਾਂ ਹੀ ਦੁਸ਼ਮਣ ਸਦਾ ਦੀ ਨੀਂਦ ਸੁਆ ਦਿੱਤੇ। ਇਸ ਦੀ ਬਰਛੀ/ਬਰਛੇ ਸੰਬੰਧੀ ਵਾਰਾਂ ਬਹੁਤ ਹਰਮਨ ਪਿਆਰੀਆਂ ਹਨ।

*ਬੋਲਿਆ ਚਿਤ੍ਰ ਬਚਿਤ੍ਰ , ਰਣ ਹੋਲੀ ਖੇਲਾਂ ਜਾਇ ਕੇ।*
*ਪਹਿਲਾ ਖੰਡਾ ਝਾੜਨਾ, ਰੁਸਤਮ ਦੇ ਸਿਰ ਕੜਕਾਇ ਕੇ।*

ਦੇਸਾ ਸਿੰਘ ਭੱਟ ਦੇ ਬੋਲ ਸੁਣੋ:
*ਬਚਿੱਤ੍ਰ ਸਿੰਘ ਤੇਰੀ ਬਰਛੀ ਰੋਸ਼ਨ, ਤੇਰੀ ਸਾਂਗ ਝਲਮਲ ਕਰੈ।*
*ਤੇਰੇ ਨਾਮ ਥੀ ਰਿਪੁ ਥਰ ਥਰ ਕਾਂਪੈ, ਤੇਰੀ ਪਰਬਤ ਹਲਕ ਪਰੈ।*

ਇਹ ਸੂਰਮਾ ਸਰਸਾ ਦੀ ਜੰਗ ਅੰਦਰ ਕਈ ਘੰਟੇ ਜੂਝਦਾ ਹੋਇਆ ਗੰਭੀਰ ਫੱਟੜ ਹੋ ਗਿਆ ਸੀ। ਗੁਰੂ ਸਾਹਿਬ ਨੇ ਸਿੰਘਾਂ ਦੀ ਮੱਦਦ ਨਾਲ ਇਸ ਨੂੰ ਕੋਟਲਾ ਨਿਹੰਗ ਖਾਨ ਕੋਲ ਰੋਪੜ ਵਿਖੇ ਪਹੁੰਚਾਇਆ। ਓਪਰੰਤ ਆਪ ਸਤਿਗੁਰੂ ਚਮਕੌਰ ਵਲ ਚਲੇ ਗਏ। ਨਿਹੰਗ ਖਾਨ ਨੇ ਇਹ ਜਾਣ ਕੇ ਕਿ ਮੇਰੇ ਘਰ ਦੀ ਤਲਾਸ਼ੀ ਲਈ ਫ਼ੌਜ ਆ ਸਕਦੀ ਹੈ। ਇਸ ਲਈ ਉਸ ਨੇ ਆਪਣੀ ਲੜਕੀ ਮੁਮਤਾਜ਼ ਨੂੰ ਅਤੇ ਬਚਿੱਤਰ ਸਿੰਘ ਨੂੰ ਹਰਮ ਵਿੱਚ ਭੇਜ ਦਿੱਤਾ। ਮੁਸਲਮਾਨਾਂ ਦੇ ਘਰਾਂ 'ਚ ਬਣੀ ਹਰਮ ਵਿੱਚ ਖ਼ਾਸ ਕਰ ਕੇ ਲੜਕੀ ਅਤੇ ਉਸ ਦਾ ਪਤੀ ਹੀ ਵਿਚਰਦੇ ਹਨ। ਸ਼ਾਹੀ ਫ਼ੌਜ ਦੇ ਸੈਨਿਕ ਜਦੋਂ ਨਿਹੰਗ ਖਾਨ ਦੇ ਘਰ ਦੀ ਤਲਾਸ਼ੀ ਲੈਣ ਆਏ ਤਾਂ ਹਰਮ 'ਚੋਂ ਮੁਮਤਾਜ਼ ਨੇ ਉਨ੍ਹਾਂ ਦੇ ਪੁੱਛਣ ਤੇ ਇਹ ਸ਼ਬਦ ਆਖੇ, "ਹਰਮ ਅੰਦਰ ਮੈਂ ਅਤੇ ਮੇਰਾ ਪਤੀ ਹੈ"। ਇਹ ਕਹਿਣ 'ਤੇ ਉਨ੍ਹਾਂ ਹਰਮ ਦੀ ਤਲਾਸ਼ੀ ਨਹੀਂ ਲਈ। ਭਾਵੇਂ

ਮੁਮਤਾਜ ਨੇ ਭਾਈ ਸਾਹਿਬ ਦੀ ਬਹੁਤ ਸੇਵਾ ਕੀਤੀ ਅਤੇ ਦਵਾਈ ਬੂਟੀ ਦੀ ਵੀ ਕੋਈ ਕਸਰ ਨਾ ਛੱਡੀ ਪਰ ਭਾਈ ਬਚਿੱਤਰ ਸਿੰਘ ਕੁਝ ਦਿਨਾਂ ਪਿਛੋਂ ਸ਼ਹੀਦੀ ਜਾਮ ਪੀ ਗਏ।

ਨਿਹੰਗ ਖਾਨ ਦੀ ਬੇਟੀ ਮੁਮਤਾਜ, ਬੱਸੀ ਪਠਾਣਾਂ ਦੇ ਇੱਕ ਨੌਜੁਆਨ ਲੜਕੇ ਨਾਲ ਮੰਗੀ ਹੋਈ ਸੀ। ਭਾਈ ਸਾਹਿਬ ਦੇ ਪ੍ਰਾਣ ਤਿਆਗਣ ਪਿੱਛੋਂ ਜਦ ਮੁਮਤਾਜ ਦੇ ਮਾਪਿਆਂ ਨੇ ਉਸ ਦੇ ਵਿਆਹ ਦੀ ਗੱਲ ਚਲਾਈ ਤਾਂ ਉਸ ਨੇ ਆਖਿਆ, "ਅੱਬਾ! ਤੁਹਾਡਾ ਹੁਕਮ ਮੰਨ ਕੇ ਮੈਂ ਬਚਿੱਤਰ ਸਿੰਘ ਨੂੰ ਆਪਣਾ ਖਾਵੰਦ (ਪਤੀ) ਮੰਨ ਚੁੱਕੀ ਹਾਂ। ਕੀ ਹੋਇਆ ਜੇਕਰ ਉਹ ਸੰਸਾਰ ਤੋਂ ਚਲਾ ਗਿਆ। ਮੈਂ ਹੁਣ ਹੋਰ ਕਿਸੇ ਨਾਲ਼ ਵਿਆਹ ਨਹੀਂ ਕਰਵਾਉਣਾ"। ਲਿਖਾਰੀਆਂ ਮੁਤਾਬਕ ਮੁਮਤਾਜ ਦੀ ਉਮਰ 122 ਸਾਲ ਦੀ ਸੀ ਜਦੋਂ ਉਸ ਨੇ ਸਰੀਰ ਛੱਡਿਆ। ਉਸ ਨੇ ਸਾਰੀ ਉਮਰ ਪ੍ਰਭੂ ਦੀ ਯਾਦ ਵਿੱਚ ਲੰਘਾਈ। ਉਸ ਦੀ ਕਬਰ ਤੇ 'ਬੜੀ' ਪਿੰਡ ਵਿੱਚ ਗੁਰਦੁਆਰਾ ਸ਼ੁਸ਼ੋਭਤ ਹੈ।

ਭੱਟ ਵਹੀ ਤਲਾਉਂਡਾ, ਪਰਗਨਾ ਜੀਂਦ ਵਿੱਚ ਦਰਜ਼ ਹੈ:

"ਬਚਿੱਤਰ ਸਿੰਘ ਬੇਟਾ ਮਨੀ ਸਿੰਘ ਕਾ... ਸੰਮਤ ਸਤਾਰਾਂ ਸੈ ਬਾਸਠ ਪੋਖ ਮਾਸੇ ਸੁਦੀ ਦੂਜ ਕੋ, ਮਲਕਪੁਰ ਰੰਘੜਾਂ ਕੇ ਮਲ੍ਹਾਨ....ਘਾਇਲ ਹੋਏ ਪੋਖ ਮਾਸੇ ਸੁਦੀ ਚਉਥ ਸ਼ੁਕਰਵਾਰ ਕਿ ਦਿਹੁੰ ਡੇਢ ਪਹਿਰ ਰਾਤ ਗਈ, ਕੋਟਲਾ ਨਿਹੰਗ ਮੇ ਸੁਆਸ ਪੂਰੇ ਹੂਏ...."।

ਭੱਟ ਵਹੀ ਮੁਲਤਾਨੀ ਸਿੰਧੀ ਵੀ ਦਰਸਾਉਂਦੀ ਹੈ:

"ਬਚਿੱਤਰ ਸਿੰਘ ਬੇਟਾ ਮਨੀ ਸਿੰਘ ... ਸਾਲ ਸਤਾਰਾਂ ਸੈ ਬਾਸਠ, ਪੋਖ ਮਾਸੇ ਸੁਦੀ ਦੂਜ, ਵੀਰਵਾਰ ਕੇ ਦਿਹੁੰ, ਮਲਕਪੁਰ ਕੇ ਮਲ੍ਹਾਨ, ਪ੍ਰਗਨਾ ਰੋਪਰ, ਰੰਘੜਾਂ ਗੈਲ ਯੁੱਧ ਮੇਂ ਘਾਇਲ ਹੋਇ। ਗ੍ਰਾਮ ਕੋਟਲਾ ਖਾਨ ਕੇ ਗ੍ਰਹਿ ਰਹਾ, ਪੋਖ ਮਾਸੇ ਸੁਦੀ ਚੌਥ, ਸ਼ੁਕਰਵਾਰ ਕੇ ਦਿਵਸ, ਡੇਢ ਪਹਿਰ ਰੈਣ ਗਈ, ਸੁਆਸ ਪੂਰੇ ਹੋਏ। ਨਿਹੰਗ ਖਾਨ ਕੀ ਪਤ ਗੁਰੂ ਰਾਖੀ। ਏਸ ਕੀ ਬੇਟੀ ਕਾ ਸਤ ਰਹਾ"।

ਭਾਈ ਬਚਿੱਤਰ ਸਿੰਘ ਦੇ ਦੋ ਬੇਟੇ ਸਨ। ਭਾਈ ਸੰਗਰਾਮ ਸਿੰਘ 12 ਮਈ 1710 ਦੇ ਦਿਨ ਚੱਪੜ-ਚਿੜੀ ਵਿਖੇ ਯੁੱਧ ਵਿੱਚ ਸ਼ਹੀਦ ਹੋਏ ਅਤੇ ਭਾਈ ਰਾਮ ਸਿੰਘ ਬਾਬਾ ਬੰਦਾ ਸਿੰਘ ਬਹਾਦਰ ਨਾਲ 9 ਜੂਨ 1716 ਨੂੰ ਦਿੱਲੀ ਵਿਖੇ ਸ਼ਹੀਦ ਹੋਏ। ਭਾਈ ਸੰਗਰਾਮ ਸਿੰਘ ਦੀ ਪੀੜ੍ਹੀ ਚੱਲ ਰਹੀ ਹੈ। ਇਨ੍ਹਾਂ ਵਿੱਚੋਂ ਕੁਝ ਪਰਵਾਰ ਸੂਹਰੋਂ (ਪਟਿਆਲਾ) ਵਿਖੇ ਵਸਦੇ ਹਨ। (ਭੱਟ ਵਹੀ ਮੁਲਤਾਨੀ ਸਿੰਧੀ)

## 2.16 ਚਮਕੌਰ ਦੀ ਕੱਚੀ ਗੜ੍ਹੀ ਦੀ ਜੰਗ ਦੇ ਸ਼ਹੀਦ

## (ਭਾਈ ਅਨਿਕ ਸਿੰਘ, ਭਾਈ ਅਜਬ ਸਿੰਘ, ਭਾਈ ਅਜਾਇਬ ਸਿੰਘ, ਭਾਈ ਦਾਨ ਸਿੰਘ, ਭਾਈ ਸੰਤ ਸਿੰਘ)

ਸਰਸਾ ਨਦੀ ਪਾਰ ਕਰ 40 ਕੁ ਸਿੰਘਾਂ, ਦੋ ਵੱਡੇ ਸਾਹਿਬਜ਼ਾਦਿਆਂ ਸਮੇਤ ਗੁਰੂ ਸਾਹਿਬ ਕੜਕਦੀ ਸਰਦੀ ਵਿੱਚ ਬਿਖੜਾ ਪੈਂਡਾ ਤੇਜ਼ੀ ਨਾਲ਼ ਤੈਅ ਕਰ ਕੇ ਚਮਕੌਰ ਦੀ ਕੱਚੀ ਗੜ੍ਹੀ ਵਿੱਚ ਪਹੁੰਚ ਗਏ। ਪਿੱਛੇ ਸ਼ਾਹੀ ਫ਼ੌਜ ਟਿੱਡੀ ਦਲ ਦੀ ਨਿਆਂਈਂ ਦਗੜ ਦਗੜ ਕਰਦੀ ਆ ਰਹੀ ਸੀ। ਇਨ੍ਹਾਂ 40 ਸਿੰਘਾਂ ਵਿੱਚ ਭਾਈ ਮਨੀ ਸਿੰਘ ਦੇ ਤਿੰਨ ਬੇਟੇ ਭਾਈ ਅਨਿਕ ਸਿੰਘ, ਭਾਈ ਅਜਬ ਸਿੰਘ ਅਤੇ ਭਾਈ ਅਜਾਇਬ ਸਿੰਘ ਕ੍ਰਮਵਾਰ 36, 32 , 27 ਸਾਲ ਦੇ, ਇੱਕ ਸਕਾ ਭਰਾ ਭਾਈ ਦਾਨ ਸਿੰਘ ਅਤੇ ਇੱਕ ਚਾਚੇ ਦਾ ਪੁੱਤ ਭਰਾ ਭਾਈ ਸੰਤ ਸਿੰਘ ਸ਼ਾਮਲ ਸਨ।

ਦੁਸ਼ਮਣ ਨੇ ਸੋਚਿਆ ਕਿ ਗੁਰੂ (ਪੀਰ) ਨੂੰ ਪਕੜਨ ਜਾਂ ਮਾਰਨ ਦਾ ਇਸ ਤੋਂ ਵਧੀਆ ਮੌਕਾ ਹੋਰ ਕੋਈ ਨਹੀਂ ਮਿਲ ਸਕਦਾ। ਇਸ ਲਈ ਉਨ੍ਹਾਂ ਗੜ੍ਹੀ ਕੋਲ ਪਹੁੰਚ ਕੇ ਇੱਕੋ ਦਮ ਅੰਦਰ ਦਾਖਲ ਹੋਣ ਦੀ ਕੋਸ਼ਿਸ਼ ਕੀਤੀ। ਅੱਗੋਂ ਸੱਚੇ ਪਾਤਸ਼ਾਹ ਵੀ ਜੰਗ ਦੀ ਨੀਤੀ ਦੇ ਮਾਹਰ ਸਨ। ਉਨ੍ਹਾਂ ਅੱਧੇ ਕੁ ਸਿੰਘਾਂ ਨੂੰ ਗੜ੍ਹੀ ਦੀਆਂ ਦੀਵਾਰਾਂ ਕੋਲ਼ ਤਾਇਨਾਤ ਕਰ ਦਿੱਤਾ ਅਤੇ ਬਾਕੀਆਂ ਨੂੰ ਇਸ ਦੀ ਛੱਤ 'ਤੇ ਮੋਰਚੇ ਸੰਭਾਲ ਦਿੱਤੇ। ਤੁਰਕਾਂ ਨੇ ਜਿਉਂ ਹੀ ਕੰਧਾਂ ਟੱਪ ਕੇ ਗੜ੍ਹੀ 'ਚ ਦਾਖਲ ਹੋਣ ਦੀ ਠਾਣੀ ਖੜਗਧਾਰੀ ਸਿੰਘਾਂ ਨੇ ਕੱਦੂਆਂ ਵਾਂਗ ਉਨ੍ਹਾਂ ਦੇ ਸਿਰ ਲਾਹ ਦਿੱਤੇ। ਉੱਧਰ ਛੱਤ 'ਤੋਂ ਨਾਗ ਰੂਪੀ ਸ਼ੂਕਦੇ ਤੀਰਾਂ ਦੀ ਵਰਖਾ ਹੋਣ ਕਰ ਕੇ ਦੁਸ਼ਮਣ ਦੇ ਫ਼ੌਜ਼ੀਆਂ ਨੂੰ ਗੜ੍ਹੀ ਦੇ ਨੇੜੇ ਆਉਣ ਤੋਂ ਠੱਲ੍ਹ ਦਿੱਤਾ। ਐਸੇ ਸਮੇਂ ਮੌਤ ਨੂੰ ਮਾਸੀ ਕੌਣ ਕਹਿੰਦਾ ਹੈ?

ਅਲਬੇਲੇ ਬੀਰ ਰਸੀ ਸਿੰਘ ਭਾਵੇਂ ਭੁੱਖੇ, ਤਿਹਾਏ ਅਤੇ ਥੱਕੇ-ਟੁੱਟੇ ਸਨ ਪਰ ਨੂਰੇ ਇਲਾਹੀ ਮਰਦ ਅਗੀਮੜੇ ਨੇ ਅੰਮ੍ਰਿਤ ਛਕਾ ਕੇ ਇਨ੍ਹਾਂ ਨੂੰ ਆਪਣੇ ਵਰਗੇ ਮਰਦ ਹੀ ਬਣਾ ਦਿੱਤਾ ਸੀ। 22 ਦਸੰਬਰ ਦਾ ਪਹੁ-ਫੁਟਾਲਾ ਹੋਇਆ ਜ਼ਾਲਮਾਂ ਦੇ ਨਿਗਾਰਚੀਆਂ ਨੇ ਉੱਚੀ ਉੱਚੀ ਹੋਕੇ ਦੇਣੇ ਸ਼ੁਰੂ ਕਰ ਦਿੱਤੇ ਕਿ ਜਾਂ ਤਾਂ ਤੁਸੀਂ ਮੁੱਠੀ ਭਰ ਬਾਹਰ ਆ ਕੇ ਆਤਮ ਸਮਰਪਣ ਕਰ ਦਿਉ ਨਹੀਂ ਤਾਂ ਸਭ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਜਾਵੇਗਾ। ਗੁਰੂ ਸਾਹਿਬਾਂ ਨੇ ਤੀਰਾਂ ਦੀ ਬੁਛਾੜ ਕਰ ਕਰ ਇਸ ਦਾ ਉੱਤਰ ਦਿੱਤਾ। ਜਿਸ ਦਾ ਭਾਵ ਸੀ ਸਾਡੇ ਯੋਧੇ ਤੁਹਾਡੇ ਨਾਲ਼ ਜੰਗੇ ਮੈਦਾਨ ਵਿੱਚ ਦੋ ਹੱਥ ਕਰਨ ਲਈ ਤਿਆਰ-ਬਰ-ਤਿਆਰ ਹਨ। ਇਹ ਸਾਰੇ ਮਾਨੋਂ ਮੌਤ ਦੀ ਘੋੜੀ ਚੜ੍ਹਨ ਲਈ ਪੁਕਾਰ ਰਹੇ ਹਨ। ਅਸਲ ਵਿੱਚ ਇਨ੍ਹਾਂ ਸੂਰਮਿਆਂ ਅੰਦਰ ਗੁਰੂ ਨਾਲ਼ ਭੌਰੇ ਅਤੇ ਰੋਸ਼ਨੀ ਵਰਗੀ ਪ੍ਰੀਤ ਉਮਡ ਰਹੀ ਸੀ। ਇਨ੍ਹਾਂ ਦੇ ਮਨਾਂ ਅੰਦਰ ਗੁਰੂ ਜੀ ਦੀਆਂ ਅੱਖਾਂ ਸਾਮ੍ਹਣੇ ਮਰਨ ਦਾ ਚਾਅ ਸੀ। ਸਤਿਗੁਰੂ ਵੀ ਇੱਥੇ ਅੰਮ੍ਰਿਤ ਛਕਾਉਣ

ਵੇਲੇ ਕਹੇ ਸ਼ਬਦ 'ਸਵਾ ਲਾਖ ਸੇ ਏਕ ਲੜਾਊਂ ਤਬੈ ਗੋਬਿੰਦ ਸਿੰਘ ਨਾਮ ਸਦਾਊਂ' ਦੁਹਰਾਉਂਣੇ ਚਾਹੁੰਦੇ ਸਨ। ਜ਼ਫ਼ਰਨਾਮੇ 'ਚ ਗੁਰੂ ਜੀ ਨੇ ਦੋਹਾਂ ਪਾਸਿਆਂ ਦੀ ਗਿਣਤੀ ਵਰਨਣ ਕੀਤੀ ਹੈ:

*ਗੁਰਸਨਹ ਚਿਹ ਕਾਰਿ ਕੁਨੱਦ ਚਿਹਲਨਰ॥*
*ਕਿ ਦਹ ਲਕ ਬਰਾਯਦ ਬਰੋ ਬੇਖਬਰ॥ (19)*

ਭਾਵ ਚਾਲ਼ੀ ਭੁੱਖਣ-ਭਾਣੇ ਬੰਦੇ ਉੱਥੇ ਕੀ ਕਰ ਸਕਦੇ ਹਨ ਜਿੱਥੇ 10 ਲੱਖ ਸੂਰਮੇ ਬਿਨਾ ਖ਼ਬਰ ਦਿੱਤਿਆਂ ਚੜ੍ਹ ਕੇ ਆ ਜਾਣ।

ਕਵੀ ਸੈਨਾਪਤਿ ਦੇ ਵੀ ਸ਼ਬਦ ਹਨ:

*ਕਹਾ ਵੀਰ ਚਾਲੀ ਛੁਦਾਵੰਤ ਭਾਰੇ। ਕਹਾਂ ਏਕ ਨੌ ਲਾਖ ਆਏ ਹਕਾਰੇ।*

ਸਤਿਗੁਰਾਂ ਨੇ ਜ਼ਫ਼ਰਨਾਮੇ 'ਚ ਇਹ ਵੀ ਬਿਆਨਿਆਂ ਕਿ ਤੁਰਕਾਂ ਦੀ ਕਾਲੇ ਕਪੜਿਆਂ ਵਾਲੀ ਬੇਸ਼ੁਮਾਰ ਫ਼ੌਜ ਡੂੰਮਣੇ ਮਖਿਆਲ ਦੀਆਂ ਮੱਖੀਆਂ ਵਾਂਗ ਸਾਡੇ ਚਾਲ਼ੀਆਂ ’ਤੇ ਚੜ੍ਹਕੇ ਆਈ ਅਤੇ ਆਉਣ ਸਾਰ ਉਨ੍ਹਾਂ ਬੰਦੂਕਾਂ, ਤੀਰਾਂ, ਤਲਵਾਰਾਂ ਆਦਿ ਨਾਲ ਹਮਲਾ ਬੋਲ ਦਿੱਤਾ। ਦੂਰੋਂ ਇਹ ਫ਼ੌਜ਼ ਆਉਂਦੀ ਇੰਵ ਦਿਖਾਈ ਦੇ ਰਹੀ ਸੀ ਜਿਵੇਂ ਧਰਤੀ 'ਤੇ ਹਰੇ ਗੂੜ੍ਹੇ ਰੰਗ ਦਾ ਘਾਹ ਉੱਗਿਆ ਹੋਵੇ।

22 ਦਸੰਬਰ ਨੂੰ ਜੰਗ ਆਰੰਭ ਹੋ ਗਈ। ਸ਼ਸਤਰਾਂ ਅਸਤਰਾਂ ਦੇ ਚੱਲਣ ਕਾਰਨ ਚਾਰੇ ਪਾਸੇ ਹਾਹਾਕਾਰ ਮੱਚ ਗਈ। ਇਹ ਦਿਨ ਖ਼ਾਲਸੇ ਦੇ ਇਮਤਿਹਾਨ ਦਾ ਅਤਿ ਪ੍ਰਚੰਡ ਵਾਲਾ ਸੀ। ਮੁਗਲਾਂ ਦੇ ਤਿੰਨ ਜਰਨੈਲਾਂ ਨਾਹਰ ਖਾਨ, ਗਨੀ ਖਾਨ ਅਤੇ ਖ੍ਵਾਜਾ ਮਰਦੂਦ ਮਹਿਮੂਦ ਅਲੀ ਨੇ ਗੜ੍ਹੀ ਦੀ ਮੰਮਟੀ (ਛੱਤ ਉੱਪਰ ਛੋਟਾ ਕੋਠਾ) ਜਿੱਥੇ ਗੁਰੂ ਸਾਹਿਬ ਬੈਠੇ ਤੀਰ ਵਰ੍ਹਾ ਰਹੇ ਸਨ ਉਨ੍ਹਾਂ ਨੂੰ ਪਉੜੀਆਂ ਲਗਾ ਕੇ ਪਕੜਨ ਦੀ ਕੋਸ਼ਿਸ਼ ਕੀਤੀ। ਜਿਉਂ ਹੀ ਨਾਹਰ ਖ਼ਾਨ ਨੇ ਪਉੜੀ ਦੇ ਅਖੀਰਲੇ ਟੰਬੇ ਤੋਂ ਸਿਰ ਚੁੱਕਿਆ ਸਾਹਿਬਾਂ ਤੀਰ ਨਾਲ ਉਸ ਨੂੰ ਚਿੱਤ ਕਰ ਦਿੱਤਾ। ਉਹ ਧਰਤੀ ਤੇ ਇਉਂ ਡਿੱਗਿਆ ਜਿਵੇਂ ਝੱਖੜ ਦੌਰਾਨ ਕੋਈ ਵੱਡਾ ਬ੍ਰਿਛ ਟੁੱਟ ਕੇ ਡਿਗਦਾ ਹੈ। ਜਦੋਂ ਫੁਰਤੀ ਨਾਲ ਗਨੀ ਖਾਨ ਨੇ ਗੁਰੂ ਜੀ ਤੱਕ ਪਹੁੰਚਣ ਦੀ ਕੋਸ਼ਿਸ਼ ਕੀਤੀ ਤਾਂ ਉਸ ਦੇ ਸਿਰ 'ਚ ਗੁਰਜ ਮਾਰ ਕੇ ਉਸ ਨੂੰ ਵੀ ਪਾਰ ਬੁਲਾ ਦਿੱਤਾ। ਇਨ੍ਹਾਂ ਦੋਹਾਂ ਨੂੰ ਮਰਦੇ ਦੇਖ ਮਹਿਮੂਦ ਅ਼ਲੀ ਮੌਤ ਤੋਂ ਡਰਦਾ ਕੰਧ ਉਹਲੇ ਲੁਕਿਆ ਰਿਹਾ। ਸਤਿਗੁਰ ਕਹਿੰਦੇ ਜੇ ਕਰ ਉਹ ਵੀ ਸਿਰ ਚੁੱਕਦਾ ਤਾਂ ਉਸ 'ਤੇ ਵੀ ਤੀਰ ਦੀ ਬਖਸ਼ਿਸ਼ ਕਰ ਦਿੰਦੇ:

*ਕਿਆ ਖ੍ਵਾਜਹ ਮਰਦੂਦ ਸਾਯਰ ਦੀਵਾਰ॥*
*ਬਮੇਦਾ ਨਿਯਾਜਤ ਬੇ ਮਰਦਾਨਾ ਵਾਰ॥*
*ਦਰੇਗ ਅਗਰ ਰੁਇ ਉ ਦੀਦਨੰ॥*
*ਬ ਯਕ ਤੀਰ ਲਾਚਾਰ ਬਖ਼ਸ਼ੀਦਨੰ॥ (ਜ਼ਫਰਨਾਮਾ)*

ਉਹ ਸਮਾਂ ਅਤਿ ਬਿਪਤਾ ਵਾਲਾ ਸੀ। ਸ਼ਾਮ ਤੱਕ ਜੰਗ ਜਾਰੀ ਰੱਖਣ ਲਈ ਮਰਦੇ ਕਾਮਲ ਨੇ ਜੰਗੇ-ਮੈਦਾਨ ਅੰਦਰ ਵੈਰੀ ਨਾਲ਼ ਜੂਝਣ ਲਈ ਪੰਜ ਪੰਜ ਅਤੇ ਸੱਤ-ਅੱਠ ਸਿੰਘ ਜੱਥੇ ਦੇ ਰੂਪ 'ਚ ਵਾਰੀ ਵਾਰ ਭੇਜਣੇ ਸ਼ੁਰੂ ਕਰ ਦਿੱਤੇ। ਪ੍ਰਭੂ ਨਾਮ 'ਚ ਮਸਤ ਸਤਿਗੁਰਾਂ ਦਾ ਥਾਪੜਾ ਅਤੇ ਆਸ਼ੀਰਵਾਦ ਲੈ ਘੋੜਿਆਂ 'ਤੇ ਸਵਾਰ ਹੋ ਅਕਾਲ ਅਕਾਲ ਗਜਾਉਂਦੇ ਇਹ ਅਣਖੀਲੇ ਸ਼ੇਰ, ਸ਼ੇਰ ਵਾਂਗ ਦਹਾੜਦੇ ਗੜ੍ਹੀ ਵਿੱਚੋਂ ਨਿਕਲ ਅਸਮਾਨੀ ਬਿਜਲੀ ਦੀ ਨਿਆਈਂ ਦੁਸ਼ਮਣ 'ਤੇ ਟੁੱਟ ਕੇ ਪੈਂਦੇ ਸਨ। ਆਪਣੀ ਸ਼ਸਤਰ ਕਲਾ ਰਾਹੀਂ ਅੱਧੀ ਘੜੀ ਤੋਂ ਵੀ ਵੱਧ ਸਮਾਂ ਭਾਵ ਡੇਢ ਦੋ ਘੰਟੇ ਤੜਥੱਲੀ ਮਚਾਉਂਦੇ ਵੈਰੀ ਦਲਾਂ ਦੇ ਆਹੂ ਲਾਹੁੰਦੇ, ਸਰੀਰਾਂ ਦੇ ਪੁਰਜ਼ਾ ਪੁਰਜ਼ਾ ਕੱਟੇ ਜਾਣ 'ਤੇ ਲਹੂ ਡੋਲ੍ਹਦੇ ਹੋਏ ਸ਼ਹੀਦੀ ਪਾ ਜਾਂਦੇ ਸਨ। ਇਨ੍ਹਾਂ ਦੇ ਮਨਾਂ ਵਿੱਚ ਇੱਕੋ ਹੀ ਰਟ ਸੀ 'ਜਿਸ ਪਿਆਰੇ ਸਿਉਂ ਨੇਹੁ ਤਿਸ ਆਗੈ ਮਰਿ ਚਲੀਐ'। ਭੱਟ ਵਹੀਆਂ ਅਨੁਸਾਰ ਭਾਈ ਅਜਬ ਸਿੰਘ, ਭਾਈ ਅਜਾਇਬ ਸਿੰਘ, ਭਾਈ ਅਨਿਕ ਸਿੰਘ ਤੇ ਭਾਈ ਦਾਨ ਸਿੰਘ ਨੇ ਸਾਹਿਬਜ਼ਾਦਾ ਜੁਝਾਰ ਸਿੰਘ ਦੇ ਜੱਥੇ ਵਿੱਚ ਜਾ ਕੇ ਸ਼ਹੀਦੀ ਪ੍ਰਾਪਤ ਕੀਤੀ ਪਰ ਭਾਈ ਸੰਤ ਸਿੰਘ ਨੇ 23 ਦਸੰਬਰ ਵਾਲ਼ੇ ਦਿਨ ਸਭ ਤੋਂ ਅਖੀਰ 'ਤੇ ਜਾਨ ਵਾਰੀ।

'ਅਨਿਕ ਸਿੰਘ, ਅਜਬ ਸਿੰਘ, ਅਜਾਇਬ ਸਿੰਘ, ਬੇਟੇ ਮਨੀ ਸਿੰਘ ਕੇ,....ਪੋਹ ਦਿਨ ਸਾਲ ਸਤਰਾਂ ਸੈ ਬਾਸਠ ਚਮਕੌਰ ਕੇ ਮਲ੍ਹਾਨ ਪਰਗਨਾ ਰੋਪੜ, ਗੁਰੂ ਕੇ ਬੇਟੇ ਜੁਝਾਰ ਸਿੰਘ ਗੈਲ, ਸਾਮ੍ਹੇ ਮਾਥੇ ਰਣ ਮੇਂ ਜੂਝ ਕਰ ਮਰੇ।

*(ਭੱਟ ਵਹੀ ਬਿੰਜਲਉੱਤੋ ਕੀ ਖਾਤਾ ਜਲ੍ਹਾਨੋ ਕਾ)*

ਦਾਨ ਸਿੰਘ ਬੇਟਾ ਮਾਈ ਦਾਸ ਕਾ, ਪੋਤਾ ਬਲੂ ਕਾ....ਗੁਰੂ ਕੇ ਬੇਟੇ ਜੁਝਾਰ ਸਿੰਘ ਗੈਲ ਆਧ ਘਰੀ ਦਿਨ ਖਰੇ, ਚਮਕੌਰ ਕੇ ਮਲਾਨ, ਪਰਗਨਾ ਰੂਪੜ ਸਤਰਾਂ ਸੈ ਬਾਹਸਠ, ਪੋਹ ਸੁਦੀ ਤੀਜ ...ਸਾਮੇਂ ਮਾਥੇ ਰਨ ਮੇ ਜੂਝ ਕਰ ਮਰਾ।

*(ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਜਲਹਾਨੋ ਕਾ)*

ਸ਼ਾਮ ਤੱਕ ਦੋਵੇਂ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ, ਤਿੰਨ ਪਿਆਰੇ (ਭਾਈ ਹਿੰਮਤ ਸਿੰਘ, ਭਾਈ ਮੁਹਕਮ ਸਿੰਘ ਅਤੇ ਭਾਈ ਸਾਹਿਬ ਸਿੰਘ) ਅਤੇ 25 ਕੁ ਸਿੰਘ ਲੜਦੇ ਲੜਦੇ ਸ਼ਹੀਦ ਹੋ ਗਏ ਸਨ। ਯੁੱਧ ਖ਼ਤਮ ਹੋਣ ਤੇ ਰਾਤ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ, "ਸਿੰਘੋ! ਕਲ੍ਹ ਨੂੰ ਅਸੀਂ ਪਹਿਲੇ ਜੱਥੇ ਨਾਲ ਸ਼ਹਾਦਤ ਦੇਣੀ ਹੈ"। ਪਰ ਸਿੰਘਾਂ ਨੇ ਇਹ ਕਰਨ ਤੋਂ ਮਨ੍ਹਾ ਕਰ ਦਿੱਤਾ ਤੇ ਕਿਹਾ, "ਸੱਚੇ ਪਾਤਸ਼ਾਹ! ਤੁਹਾਨੂੰ ਕਿਵੇਂ ਨਾ ਕਿਵੇਂ ਗੜ੍ਹੀ 'ਚੋਂ ਨਿਕਲ ਜਾਣਾ ਚਾਹੀਦਾ ਹੈ। ਸਾਹਿਬਾਂ ਉੱਤਰ ਵਿੱਚ ਕਿਹਾ, "ਖ਼ਾਲਸਾ ਜੀ! ਦੁਨੀਆਂ ਕੀ ਕਹੂ? ਕਿ ਗੁਰੂ ਗੋਬਿੰਦ ਸਿੰਘ ਪੁੱਤਰ ਅਤੇ ਸਿੰਘ ਮਰਵਾ ਕੇ ਮੌਤ ਤੋਂ ਡਰਦਾ ਗੜ੍ਹੀ 'ਚੋਂ ਦੌੜ

ਗਿਆ ਹੈ"। ਜਦੋਂ ਸਿੰਘਾਂ ਨੇ ਦੇਖਿਆ ਕਿ ਪਾਤਸ਼ਾਹ ਸ਼ਹਾਦਤ ਲਈ ਦ੍ਰਿੜ ਹਨ ਤਾਂ ਉਨਾਂ ਪੰਜ ਪਿਆਰਿਆਂ ਦੇ ਰੂਪ ਵਿੱਚ ਗਲ ਵਿੱਚ ਪੱਲਾ ਪਾ ਕੇ ਆਖਿਆ, "ਗੁਰੂ ਜੀ! ਤੁਸੀਂ ਆਪ ਹੀ ਅੰਮ੍ਰਿਤ ਛਕਾਉਣ ਵੇਲੇ ਕਿਹਾ ਸੀ ਕਿ ਪੰਜਾਂ ਦਾ ਹੁਕਮ ਗੁਰੂ ਵੀ ਨਹੀਂ ਮੋੜ ਸਕਦਾ। ਸਾਡਾ ਹੁਕਮ ਹੈ ਤੁਸੀਂ ਗੜ੍ਹੀ ਵਿੱਚੋਂ ਨਿਕਲ ਜਾਵੋ। ਫਿਰ ਪੰਜਾਂ ਨੂੰ ਪੰਥ ਦੀ ਗੁਰਤਾ ਬਖਸ਼ ਕੇ ਗੁਰੂ ਸਾਹਿਬ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਨੂੰ ਸਾਥ ਲੈ ਰਾਤ ਸਮੇਂ ਲਲਕਾਰਦੇ ਹੋਏ ਉੱਚੀ ਥਾਂ 'ਤੇ ਖੜ੍ਹ ਕੇ ਪੰਜ ਤਾੜੀਆਂ ਮਾਰ ਕੇ ਅਤੇ ਜੈਕਾਰੇ ਗਜਾ ਕੇ (ਜਿੱਥੇ ਅੱਜ ਕਲ੍ਹ ਗੁਰਦੁਆਰਾ ਤਾੜੀ ਸਾਹਿਬ ਸਥਿੱਤ ਹੈ) ਉੱਚੀ ਉੱਚੀ ਪੁਕਾਰ ਕੇ ਆਖਿਆ, 'ਪੀਰ ਹਿੰਦ ਮੇ ਰਵਦ' ਅਰਥਾਤ ਹਿੰਦ ਦਾ ਪੀਰ ਚੱਲਿਆ ਹੈ, ਜਿਸ ਵਿੱਚ ਤਾਕਤ ਹੈ ਉਹ ਸਾਨੂੰ ਪਕੜ ਸਕਦਾ ਹੈ। ਚਮਕੌਰ ਦੀ ਗੜ੍ਹੀ ਵਿੱਚੋਂ ਨਿਕਲ ਗਏ। ਇੱਕ ਕਵੀ ਦੇ ਇਸ ਸੰਬੰਧੀ ਬੜੇ ਪਿਆਰੇ ਅਤੇ ਨਿਆਰੇ ਬੋਲ ਹਨ :

*ਦਸਮ ਪਿਤਾ ਚਮਕੌਰ ਦੀ ਗੜ੍ਹੀ ਵਿੱਚੋਂ,*
*ਨਿਕਲੇ ਸ਼ੇਰ ਜਿਉਂ ਭਬਕਾਂ ਮਾਰ ਨਿਕਲੇ।*
*ਕਿਹੜਾ ਜੰਮਿਆਂ ਉਸ ਨੂੰ ਕੌਣ ਪਕੜੇ,*
*ਕਿਹੜਾ ਮੌਤ 'ਤੇ ਹੋ ਸਵਾਰ ਨਿਕਲੇ?*
*ਲਾ ਕੇ ਕੁੱਲ ਪਰਵਾਰ ਨੂੰ ਧਰਮ ਲੇਖੇ,*
*ਕਰ ਕੇ ਯਾਰ ਦਾ ਸ਼ੁਕਰ ਗੁਜ਼ਾਰ ਨਿਕਲੇ।*

ਇਸ ਜੰਗ ਵਿੱਚ ਭਾਈ ਮਨੀ ਸਿੰਘ ਦੇ ਪਰਵਾਰ ਦੇ 7 ਜੀਆਂ ਨੇ ਸਰਸਾ ਨਦੀ ਅਤੇ ਚਮਕੌਰ ਵਿਖੇ ਆਪਣਾ ਜੀਵਨ ਬਲੀਦਾਨ ਕੀਤਾ। ਧੰਨ ਸਨ ਉਹ ਮਹਾਨ ਬੀਰ ਜਿਨ੍ਹਾਂ ਸੱਚ 'ਤੇ ਪਹਿਰਾ ਦਿੰਦਿਆਂ ਕੇਵਲ ਆਪ ਹੀ ਜਾਨਾਂ ਨਿਛਾਵਰ ਨਹੀਂ ਕੀਤੀਆਂ ਸਗੋਂ ਆਉਣ ਵਾਲੀਆਂ ਨਸਲਾਂ ਨੂੰ ਵੀ ਸੁਚੱਜਾ ਉਪਦੇਸ਼ ਦੇ ਗਏ। ਭਾਈ ਵੀਰ ਸਿੰਘ ਅਨੁਸਾਰ ਚਮਕੌਰ ਦਾ ਹਰ ਸ਼ਹੀਦ ਰਹਿੰਦੀ ਦੁਨੀਆਂ ਤੱਕ ਸਿੱਖ ਕੌਮ ਦਾ ਫ਼ਖਰ ਤੇ ਆਦਰਸ਼ਕ ਹੈ ਤੇ ਹਿੰਦੁਸਤਾਨ ਦੀ ਬੀਰਤਾ ਦਾ ਚਾਨਣ ਮੁਨਾਰਾ ਹੈ। ਆਏ ਦਿਨ ਇਨ੍ਹਾਂ ਮਹਾਨ ਸ਼ਹੀਦਾਂ ਦੇ ਸੋਹਲੇ ਅਤੇ ਵਾਰਾਂ ਗੁਰੂ ਘਰਾਂ, ਵੱਖ ਵੱਖ ਸਭਾਵਾਂ ਅਤੇ ਇੱਕਤਰਤਾਵਾਂ 'ਤੇ ਗਾਈਆਂ ਜਾਂਦੀਆਂ ਹਨ। ਹਰ ਸਾਲ 21 ਅਤੇ 22 ਦਸੰਬਰ ਨੂੰ ਚਮਕੌਰ ਸਾਹਿਬ ਵਿਖੇ ਲੱਖਾਂ ਸਿੱਖ ਸੰਗਤਾਂ ਨਤਮਸਤਕ ਹੋ ਕੇ ਸ਼ਰਧਾ ਦੇ ਫੁੱਲ ਇਨ੍ਹਾਂ ਅਮਰ ਸ਼ਹੀਦਾਂ ਨੂੰ ਭੇਂਟ ਕਰਦੀਆਂ ਹਨ। ਇਸੇ ਕਰ ਕੇ ਕਵੀ ਨੇ ਰਚ ਦਿੱਤਾ:

*ਸ਼ਹੀਦੋ ਕੀ ਚਿਤਾਓਂ ਪੇ ਲਗੇਂਗੇ ਹਰ ਵਰਸ਼ ਮੇਲੇ।*
*ਵਤਨ ਪਰ ਮਿਟਨੇ ਵਾਲੋਂ ਕਾ ਯਹੀ ਨਾਮੋ ਨਿਸ਼ਾਂ ਹੋਗਾ।*

ਭਾਈ ਅਜਬ ਸਿੰਘ ਸ਼ਾਦੀ-ਸ਼ੁਦਾ ਸਨ। ਇਨ੍ਹਾਂ ਦੇ ਤਿੰਨ ਬੇਟੇ ਭਾਈ ਲਾਲ ਸਿੰਘ, ਭਾਈ ਡਾਲੂ ਸਿੰਘ ਤੇ ਭਾਈ ਹਜ਼ਾਰਾ ਸਿੰਘ ਸਨ। ਅੱਗੋਂ ਭਾਈ ਹਜ਼ਾਰਾ ਸਿੰਘ ਦੇ ਚਾਰ ਬੇਟੇ ਭਾਈ ਨਾਨੂ ਸਿੰਘ, ਭਾਈ ਜੀਤ ਸਿੰਘ, ਭਾਈ ਜੈ ਸਿੰਘ ਅਤੇ ਭਾਈ ਮੰਨਾ ਸਿੰਘ ਹੋਏ ਜਿਨ੍ਹਾਂ ਪੰਥ ਦੀ ਚੜ੍ਹਦੀ ਕਲਾ ਲਈ ਵੱਡੀਆਂ ਘਾਲਣਾਂ ਘਾਲੀਆਂ। ਅਗਲੀਆਂ ਪੀੜ੍ਹੀਆਂ ਸੰਬੰਧੀ ਜਾਣਕਾਰੀ ਬਾਰੇ ਲਿਖਤਾਂ ਨਹੀਂ ਮਿਲਦੀਆਂ।

ਭਾਈ ਦਾਨ ਸਿੰਘ ਵੀ ਵਿਆਹੇ-ਵਰੇ ਸਨ। ਇਨ੍ਹਾਂ ਦੇ ਚਾਰ ਬੇਟੇ ਸਨ (ਭਾਈ ਸੁਜਾਨ ਸਿੰਘ, ਭਾਈ ਸੰਗਤ ਸਿੰਘ, ਭਾਈ ਬਾਲ ਸਿੰਘ ਅਤੇ ਭਾਈ ਤੇਗਾ ਸਿੰਘ)। ਇਹ ਵੀ ਖ਼ਾਲਸਾ ਫ਼ੌਜ 'ਚ ਸ਼ਾਮਲ ਸਨ ਅਤੇ ਕਈ ਜੰਗਾਂ ਵਿੱਚ ਜੂਝਦੇ ਰਹੇ। ਅੱਗੋਂ ਭਾਈ ਸੁਜਾਨ ਸਿੰਘ ਦੀ ਪੀੜ੍ਹੀ ਚੱਲੀ। ਅੱਜ ਵੀ ਉਨ੍ਹਾਂ ਦੇ ਵਾਰਸ ਗੁਰਦਾਸਪੁਰ ਦੇ ਕਈ ਪਿੰਡਾਂ ਵਿੱਚ ਰਹਿ ਰਹੇ ਹਨ।

## 2.17 ਮੁਕਤਸਰ ਦੀ ਜੰਗ ਦੇ ਸ਼ਹੀਦ

### (ਭਾਈ ਰਾਇ ਸਿੰਘ, ਭਾਈ ਮਹਾਂ ਸਿੰਘ, ਭਾਈ ਸੀਤਲ ਸਿੰਘ)

ਅੰਤਰਜਾਮੀ ਸਤਿਗੁਰੂ ਦੀਨੇ ਕਾਂਗੜ ਤੋਂ ਚੱਲ ਕੇ ਕੋਟਕਪੂਰੇ ਵਲ ਚੱਲ ਪਏ। ਇੱਥੋਂ ਦਾ ਕਪੂਰਾ ਚੌਧਰੀ ਭਾਵੇਂ ਗੱਲਾਂ-ਬਾਤਾਂ 'ਚ ਤਾਂ ਹਰ ਕਿਸਮ ਦੀ ਮੱਦਦ ਦਾ ਸਾਹਿਬਾਂ ਨੂੰ ਭਰੋਸਾ ਦੇ ਰਿਹਾ ਸੀ ਪਰ ਬੁਜ਼ਦਿਲ ਹੋਣ ਕਰ ਕੇ ਅੰਦਰਖਾਤੇ ਮੁਗਲਾਂ ਤੋਂ ਡਰਦਾ ਸੀ। ਜਿਉਂ ਹੀ ਮਾਲਵੇ ਦੇ ਸਿੰਘਾਂ ਨੂੰ ਗੁਰੂ ਜੀ ਦੇ ਕੋਟਕਪੂਰੇ ਪਹੁੰਚਣ ਦੀ ਖ਼ਬਰ ਮਿਲੀ ਤਾਂ ਇਹ ਸ਼ਸਤਰ, ਬਸਤਰ, ਘੋੜੇ ਆਦਿ ਲੈ ਕੇ ਗੁਰੂ ਜੀ ਦੇ ਦਰਸ਼ਨਾਂ ਲਈ ਵਹੀਰਾਂ ਘੱਤ ਕੇ ਆ ਗਏ। ਤਵਾਰੀਖ਼ ਗੁਰੂ ਖਾਲਸਾ ਦਾ ਲਿਖਾਰੀ ਲਿਖਦਾ ਹੈ ਕਿ ਮਾਲਵਾ ਦੇਸ਼ ਦੇ ਧਾੜਵੀ ਬਹਾਦਰ ਵੀ ਗੁਰੂ ਜੀ ਦੀ ਟਹਿਲ ਵਿੱਚ ਹਾਜ਼ਰ ਹੋ ਗਏ। ਦੂਜੇ ਪਾਸੇ ਮਾਝੇ ਦੇ ਕੁਝ ਸਿੱਖ ਜਿਹੜੇ ਦੁਨੀ ਚੰਦ ਪਿੱਛੇ ਲੱਗ ਅਨੰਦਪੁਰ ਤੋਂ ਚੋਰੀ ਚੋਰੀ ਦੌੜ ਕੇ ਆਪਣੇ ਘਰੀਂ ਜਾ ਵੱੜੇ ਸਨ, ਇਲਾਕੇ ਦੇ ਲੋਕਾਂ ਅਤੇ ਉਨ੍ਹਾਂ ਦੀਆਂ ਤ੍ਰੀਮਤਾਂ ਨੇ ਜਦੋਂ ਉਨ੍ਹਾਂ ਨੂੰ ਫਿਟਕਾਰਾਂ ਪਾਈਆਂ ਅਤੇ ਆਖਿਆ ਤੁਸੀਂ ਚੂੜੀਆਂ ਪਾ ਕੇ ਘਰ ਬੈਠੋ ਤੇ ਸਾਨੂੰ ਸ਼ਸਤਰ ਫ਼ੜਾਉ (ਇਨ੍ਹਾਂ ਵਿੱਚ ਮਾਈ ਭਾਗੋ ਵੀ ਸੀ)। ਇਹ ਪੰਚਾਇਤ ਦੇ ਰੂਪ ਵਿੱਚ ਇਕੱਤਰ ਹੋ ਕੇ ਗੁਰੂ ਸਾਹਿਬ ਵਲ ਚੱਲ ਪਏ। ਮੈਕਾਲਫ ਵੀ ਸਿੱਖ ਰਿਲੀਜਨ (The Sikh Religion) ਜਿਲਦ 5, ਪੰਨਾ 211 'ਤੇ ਲਿਖਦਾ ਹੈ ਕਿ ਇਲਾਕੇ ਦੇ ਲੋਕ ਇਨ੍ਹਾਂ ਨੂੰ ਮਿਹਣੇ ਦਿੰਦੇ ਸਨ। ਉਹ ਦੁਨੀ ਚੰਦ ਦੇ ਆਖੇ ਲੱਗ ਅਨੰਦਪੁਰ ਤੋਂ ਗੁਰੂ ਜੀ ਨੂੰ ਪਿੱਠ ਦੇ ਕੇ ਕਿਉਂ ਆਏ ਸਨ?

ਦਸ਼ਮੇਸ਼ ਪਿਤਾ ਸਿੰਘਾਂ ਨਾਲ਼ ਜਦੋਂ ਸੁਨੀਆਰ ਪਿੰਡ ਕੋਲ ਪਹੁੰਚੇ ਤਾਂ ਸੂਹੀਏ ਤੋਂ ਖ਼ਬਰ ਮਿਲੀ ਕਿ ਕਸੂਰ ਦਾ ਨਵਾਬ ਹਸਨ ਖ਼ਾਨ ਚੜ੍ਹਾਈ ਕਰ ਕੇ ਆ ਰਿਹਾ ਹੈ

ਅਤੇ ਸਰਹਿੰਦ ਤੋਂ ਵਜ਼ੀਰ ਖ਼ਾਨ ਫ਼ੌਜ ਚੜ੍ਹਾਈ ਆ ਰਿਹਾ ਹੈ। ਗੁਰੂ ਜੀ ਇਹ ਗੱਲ ਸੁਣ ਕੇ ਖਿਦਰਾਣੇ ਦੀ ਢਾਬ ਵੱਲ ਤੁਰ ਪਏ। ਗਰਮੀ ਦੇ ਦਿਨ ਹੋਣ ਕਾਰਨ ਜੰਗ ਵਿੱਚ ਪਾਣੀ ਦੀ ਭਾਰੀ ਜ਼ਰੂਰਤ ਸੀ। ਰਸਤੇ ਵਿੱਚ ਪਿੰਡ ਰੁਪਣੇ ਕੋਲ ਮਾਝੇ ਦੀ ਪੰਚਾਇਤ, ਜਿਸ ਵਿੱਚ ਬੜੇ ਦਲੇਰ, ਸੂਰਬੀਰ ਅਤੇ ਬਲ ਵਾਲੇ ਬੰਦੇ ਸਨ ਗੁਰੂ ਜੀ ਨੂੰ ਆ ਮਿਲੇ। ਇਹ ਉਸ ਵਖ਼ਤ ਜਿਲ੍ਹਾ ਲਾਹੌਰ, ਹੁਣ ਅੰਮ੍ਰਿਤਸਰ, ਪੱਟੀ ਦੇ ਇਲਾਕੇ 'ਚੋਂ ਆਏ ਸਨ। ਪਹਿਲਾਂ ਇਨ੍ਹਾਂ ਨੇ ਸਾਹਿਬਜ਼ਾਦਿਆਂ , ਮਾਤਾ ਜੀ ਅਤੇ ਸਿੰਘਾਂ ਦੀਆਂ ਸ਼ਹੀਦੀਆਂ ਸੰਬੰਧੀ 'ਮਾਤਮ ਪੁਰਸ਼ੀ' ਕੀਤੀ। ਗੁਰੂ ਸਾਹਿਬ ਨੇ ਕਿਹਾ, " ਸਿੰਘੋ ਇਹ ਸਭ ਪਰਮਾਤਮਾ ਦਾ ਭਾਣਾ ਹੈ"। ਇਸ ਤੋਂ ਉਪਰੰਤ ਭਾਈ ਭਾਗ ਸਿੰਘ ਝਬਾਲੀਏ (ਭਰਾ ਮਾਤਾ ਭਾਗ ਕੌਰ) ਨੇ ਗੁਰੂ ਜੀ ਨੂੰ ਆਖਿਆ, "ਮਹਾਰਾਜ ਚੰਗੀ ਗੱਲ ਤਾਂ ਇਹ ਹੈ ਕਿ ਤੁਸੀਂ ਗੁਰੂ ਨਾਨਕ ਤੋਂ ਲੈ ਕੇ ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦਾ ਦਰਸਾਇਆ ਸ਼ਾਂਤੀ ਦਾ ਮਾਰਗ ਅਪਣਾਉ। ਤੁਰਕਾਂ ਨਾਲ਼ ਝਗੜਾ ਜਾਰੀ ਰੱਖਣ ਦਾ ਕੋਈ ਫ਼ਾਇਦਾ ਨਹੀਂ। ਉਨ੍ਹਾਂ ਕੋਲ ਤਾਂ ਭਾਰੀ ਸ਼ਾਹੀ ਫ਼ੌਜ ਅਤੇ ਲੜਾਈ ਦਾ ਸਾਜ਼ੋ-ਸਮਾਨ ਹੈ। ਅਜੇਹੇ ਹਾਲਾਤਾਂ ਵਿੱਚ ਸਾਥੋਂ ਸਿੱਖੀ ਨਹੀਂ ਨਿਭਾਈ ਜਾਣੀ। ਮੇਰੀ ਹਾਕਮਾਂ ਨਾਲ਼ ਚੰਗੀ ਗੱਲ ਬਾਤ ਹੈ ਅਤੇ ਆਪਾਂ ਬੈਠ ਕੇ ਸੁਲਾਹ-ਸਫ਼ਾਈ ਕਰ ਸਕਦੇ ਹਾਂ। ਫਿਰ ਤੁਸੀਂ ਵੀ ਸੁੱਖਾਂ ਭਰਿਆ ਜੀਵਨ ਬਤੀਤ ਕਰੋਂਗੇ ਅਤੇ ਅਸੀਂ ਵੀ"।

ਗੁਰੂ ਸਾਹਿਬ ਬਹੁਤ ਹੀ ਸਹਿਜ ਅਤੇ ਠਰ੍ਹੰਮੇ ਨਾਲ ਬੋਲੇ, "ਭਾਈ ਭਾਗ ਸਿੰਘ, ਗੁਰੂ ਨਾਨਕ ਦਾ ਸਿੱਖ ਤਾਂ ਹਮੇਸ਼ਾ ਗੁਰੂ ਦਾ ਉਪਦੇਸ਼ ਲੈ ਕੇ ਉਸ ਨੂੰ ਮੰਨਦਾ ਹੈ ਪਰ ਤੁਸੀਂ ਉਲਟ ਗੁਰੂ ਨੂੰ ਮੱਤ ਦੇਣ ਲੱਗੇ ਹੋਂ। ਅੱਜ ਤੁਸੀਂ ਤੁਰਕਾਂ ਨਾਲ਼ ਸਾਡਾ ਝਗੜਾ ਨਿਬੇੜਨਾ ਚਾਹੁੰਦੇ ਹੋਂ। ਸਾਨੂੰ ਇਹ ਦੱਸੋ ਉਸ ਵਖਤ ਤੁਹਾਡੇ ਵਰਗੇ ਸਿੱਖਾਂ ਜਾਂ ਤੁਹਾਡੇ ਵੱਡੇ ਵਡੇਰਿਆਂ ਨੇ ਹਕੂਮਤ ਨਾਲ਼ ਗੱਲ ਕਰ ਕੇ ਝਗੜੇ ਕਿਉਂ ਨਹੀਂ ਨਬੇੜੇ ਜਦੋਂ ਗੁਰੂ ਅਰਜਨ ਦੇਵ ਜੀ ਨੂੰ ਸਖ਼ਤ ਤਸੀਹੇ ਦੇ ਕੇ ਬਿਨਾ ਕਸੂਰ ਤੋਂ ਸ਼ਹੀਦ ਕਰ ਦਿੱਤਾ ਸੀ। ਏਸੇ ਤਰ੍ਹਾਂ ਗੁਰੂ ਤੇਗ ਬਹਾਦਰ ਜੀ ਨੂੰ ਅਤੇ ਤਿੰਨ ਗੁਰ ਸਿੱਖਾਂ ਨੂੰ ਦਿੱਲੀ ਵਿਖੇ ਸ਼ਹੀਦ ਕਰ ਦਿੱਤਾ ਅਤੇ ਸਾਡੇ ਨੰਨ੍ਹੇ ਬੱਚਿਆਂ ਨੂੰ ਨੀਹਾਂ ਵਿੱਚ ਚਿਣ ਕੇ ਖ਼ਤਮ ਕਰ ਦਿੱਤਾ ਹੈ? ਭਾਈ ਰਤਨ ਸਿੰਘ ਭੰਗੂ ਨੇ ਗੁਰੂ ਜੀ ਦੇ ਪੰਚਾਇਤ ਨੂੰ ਕਹੇ ਬੋਲਾਂ ਨੂੰ ਇੰਵ ਬਿਆਨਿਆ ਹੈ:

*ਹਮਰੇ ਝਗਰੇ ਚਹਹੁ ਨਿਬੇਰਾ। ਕਹਾ ਗਏ ਤੁਮ ਪੂਰਬ ਵੇਰਾ।*
*ਕਿਨਹੂ ਕਹਯੋ ਨ ਸ਼ਾਹ ਅਗਾਰੀ। ਪਰਯੋ ਨ ਕੋਊ ਝਗਰ ਮੰਝਾਰੀ।*
*ਅਬ ਉਪਦੇਸ਼ ਕਰਨ ਕੋ ਆਇ। ਕਹਿਨ ਬਾਕ ਕੋ ਨਹਿਨ ਲਜਾਇ।*
*ਤੁਮ ਕੋ ਸਿੱਖ ਕਰ ਕਿਆ ਹਮ ਲੇ ਹੈਂ। ਪਰੇ ਕਾਜ ਜਬ ਦਗਾ ਕਮੈ ਹੈਂ।*

*(ਅੰਸੂ 8, ਰੁੱਤ 9)*

ਪੰਚਾਇਤ ਵਿੱਚੋਂ ਕਿਸੇ ਨੇ ਇਹ ਵੀ ਕਹਿ ਦਿੱਤਾ, "ਜੀ ਲੋਕ ਤੁਹਾਨੂੰ ਮਰੇਲ੍ਹਾ ਪੀਰ (ਲੜਾਕੂ ਗੁਰੂ) ਕਹਿੰਦੇ ਹਨ"। ਤਾਂ ਗੁਰੂ ਸਾਹਿਬਾਂ ਨੇ ਕਿਹਾ, "ਮਰੇਲਾ ਅਖਵਾਉਣ ਤੋਂ ਉਹ ਨਹੀਂ ਝਿਜਕਦੇ। ਸਿੱਖੋ ਤੁਹਾਨੂੰ ਸ਼ਰਮ ਆਉਣੀ ਚਾਹੀਦੀ ਹੈ। ਐਸੇ ਸਿੱਖ ਕੋਮ ਦਾ ਕੀ ਸਵਾਰ ਸਕਦੇ ਹਨ? ਕ੍ਰਿਪਾ ਕਰ ਕੇ ਆਪਣੇ ਘਰਾਂ ਨੂੰ ਵਾਪਸ ਜਾਉ ਅਤੇ ਸੁਖੀ ਰਹੋ"।

ਅਖੀਰ ਸਾਰੀ ਪੰਚਾਇਤ ਨੇ ਲਿਖਤੀ ਰੂਪ ਵਿੱਚ ਬੇਦਾਵਾ ਦਿੱਤਾ ਕਿ ਅਸੀਂ ਤੁਹਾਡੇ ਸਿੱਖ ਨਹੀਂ ਹਾਂ। ਸੂਰਜ ਪ੍ਰਕਾਸ਼ ਦਾ ਕਰਤਾ ਲਿਖਦਾ ਹੈ:

*ਜੋ ਜੋ ਬੇਮੁਖ ਸਿਦਕ ਬਿਨ, ਸਿਮਰ ਪੰਚਾਇਤ ਬਾਤ।*
*ਲਿਖਯੋ ਬੇਦਾਵਾ ਦੇਰਿ ਬਿਨ, ਗੁਰ ਸਿੱਖ ਨਹੀਂ ਕਦਾਂਤ।*

*(ਅੰਸੂ 4, ਰੁੱਤ 9)*

ਇਸ 40 ਕੁ ਮੈਂਬਰੀ ਪੰਚਾਇਤ ਵਿੱਚ ਭਾਈ ਮਨੀ ਸਿੰਘ ਦੇ ਖ਼ਾਨਦਾਨ ਵਿੱਚੋਂ ਭਾਈ ਰਾਇ ਸਿੰਘ (ਬੇਟਾ ਭਾਈ ਮਨੀ ਸਿੰਘ), ਭਾਈ ਮਹਾਂ ਸਿੰਘ ਅਤੇ ਭਾਈ ਸੀਤਲ ਸਿੰਘ (ਰਾਇ ਸਿੰਘ ਦੇ ਬੇਟੇ) ਸ਼ਾਮਲ ਸਨ।

ਇਤਿਹਾਸਕ ਸੂਤਰਾਂ ਅਨੁਸਾਰ ਜਦੋਂ ਇਹ ਸਾਰੀ ਪੰਚਾਇਤ ਗੁਰੂ ਜੀ ਦੇ ਟਿਕਾਣੇ ਤੋਂ ਥੋੜ੍ਹੀ ਦੂਰ ਗਈ ਤਾਂ ਮਾਈ ਭਾਗ ਕੌਰ (ਭਾਗ ਸਿੰਘ ਅਤੇ ਦਿਲਬਾਗ ਸਿੰਘ ਦੀ ਵੱਡੀ ਭੈਣ ਅਤੇ ਭਾਈ ਨਿਧਾਨ ਸਿੰਘ ਦੀ ਪਤਨੀ) ਨੇ ਉੱਚੀ ਆਵਾਜ਼ 'ਚ ਆਖਿਆ, "ਵੀਰੋ! ਅਜੇ ਤਾਂ ਦੁਨੀ ਚੰਦ ਅਤੇ ਉਸ ਦੇ ਜੋਟੀਦਾਰਾਂ ਦਾ ਅਨੰਦਪੁਰ ਤੋਂ ਰਾਤ ਸਮੇਂ ਚੁੱਪ-ਚਪੀਤੇ ਦੌੜਨ ਦਾ ਕਲੰਕ ਸਾਡੇ ਮੱਥੇ ਤੋਂ ਨਹੀਂ ਲੱਥਾ। ਹੁਣ ਤੁਸੀਂ ਸਰਬੰਸ ਦਾਨੀ ਸਤਿਗੁਰੂ ਨੂੰ ਬੇਦਾਵਾ ਲਿਖ ਦਿੱਤਾ ਕਿ 'ਅਸੀਂ ਤੇਰੇ ਸਿੱਖ ਨਹੀਂ ਅਤੇ ਤੂੰ ਸਾਡਾ ਗੁਰੂ ਨਹੀਂ'"। ਹੁਣ ਕਿਹੜੇ ਮੂੰਹ ਲੈ ਕੇ ਪਿੰਡ ਵੜੋਂਗੇ"। ਮਾਈ ਦੀ ਇਹ ਪੁਕਾਰ ਸਾਰਿਆਂ ਦੇ ਦਿਲਾਂ 'ਤੇ ਤੀਰ ਵਾਂਗ ਵੱਜੀ। ਪ੍ਰਿਸੀਪਲ ਸਤਿਬੀਰ ਸਿੰਘ ਲਿਖਦੇ ਹਨ ਕਿ ਇਤਨੇ ਨੂੰ ਇਨ੍ਹਾਂ ਸਿੱਖਾਂ ਨੇ ਸੁਣਿਆ ਕਿ ਸ਼ਾਹੀ ਫ਼ੌਜ ਗੁਰੂ ਜੀ ਵੱਲ ਨੂੰ ਚੜ੍ਹੀ ਆ ਰਹੀ ਹੈ। ਇਹ ਸੁਣ ਇਨ੍ਹਾਂ ਸਿੱਖਾਂ ਦੀ ਸੁੱਤੀ ਅਣਖ ਜਾਗ ਪਈ। ਭਾਈ ਰਾਇ ਸਿੰਘ ਜੀ ਨੇ ਲਕੀਰ ਖਿੱਚ ਦਿੱਤੀ ਅਤੇ ਵੰਗਾਰ ਪਾਈ ਕਿ ਜਿਹੜਾ ਵੀ ਆਪਾ ਵਾਰਨ ਲਈ ਤਿਆਰ ਹੈ ਉਹ ਇਹ ਲਕੀਰ ਟੱਪ ਆਵੇ। ਇਹ ਸ਼ਬਦ ਸੁਣਦੇ ਸਾਰ ਹੀ 40 ਸਿੱਖ ਲਕੀਰ ਟੱਪ ਕੇ ਰਾਇ ਸਿੰਘ ਪਾਸ ਜਾ ਖੜ੍ਹੇ ਹੋਏ। ਇਹ ਸੂਰਬੀਰ ਯੋਧੇ ਖਿਦਰਾਣੇ ਦੀ ਢਾਬ ਦੇ ਨਜ਼ਦੀਕ ਝਾੜੀਆਂ ਅਤੇ ਬਿਰਛਾਂ ਦੇ ਉਹਲੇ ਲੁਕ ਕੇ ਦੁਸ਼ਮਣ ਨਾਲ ਲੜ ਮਰਨ ਲਈ ਡਟ ਗਏ। ਗੁਰੂ ਜੀ ਨੇ ਢਾਬ ਦੇ ਦੂਜੇ ਪਾਸੇ ਉੱਚੀ ਜਗ੍ਹਾ 'ਟਿੱਬੀ ਸਾਹਿਬ' 'ਤੇ ਸਿੰਘਾਂ ਸਮੇਤ ਮੋਰਚੇ ਸੰਭਾਲ ਲਏ।

18 ਅਪ੍ਰੈਲ 1705 ਦੇ ਦਿਨ ਤੁਰਕਾਂ ਦੀ ਫ਼ੌਜ ਜ਼ੋਰ-ਸ਼ੋਰ ਨਾਲ ਖਿਦਰਾਣੇ ਦੀ ਢਾਬ ਵਲ ਵਧਣ ਦੀ ਕੋਸ਼ਿਸ਼ ਕਰਨ ਲੱਗੀ। ਨਾਦ ਦੇ ਸਾਜ਼ ਵੱਜਣ ਲੱਗੇ, ਦੋਹਾਂ ਪਾਸਿਆਂ ਤੋਂ ਤੀਰ, ਤੁਫੰਗ ਚੱਲਣ ਲੱਗੇ। ਮੁਗਲ ਢਾਬ 'ਤੇ ਪਾਣੀ ਖ਼ਾਤਰ ਕਬਜ਼ਾ ਕਰਨਾ ਚਾਹੁੰਦੇ ਸਨ ਪਰ ਗੁਰੂ ਸਾਹਿਬ ਨੇ ਪਹਿਲਾਂ ਹੀ ਢਾਬ ਮੱਲ ਲਈ ਸੀ। ਗਰਮੀ ਦੇ ਦਿਨ ਹੋਣ ਕਾਰਨ ਪਾਣੀ ਤੋਂ ਵਗੈਰ ਸੂਰਮਿਆਂ ਲਈ ਲੜਨਾ ਅਸੰਭਵ ਸੀ। ਇੱਕ ਪਾਸੇ ਗੁਰੂ ਸਾਹਿਬ ਅਤੇ ਸਿੰਘ ਜਿਨ੍ਹਾਂ ਦੇ ਮੁੱਖ ਉੱਪਰ ਇਹ ਸ਼ਬਦ ਸਨ 'ਅਵਰ ਬਾਸਨਾ ਨਾਹਿ ਪ੍ਰਭੁ ਧਰਮ ਜੁੱਧ ਕੋ ਚਾਇ' ਅਤੇ ਦੂਜੇ ਪਾਸੇ ਭਾੜੇ ਦੇ ਟੱਟੂ ਮੌਤ ਤੋਂ ਡਰਨ ਵਾਲ਼ੇ ਸਨ। ਗੁਰੂ ਸਾਹਿਬ ਦੇ ਦਲ ਨੇ ਟਿੱਬੀ ਸਾਹਿਬ ਤੋਂ ਝਾੜੀਆਂ ਵਗੈਰਾ ਦੀ ਆੜ ਲੈ ਕੇ ਤੀਰਾਂ ਦੀ ਵਰਖਾ ਸ਼ੁਰੂ ਕਰ ਦਿੱਤੀ ਤਾਂ ਕਿ ਮੁਗਲ ਸੈਨਾ ਅੱਗੇ ਨਾ ਵਧ ਸਕੇ। ਜੇਕਰ ਕੋਈ ਅੱਗੇ ਵੱਧਣ ਦੀ ਕੋਸ਼ਿਸ਼ ਕਰਦਾ ਤਾਂ ਇਹ ਪੰਚਾਇਤੀ ਦੂਲੇ ਸ਼ੇਰ ਗੱਤਕੇਬਾਜ਼ੀ ਅਤੇ ਤਲਵਾਰ ਵਾਹੁਣ ਦੇ ਚੰਗੇ ਖਿਡਾਰੀ ਹੋਣ ਕਰ ਕੇ ਉੱਛਲ ਉੱਛਲ ਕੇ ਦੁਸ਼ਮਣ ਤੇ ਵਾਰ ਕਰ ਰਹੇ ਸਨ। ਹਰ ਕੋਈ ਬੜੀ ਚਲਾਕੀ ਨਾਲ ਇੱਕ ਦੂਜੇ 'ਤੇ ਹੱਲਾ ਬੋਲ ਰਿਹਾ ਸੀ ਅਤੇ ਤਰ੍ਹਾਂ ਤਰ੍ਹਾਂ ਦੇ ਪੈਂਤੜੇ ਵਰਤ ਰਿਹਾ ਸੀ। ਕਟਾ ਵੱਢੀ ਕਾਰਨ ਸੂਰਮਿਆਂ ਦੇ ਸਰੀਰਾਂ 'ਚੋਂ ਲਹੂ ਵਗ ਰਿਹਾ ਸੀ ਅਤੇ ਕਈ ਪ੍ਰਾਣ ਤਿਆਗ ਰਹੇ ਸਨ। ਭਾਈ ਰਾਇ ਸਿੰਘ ਜੈਕਾਰਿਆਂ ਨਾਲ਼ ਸਿੰਘਾਂ ਦਾ ਉਤਸ਼ਾਹ ਵਧਾ ਰਹੇ ਸਨ। ਘੋੜੇ ਵੀ ਤੀਰ ਵਜਣ ਨਾਲ਼ ਢਹਿ ਢੇਰੀ ਹੋ ਰਹੇ ਸਨ। ਜਿੱਥੇ ਸਿੰਘ ਨੇਜ਼ੇ, ਬਰਛੇ ਅਤੇ ਕਿਰਪਾਨਾਂ ਨਾਲ ਮੁਗਲਾਂ 'ਤੇ ਟੁੱਟ ਕੇ ਪੈ ਰਹੇ ਸਨ ਉੱਥੇ ਖ਼ੂਨੀ ਖਾਨ ਵੀ ਸਿੰਘਾਂ ਨਾਲ ਖਹਿ ਰਹੇ ਸਨ। ਕਈ ਘੰਟੇ ਇਹ ਜੰਗੀ ਘੋਲ ਚਲਦਾ ਰਿਹਾ। ਪੰਚਾਇਤ ਦੇ ਸਿੰਘਾਂ ਵਿੱਚੋਂ ਕੁਝ ਕੁ ਨੂੰ ਛੱਡ ਬਾਕੀ ਸਭ ਸ਼ਹੀਦ ਹੋ ਚੁੱਕੇ ਸਨ। ਤੁਰਕਾਂ ਦਾ ਵੀ ਭਾਰੀ ਨੁਕਸਾਨ ਹੋ ਚੁੱਕਿਆ ਸੀ। ਪਾਣੀ ਦੀ ਘਾਟ ਕਾਰਨ ਉਨ੍ਹਾਂ ਮੈਦਾਨ 'ਚੋਂ ਭੱਜਣ ਲਈ ਹੀ ਯੋਗ ਸਮਝਿਆ। ਸਰਹਿੰਦ ਦੇ ਖਾਨ ਵਜ਼ੀਦੇ ਨੇ ਆਪਣੀ ਮੌਤ ਤੋਂ ਡਰਦਿਆਂ ਸੈਨਿਕਾਂ ਨੂੰ ਇਹ ਸੰਦੇਸ਼ ਦਿੱਤਾ ਕਿ ਪੀਰ ਤਾਂ ਮਾਰਿਆ ਗਿਆ ਹੈ ਅਤੇ ਆਪਣਾ ਨਿਸ਼ਾਨਾ ਪੂਰਾ ਹੋ ਗਿਆ ਹੈ ਭਾਵ ਐਸੀ ਚਤਰਾਈ ਵਰਤ ਕੇ ਉਸ ਨੇ ਆਪਣੀ ਜਾਨ ਛੁਡਾਈ। ਚਮਕੌਰ ਦੀ ਜੰਗ ਦੇ ਹਾਲਾਤ ਦੇਖ ਕੇ ਉਸ ਨੇ ਗੁਰਾਂ ਨਾਲ ਬਹੁਤਾ ਚਿਰ ਮੱਥਾ ਲਾਉਣਾ ਠੀਕ ਨਾ ਸਮਝਿਆ। ਇਸ ਨੇ ਫ਼ੌਜ ਸਮੇਤ ਕੋਟਕਪੂਰੇ ਜਾ ਕੇ ਦਮ ਮਾਰਿਆ। 'ਸਾਡਾ ਇਤਿਹਾਸ ਦਸ ਪਾਤਸ਼ਾਹੀਆਂ' ਦੇ ਪੰਨਾ 430 ਉੱਤੇ ਸਤਬੀਰ ਸਿੰਘ ਲਿਖਦੇ ਹਨ, ਵਜ਼ੀਦੇ ਨੇ ਕਪੂਰੇ ਨੂੰ ਕਿਹਾ, "ਅਸੀਂ ਗੁਰੂ ਗੋਬਿੰਦ ਸਿੰਘ ਨੂੰ ਸ਼ਹੀਦ ਕਰ ਆਏ ਹਾਂ"। ਕਪੂਰੇ ਨੇ ਆਖਿਆ, "ਜੇ ਗੁਰੂ ਮਾਰਿਆ ਗਿਆ ਤਾਂ ਮਨੋਰਥ ਪੂਰਾ ਹੋ ਹੀ ਗਿਆ।.....ਫ਼ਕੀਰ ਦੀ ਫ਼ੌਜ ਦਾ ਪਿੱਛਾ ਕਰ ਕੇ ਉਸ ਤੋਂ ਕੀ ਛਕ ਲੈਣਾ ਜੇ? ਜਾਂ ਕੋਈ ਰਾਜ ਸੰਭਾਲਣਾ ਏ?" ਇਸ ਤਰ੍ਹਾਂ ਹਾਰ ਮੰਨਦੇ ਹੋਏ ਨਵਾਬ ਤੇ ਉਸ ਦੀ ਫ਼ੌਜ ਵਾਪਸ ਚਲੀ ਗਈ।

ਯੁੱਧ ਦੀ ਸਮਾਪਤੀ 'ਤੇ ਗੁਰੂ ਸਾਹਿਬ ਸ਼ਹੀਦੀ ਪ੍ਰਾਪਤ ਕਰ ਚੁੱਕੇ ਸਿੰਘਾਂ ਕੋਲ ਪਹੁੰਚੇ। ਸਿੰਘਾਂ ਨਾਲ ਰਲ ਕੇ ਮਿੱਟੀ ਤੇ ਲਹੂ ਨਾਲ ਲੱਥ-ਪੱਥ ਸ਼ਹੀਦ ਸਿੰਘਾਂ ਦੇ ਚਿਹਰੇ ਸਾਫ਼ ਕੀਤੇ ਅਤੇ ਇਨ੍ਹਾਂ ਦੇ ਸਰੀਰਾਂ ਨੂੰ ਤਿਆਰ ਕੀਤੀ ਚਿਖਾ ਉੱਤੇ ਟਿਕਾਇਆ। ਇਨ੍ਹਾਂ ਸਿੰਘਾਂ ਵਿੱਚੋਂ ਭਾਈ ਰਾਇ ਸਿੰਘ ਦਾ ਬੇਟਾ ਭਾਈ ਮਹਾਂ ਸਿੰਘ ਅਜੇ ਸਾਹ ਲੈ ਰਿਹਾ ਸੀ। ਸਾਹਿਬਾਂ ਨੇ ਬੀਰ ਆਸਨ ਕਰ ਕੇ ਉਸ ਦਾ ਸੀਸ ਪੱਟ 'ਤੇ ਰੱਖਿਆ, ਮੁੱਖੜਾ ਸਾਫ਼ ਕੀਤਾ ਅਤੇ ਦਿਲਾਸਾ ਦਿੱਤਾ, "ਹੋਸ਼ ਸੰਭਾਲ ਬੀਰਾ! ਤੂੰ ਸਾਡਾ ਪਿਆਰਾ ਅਤੇ ਮਹਾਨ ਸਿੱਖ ਹੈ। ਤੂੰ ਮਝੈਲਾਂ ਦੀ ਰੱਖ ਵਿਖਾਈ ਹੈ। ਮਹਾਂ ਸਿੰਘ ਤੁਸੀਂ ਵੱਡਾ ਪਰਉਪਕਾਰ ਕੀਤਾ ਹੈ, ਮੰਗ ਜੋ ਤੇਰੀ ਇੱਛਾ ਹੈ"। ਮਹਾਂ ਸਿੰਘ ਬੋਲਿਆ, "ਸਤਿਗੁਰੋ! ਤੁਹਾਡੇ ਦੀਦਾਰ ਨਾਲ ਸਭ ਇਛਾਵਾਂ ਪੂਰੀਆਂ ਹੋ ਗਈਆਂ ਹਨ। ਜੇ ਤਰੁਠੇ ਹੋ ਤਾਂ ਟੁੱਟੀ ਗੰਢ ਦਿਉ"। ਦਸ਼ਮੇਸ਼ ਪਿਤਾ ਬੋਲੇ, "ਮਹਾਂ ਸਿੰਘ! 'ਟੁੱਟੀ ਨਿੱਖੁਟੀ' ਅਤੇ ਬਿਦਾਵੇ ਵਾਲੀ ਪੱਤ੍ਰਕਾ ਉਸ ਦੀਆਂ ਅੱਖਾਂ ਸਾਮ੍ਹਣੇ ਪਾੜ ਦਿੱਤੀ। ਪਾਤਸ਼ਾਹ ਕਹਿੰਦੇ, "ਹੋਰ ਕੁਝ ਮੰਗ ਲੈ"। ਤਾਂ ਮਹਾਂ ਸਿੰਘ ਦਾ ਉੱਤਰ ਸੀ 'ਜੇਕਰ ਟੁੱਟੀ ਮੇਲੀ ਮਿਲ ਜਾਵੇ ਤਾਂ ਹੋਰ ਕੁਝ ਨਹੀਂ ਚਾਹੀਦਾ। ਬਸ ਕੀਤੀ ਗਲਤੀ ਮਿਟਾ ਦਿਉ'। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਤਦ ਮੁੱਖੋਂ ਉਚਾਰਿਆ, 'ਧੰਨ ਸਿੱਖੀ! ਧੰਨ ਸਿੱਖੀ! ਵਾਹ ਖ਼ਾਲਸਾ ਧੰਨ ਤੇਰੀ ਕਮਾਈ' ਇਹ ਬਚਨ ਸੁਣ ਕੇ ਮਹਾਂ ਸਿੰਘ ਜੀ ਨੇ ਗੁਰਾਂ ਦੇ ਚਰਨਾਂ ਵਿੱਚ ਸਵਾਸ ਛੱਡੇ।

ਥੋੜ੍ਹੀ ਦੂਰੀ 'ਤੇ ਮਾਈ ਭਾਗ ਕੌਰ ਫੱਟੜ ਹੋਈ ਪਈ ਸੀ। ਸਤਿਗੁਰਾਂ ਨੇ ਸਿੰਘਾਂ ਨੂੰ ਆਖਿਆ, "ਮਾਈ ਨੂੰ ਉਠਾਉ ਤਾਂ ਕਿ ਇਸ ਦੇ ਜ਼ਖਮ ਸਾਫ਼ ਕਰ ਕੇ ਮਰਮ ਪੱਟੀ ਕਰੀਏ"। ਠੀਕ ਹੋਣ 'ਤੇ ਅੰਮ੍ਰਿਤਪਾਨ ਕਰਾ ਕੇ ਨਾਮ ਮਾਈ ਭਾਗੋ ਤੋਂ ਮਾਈ ਭਾਗ ਕੌਰ ਰੱਖਿਆ। ਸਤਿਗੁਰਾਂ ਨੇ ਇਸ ਨੂੰ 'ਜਗਤ ਦੇਵੀ' ਆਖਿਆ। ਇਹ ਦੱਖਣ ਤੱਕ ਗੁਰੂ ਜੀ ਦੇ ਨਾਲ ਗਈ ਅਤੇ ਜਨਵਾੜੇ ਵਿਖੇ ਆਖਰੀ ਸਾਹ ਲਿਆ।

ਸਭ ਸ਼ਹੀਦ ਸਿੰਘਾਂ ਦੇ ਸਰੀਰਾਂ ਦਾ ਇੱਕ ਹੀ ਵੱਡਾ ਸਾਰਾ ਅੰਗੀਠਾ ਤਿਆਰ ਕਰਵਾ ਕੇ ਸਤਿਗੁਰਾਂ ਆਪਣੇ ਹੱਥੀਂ ਸਸਕਾਰ ਕੀਤਾ। ਇਨ੍ਹਾਂ ਨੂੰ ਮੁਕਤਿਆਂ ਦੀ ਪਦਵੀ ਬਖਸ਼ੀ ਅਤੇ ਇੱਕਲੇ ਇੱਕਲੇ ਸਿੰਘ ਲਈ ਮੁੱਖ ਤੋਂ ਉਚਾਰਨ ਕੀਤਾ:

*ਜਿਤੀ ਜਿਤੀ ਕਰਮੈ ਭਈ, ਦੀ ਤਿਤੀ ਜਗੀਰਹਿ ਲਾਇ॥*
*ਬੀਸ ਹਜਾਰੀ, ਤੀਸ ਹਜਾਰੀ, ਇਸ ਕੀ ਹੋਇ ਲਾਖਨ ਸਰਦਾਰੀ।*

*(ਪ੍ਰਾਚੀਨ ਪੰਥ ਪ੍ਰਕਾਸ਼)*

ਅੱਜ ਕਲ੍ਹ ਢਾਬ ਵਾਲ਼ੀ ਜਗ੍ਹਾ ਉਪਰ ਬਹੁਤ ਵੱਡਾ ਸਰੋਵਰ ਹੈ। ਸਰੋਵਰ ਦੇ ਨਾਲ ਹੀ ਗੁਰਦੁਆਰਾ ਟੁੱਟੀ ਗੰਢੀ, ਉਸ ਦੇ ਲਾਗੇ ਹੀ ਗੁਰਦੁਆਰਾ ਟਿੱਬੀ ਸਾਹਿਬ, ਤੰਬੂ ਸਾਹਿਬ ਅਤੇ ਅੰਗੀਠਾ ਸਾਹਿਬ ਬਣੇ ਹੋਏ ਹਨ। ਤਕਰੀਬਨ 2 ਕਿਲੋਮੀਟਰ

’ਤੇ ਗੁਰਦੁਆਰਾ ਟਿੱਬੀ ਸਾਹਿਬ ਅਤੇ ਰਕਾਬ ਗੰਜ ਸਾਹਿਬ ਹਨ। ਭਾਵੇਂ ਹਰ ਰੋਜ਼ ਹਜ਼ਾਰਾਂ ਦੀ ਗਿਣਤੀ ਵਿੱਚ ਸੰਗਤਾਂ ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀਆਂ ਹਨ ਪਰ ਹਰ ਸਾਲ ਮਾਘੀ ਵਾਲੇ ਦਿਨ ਸਰੋਵਰ ਦੇ ਪਾਣੀ ਵਿੱਚ ਇਸ਼ਨਾਨ ਕਰ ਕੇ ਤੇ ਗੁਰਬਾਣੀ ਉਚਾਰਨ ਕਰ ਕੇ ਸ਼ਹੀਦਾਂ ਨੂੰ ਪ੍ਰਣਾਮ ਕਰਦੀਆਂ ਹਨ। ਸ਼ਹਿਰ ਦਾ ਨਾਮ ਵੀ ਮੁਕਤਿਆਂ ਦੀ ਯਾਦ ਵਿੱਚ 'ਮੁਕਤਸਰ' ਹੈ।

ਭੱਟ ਵਹੀ ਕਰਸਿੰਧੂ, ਪਰਗਨਾ ਸਫ਼ੀਦੋਂ ਵਿੱਚ ਸੰਕੇਤ ਹੈ:

‘ਰਾਇ ਸਿੰਘ ਬੇਟਾ ਮਾਈ ਦਾਸ ਕਾ, ਮਹਾਂ ਸਿੰਘ ਬੇਟਾ ਰਾਇ ਸਿੰਘ ਕਾ, ਸੀਤਲ ਸਿੰਘ ਬੇਟਾ ਰਾਇ ਸਿੰਘ ਕਾ, ਚਾਲ੍ਹੀਆਂ ਕੀ ਚਉਂਕੀ ਮੇਂ, ਗ੍ਰਾਮ ਖਿਦਰਾਨਾ ਢਾਬ ਈਸਰ ਸਰ ਸਤਰਾਂ ਸੈ ਬਾਸਠ ਕੋ, ਸਾਮ੍ਹੇ ਮਾਥੇ ਜੂਝ ਕਰ ਮਰੇ’।

ਪੰਥ ਦੇ ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਨੇ ਆਪਣੀ ਕ੍ਰਿਤ 'ਮਹਾਨ ਕੋਸ਼' ਵਿੱਚ ਇੰਞ ਦਰਜ਼ ਕੀਤਾ ਹੈ:

'ਸ਼ਹੀਦ ਭਾਈ ਮਹਾਂ ਸਿੰਘ ਜੀ ਨੇ ਪਰਉਪਕਾਰ ਦਾ ਇਹ ਕਾਰਜ, ਵੈਸਾਖ ਸੰਮਤ 1762 ਬ੍ਰਿਕਮੀ (1705) ਵਿੱਚ ਕੀਤਾ ਜਿਸ ਦੀ ਯਾਦ ਵਿੱਚ ਗੁਰਦੁਆਰਾ ਟੁੱਟੀ ਗੰਢੀ ਸਾਹਿਬ, ਮੁਕਤਸਰ ਵਿਖੇ 21 ਵੈਸਾਖ ਨੂੰ ਹਰ ਸਾਲ ਭਾਰੀ ਦੀਵਾਨ ਸਜਦੇ ਹਨ।

ਕਿਤਨੀ ਮਹਾਨ ਬਾਤ ਹੈ ਕਿ ਭਾਈ ਰਾਇ ਸਿੰਘ ਦੇ 13 ਪੁੱਤਰਾਂ ਵਿੱਚੋਂ ਦੋ ਪੁੱਤਰਾਂ ਭਾਈ ਮਹਾਂ ਸਿੰਘ ਅਤੇ ਭਾਈ ਸੀਤਲ ਸਿੰਘ ਨੇ ਆਪਣੇ ਪਿਤਾ ਨਾਲ਼ ਖਿਦਰਾਣੇ ਦੀ ਢਾਬ ਤੇ ਸ਼ਹੀਦੀ ਪਾਈ। ਸਭ ਕ੍ਰਿਪਾ ਸਤਿਗੁਰਾਂ ਦੀ ਹੀ ਸੀ।

## 2.18 ਦੱਖਣ ਵਲ ਨੂੰ ਚਾਲੇ ਸਮੇਂ ਭਾਈ ਮਾਨ ਸਿੰਘ ਨਿਸ਼ਾਨਚੀ ਦੀ ਸ਼ਹਾਦਤ

ਭਾਈ ਮਨੀ ਸਿੰਘ ਦੇ ਭਰਾ ਭਾਈ ਮਾਨ ਸਿੰਘ ਨਿਸ਼ਾਨਚੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ਼ ਜੱਥੇ ਸਮੇਤ ਜਦੋਂ ਦੱਖਣ ਵਲ ਜਾ ਰਹੇ ਸਨ ਤਾਂ ਚਿਤੌੜ ਵਿਖੇ ਇੱਕ ਮੁਗਲ ਨੇ ਤੁਫੰਗ ਮਾਰ ਕੇ ਭਾਈ ਜੀ ਨੂੰ ਮਾਰ ਦਿੱਤਾ। ਇਹ ਸਾਕਾ 3 ਅਪ੍ਰੈਲ 1708 ਦਾ ਹੈ। ਸਤਿਗੁਰਾਂ ਦਾ ਦਲ ਆਰਾਮ ਕਰਨ ਲਈ ਇੱਕ ਨਦੀ ਦੇ ਕਿਨਾਰੇ ਰੁਕਿਆ ਹੋਇਆ ਸੀ। ਮਹਾਨ ਕਵੀ ਭਾਈ ਸੰਤੋਖ ਸਿੰਘ ਜੀ ਦੀ ਲੇਖਣੀ ਅਨੁਸਾਰ ਕੁਝ ਸਿੰਘ ਘੋੜਿਆਂ ਲਈ ਘਾਹ ਲੈਣ ਗਏ। ਪਰ ਚਿਤੌੜ ਦੇ ਕਿਲ੍ਹੇ ਵਿੱਚ ਰਹਿ ਰਹੇ ਮੁਗਲਾਂ ਨੇ ਇਨ੍ਹਾਂ ਨੂੰ ਘਾਹ ਖੋਤਣ ਤੋਂ ਵਰਜਿਆ। ਆਪਸ ਵਿੱਚ ਤੂੰ ਤੂੰ ਮੈਂ ਮੈਂ ਹੋਣ ’ਤੇ ਲੜਾਈ ਹੋ ਪਈ। ਜਦੋਂ ਪਾਤਸ਼ਾਹ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ

ਭਾਈ ਮਾਨ ਸਿੰਘ ਨੂੰ ਉੱਥੇ ਭੇਜਿਆ। ਭਾਈ ਸਾਹਿਬ ਜਦੋਂ ਸਿੰਘਾਂ ਅਤੇ ਮੁਗਲਾਂ ਵਿਚਕਾਰ ਲੜਾਈ ਨਾ ਕਰਨ ਲਈ ਸਮਝੌਤਾ ਕਰਾ ਰਹੇ ਸਨ ਤਾਂ ਇੱਕ ਮਤਿਮੰਦ ਮੁਗਲ ਨੇ ਹਮਲਾ ਕਰ ਕੇ ਮਾਨ ਸਿੰਘ ਨੂੰ ਮਾਰ ਦਿੱਤਾ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

*ਮਾਨ ਸਿੰਘ ਕੋ ਮਰਨ ਸੁਨਯੋ, ਬਹੁ ਅਫਸੋਸ  ਗੁਰ ਮਨ ਗਿਨਯੋ।*
*ਕਹਾ ਕਰਿ ਮਤਿ ਮੰਦਨ ਬਾਤ। ਫਿਰਤ ਹਟਾਵਤਿ ਕੀਨਸ ਘਾਤ।*
*ਮਹਾ ਸੂਰਮਾ ਔਰ ਬੁਧਿਮਾਨ। ਕਹਾਂ ਹੋਇ ਸੋ ਪ੍ਰਾਪਤਿ ਪ੍ਰਾਨ।*
*ਕੌਨ ਕੌਨ ਗੁਨ ਸਿਮਰੈ ਤਾਂਹੀ। ਸਭ ਕਾਰਜ ਮਹਿ ਸ਼ੁੱਭ ਮਤਿ ਜਾਂਹੀ।*
*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

ਭਾਈ ਮਾਨ ਸਿੰਘ ਨੂੰ 'ਨਿਸ਼ਾਨਚੀ' ਦਾ ਤਖੱਲਸ ਸਤਿਗੁਰਾਂ ਨੇ ਹੀ ਦਿੱਤਾ ਸੀ ਕਿਉਂਕਿ ਹਰ ਜੰਗ ਯੁੱਧ ਵਿੱਚ ਇਹ ਖ਼ਾਲਸੇ ਦਾ 'ਨਿਸ਼ਾਨ ਸਾਹਿਬ' ਪਕੜ ਕੇ ਫ਼ੌਜ ਦੇ ਅੱਗੇ ਅੱਗੇ ਚਲਦਾ ਸੀ। ਹੋਲੇ ਮਹੱਲੇ ਦੇ ਸ਼ੁੱਭ ਅਫ਼ਸਰ 'ਤੇ ਜਦੋਂ ਨਗਰ ਕੀਰਤਨ ਅਰਥਾਤ ਮਹੱਲਾ ਅਨੰਦਗੜ੍ਹ ਕਿਲ੍ਹੇ ਤੋਂ ਚਰਨ ਗੰਗਾ ਵੱਲ ਜਾਂਦਾ ਤਾਂ  ਉਸ ਸਮੇਂ ਵੀ ਨਿਸ਼ਾਨ ਸਾਹਿਬ ਫੜੀ ਭਾਈ ਮਾਨ ਸਿੰਘ ਅੱਗੇ ਅੱਗੇ ਚਲਦਾ ਸੀ। ਤਕਰੀਬਨ ਸਾਰੀਆਂ ਜੰਗਾਂ ਵਿੱਚ ਭਾਈ ਸਾਹਿਬ ਪੂਰੇ ਤਾਣ ਨਾਲ਼ ਲੜੇ ਅਤੇ ਕਈ ਵਾਰ ਸਖ਼ਤ ਫੱਟੜ ਵੀ ਹੋਏ ਪਰ ਮਰ੍ਹਮ ਪੱਟੀ ਨਾਲ਼ ਠੀਕ ਹੋ ਜਾਂਦੇ ਸਨ।

ਚਮਕੌਰ ਦੀ ਗੜ੍ਹੀ ਦੀ ਜੰਗ ਵਿੱਚ ਵੀ ਇਨ੍ਹਾਂ ਬੜੇ ਨਿਧੜਕ ਹੋ ਕੇ ਤੀਰ ਵਰ੍ਹਾਏ ਅਤੇ ਅਨੇਕਾਂ ਤੁਰਕ ਪਾਰ ਬੁਲਾਏ। ਗੁਰੂ ਸਾਹਿਬ ਦਾ ਹੁਕਮ ਮੰਨ ਕੇ ਭਾਈ ਮਾਨ ਸਿੰਘ, ਭਾਈ ਦਯਾ ਸਿੰਘ ਅਤੇ ਭਾਈ ਧਰਮ ਸਿੰਘ ਚਮਕੌਰ ਦੀ ਗੜ੍ਹੀ ਵਿੱਚੋਂ ਨਿਕਲੇ ਅਤੇ ਲੰਬਾ ਪੈਂਡਾ ਤਹਿ ਕਰ ਕੇ ਮਾਛੀਵਾੜੇ ਦੇ ਜੰਗਲ ਵਿੱਚ ਆ ਕੇ ਦੋ ਜਹਾਨਾਂ ਦੇ ਬਾਲੀ ਦਸ਼ਮੇਸ਼ ਪਿਤਾ ਨੂੰ ਮਿਲੇ ਸਨ। ਸਤਿਗੁਰੂ ਟਿੰਡ ਦਾ ਸਰ੍ਹਾਣਾ ਲਾ ਕੇ ਕੱਕਰ ਰੂਪੀ ਠੰਢ ਵਿੱਚ ਧਰਤੀ 'ਤੇ ਪਏ ਵਿਸ਼ਰਾਮ ਕਰ ਰਹੇ ਸਨ।  ਜਦੋਂ ਅੱਖ ਖੋਲ੍ਹੀ ਤਾਂ ਐਸੀ ਬਿਪਤਾ ਦੇ ਹਾਲਾਤਾਂ ਵਿੱਚ ਪਹਿਲਾਂ ਉਸ ਮਾਲਕ ਦਾ 'ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ' ਵਾਲਾ ਸ਼ਬਦ ਉਚਾਰਨ ਕਰ ਕੇ ਧੰਨਵਾਦ ਕੀਤਾ। ਉਪਰੰਤ ਸਿੰਘਾਂ ਵਲ ਨਿਗਾਹ ਕਰ ਕੇ ਬੋਲੇ, "ਪਿਆਰੇ ਸਿੰਘੋ! ਮੈਂ ਤੁਹਾਡੀ ਦੇਣ ਕਿਵੇਂ ਪੂਰੀ ਕਰਾਂਗਾ ਜਿਹੜੇ ਇਸ ਅੱਤ ਦੇ ਬਿਖੜੇ ਸਮੇਂ ਵਿੱਚ ਇਤਨਾ ਵੱਡਾ ਪਰਉਪਕਾਰ ਤੇ ਕੁਰਬਾਨੀ ਕਰ ਕੇ ਮੇਰਾ ਸਾਥ ਦੇ ਰਹੇਂ ਹੋਂ"?

ਭਾਈ ਮਾਨ ਸਿੰਘ ਦੇ ਕਿਉਂਕਿ ਉਸ ਸਮੇਂ ਨੀਲਾ ਬਾਣਾ ਪਹਿਨਿਆ ਹੋਇਆ ਸੀ। ਉਸ ਵੱਲ ਤੱਕ ਕੇ ਉਚਾਰਨ ਕੀਤਾ:

*ਹੋਇ ਪ੍ਰਸੰਨ ਬਰ ਦੇਵਤਿ ਜੋਵੈਂ। ਪੰਥ ਖਾਲਸੇ ਮਹਿਂ ਤੁਮ ਹੋਵੈਂ।*
*ਤੁਮ ਸੰਗ ਬੇਖ ਸੁਭਾਉ ਬਿਸਾਲੀ। ਨਾਮ ਨਿਹੰਗ ਅਨੇਕ ਅਕਾਲੀ।*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

ਭਾਈ ਵੀਰ ਸਿੰਘ ਇਸ ਗ੍ਰੰਥ ਦਾ ਟੀਕਾ ਕਰਦੇ ਹੋਏ ਲਿਖਦੇ ਹਨ:

'ਗੁਰੂ ਸਾਹਿਬ ਮਾਨ ਸਿੰਘ ਵਲ ਤੱਕਦੇ ਹਨ ਅਤੇ ਵਰ ਦਿੰਦੇ ਹਨ-ਤੇਰੇ ਵਰਗੇ ਪੰਥ ਖ਼ਾਲਸੇ ਵਿੱਚ ਅਨੇਕ ਅਕਾਲੀ ਹੋਣਗੇ ਜਿਨ੍ਹਾਂ ਦਾ ਤੇਰੇ ਵਰਗਾ ਵੇਸ ਤੇ ਤੇਰੇ ਵਰਗਾ ਉੱਤਮ ਸੁਭਾਅ ਹੋਵੇਗਾ, ਨਾਉਂ ਉਹਨਾਂ ਦਾ ਨਿਹੰਗ ਹੋਵੇਗਾ ਯਾ ਅਕਾਲੀ ਹੋਵੇਗਾ'।

ਗੁਰੂ ਸਾਹਿਬ ਦੇ ਬਚਨਾਂ ਸਦਕਾ ਅੱਜ ਵੀ ਹਜ਼ਾਰਾਂ ਦੀ ਗਿਣਤੀ ਵਿੱਚ ਨਿਹੰਗ ਸਿੰਘ ਬੜੀ ਸ਼ਾਨ ਸ਼ੌਕਤ ਨਾਲ ਸਿੱਖ ਪੰਥ ਦੇ ਕਾਰਜਾਂ ਵਿੱਚ ਹਿੱਸਾ ਪਾਉਂਦੇ ਹਨ। ਇਹ ਦਲ ਵੱਖ ਵੱਖ ਜੋੜ ਮੇਲਿਆਂ, ਪੰਥਕ ਸਭਾਵਾਂ, ਨਗਰ ਕੀਰਤਨਾਂ 'ਤੇ ਗੱਤਕੇ ਬਾਜ਼ੀ, ਨੇਜ਼ੇ ਬਾਜ਼ੀ, ਘੋੜ ਸਵਾਰੀ ਆਦਿ ਦੇ ਕਰਤੱਵ ਦਿਖਾ ਕੇ ਭਾਈ ਮਾਨ ਸਿੰਘ ਸ਼ਹੀਦ ਦੀ ਯਾਦ ਨੂੰ ਤਾਜ਼ਾ ਕਰਦੇ ਹਨ।

ਭੱਟ ਵਹੀ ਦੀ ਲਿਖਤ ਹੈ:

'ਮਾਨ ਸਿੰਘ ਬੇਟਾ ਮਾਈ ਦਾਸ ਕਾ, ਪੋਤਾ ਬੱਲੂ ਕਾ, ਪੜਪੋਤਾ ਮੂਲੇ ਕਾ, ਚੰਦਰਬੰਸੀ ਭਾਰਦਵਾਜੀ ਗੋਤਰਾ ਪੰਵਾਰ, ਬੰਸ ਬੀਝੇ ਕਾ ...ਸਾਲ ਸਤਰਾਂ ਸੈ ਪੈਂਸਠ ਮਿਤੀ ਬੈਸਾਖ਼ ਪਰਵਿਸ਼ਟੇ ਛੇ, ਗੰਭੀਰ ਨਦੀ ਕੇ ਕਿਨਾਰੇ ਗੜ੍ਹ ਚਤਉਰ ਮੇਂ ਤੁਰਕੋਂ ਨਾਲ, ਸਾਮ੍ਹੇ ਮਾਥੇ ਜੂਝ ਕਰ ਮਰਾ।....ਗੰਭੀਰ ਨਦੀ ਕਿ ਕਿਨਾਰੇ ਦਾਗ ਦੀਆ।

(ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਜਲਹਾਨੇ ਕਾ)

## 2.19 ਸਰਹਿੰਦ ਫ਼ਤਹਿ ਦੌਰਾਨ ਚੱਪੜ-ਚਿੜੀ ਦੀ ਜੰਗ ਵਿੱਚ ਹੋਏ ਸ਼ਹੀਦ

## (ਭਾਈ ਸੰਗਰਾਮ ਸਿੰਘ, ਭਾਈ ਮਹਿਬੂਬ ਸਿੰਘ)

ਸਰਹਿੰਦ ਸ਼ਹਿਰ ਜਿਸ ਨੂੰ ਅੱਜ ਕਲ੍ਹ ਫ਼ਤਿਹਗੜ੍ਹ ਸਾਹਿਬ ਦੇ ਨਾਮ ਨਾਲ਼ ਜਾਣਿਆ ਜਾਂਦਾ ਹੈ ਪਰਾਚੀਨ ਯੁੱਗ ਦਾ ਤੇ ਪੁਰਾਤਨ ਕਲਾ ਦਾ ਮੰਨਿਆ ਪ੍ਰਮੰਨਿਆ ਸ਼ਹਿਰ ਹੈ। ਮੁਗਲ ਕਾਲ ਸਮੇਂ ਇਹ ਬਹੁਤ ਹੀ ਅਮੀਰ ਅਤੇ ਮਸ਼ਹੂਰ ਸੂਬਾ ਸੀ। ਇਸ ਅਧੀਨ 28 ਪਰਗਣੇ ਸਨ। ਰਾਜੇ-ਮਹਾਰਾਜਿਆਂ ਦੀ ਚਹਿਲ-ਪਹਿਲ, ਮਹਾਰਾਣੀਆਂ ਦੀ ਰੌਣਕ, ਰਾਜ-ਕੁਮਾਰੀਆਂ ਦੀ ਚਟਕ-ਮਟਕ, ਸੁੰਦਰਤਾ ਅਤੇ ਪ੍ਰਸਿੱਧੀ ਦੇ ਚਰਚੇ ਦੂਰ ਦੂਰ ਤੱਕ ਸਨ। ਪਰ ਬਹੁਤੀ ਮਾਇਆ ਨੇ ਇੱਥੋਂ ਦੇ ਲੋਕਾਂ

ਨੂੰ ਬੜਾ ਹੰਕਾਰੀ, ਵਿਕਾਰੀ, ਐਸ਼ ਪ੍ਰਸਤ ਅਤੇ ਮਾਇਆਧਾਰੀ ਬਣਾ ਦਿੱਤਾ ਸੀ। ਇਹਨਾਂ ਗੱਲਾਂ ਕਾਰਨ ਇੱਥੋਂ ਦਾ ਸੂਬੇਦਾਰ ਵਜ਼ੀਰ ਖਾਂ (ਜਿਸ ਨੂੰ ਕਈ ਇਤਿਹਾਸਕਾਰਾਂ ਨੇ ਖਾਨ ਵਜ਼ੀਦਾ ਵੀ ਲਿਖਿਆ ਹੈ) ਅਤੇ ਵਜ਼ੀਰ ਸੁੱਚਾ ਨੰਦ ਐਸੇ ਨਿਰਦਈ, ਕਸਾਈ ਅਤੇ ਪੱਥਰ ਦਿਲ ਬਣ ਗਏ ਕਿ ਇਨ੍ਹਾਂ 6 ਅਤੇ 8 ਸਾਲ ਦੀ ਉਮਰ ਦੇ ਗੁਰੂ ਗੋਬਿੰਦ ਸਿੰਘ ਦੇ ਲਾਲਾਂ ਨੂੰ ਨੀਹਾਂ ਵਿੱਚ ਚਿਣਾ ਕੇ ਖ਼ਤਮ ਕਰ ਦਿੱਤਾ। ਪਰ ਪ੍ਰਭੂ ਦੀ ਲੀਲ੍ਹਾ ਬੜੀ ਅਗੰਮੀ, ਵਿਸਮਾਦੀ ਅਤੇ ਨਿਰਾਲੀ ਹੈ। ਉਹ ਪਾਪੀ ਅਤੇ ਨਿੰਦਕਾਂ ਨੂੰ ਖ਼ਤਮ ਕਰਨ ਲਈ ਦੇਰੀ ਨਹੀਂ ਕਰਦਾ। ਗੁਰਬਾਣੀ ਦਾ ਸ਼ਬਦ ਹੈ:

*ਨਿੰਦਕ ਮਾਰੇ ਤਤਕਾਲਿ ਖਿਨੁ ਟਿਕਣ ਨ ਦਿਤੇ॥*
*ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ ਫੜਿ ਜੋਨੀ ਜੁਤੇ॥ (523-524)*

ਗੁਰੂ ਕਲਗੀਧਰ ਪਾਤਸ਼ਾਹ ਨੇ ਇਨ੍ਹਾਂ ਜ਼ਾਲਮਾਂ, ਦੁਸ਼ਟਾਂ ਅਤੇ ਪਾਪੀਆਂ ਦੀ ਸੁਧਾਈ ਲਈ ਨਾਂਦੇੜ ਪਹੁੰਚ ਕੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਿੰਘ ਸਜ਼ਾ ਕੇ ਤਿਆਰ ਕੀਤਾ। ਉਨ੍ਹਾਂ ਬੰਦੇ ਨੂੰ ਗੁਰਮਤਿ ਦਾ ਉਪਦੇਸ਼ ਦੇ ਕੇ ਸਬਰ, ਸਿਦਕ, ਸੁਹਿਦਰਤਾ, ਸਮਾਜ ਸੇਵੀ ਅਤੇ ਉੱਚੇ-ਸੁੱਚੇ ਆਚਰਨ ਵਾਲਾ ਬਣਾ ਦਿੱਤਾ। ਉਸ ਅੰਦਰ ਆਪਾ ਵਾਰਨ ਦੀ ਚਿਣਗ ਪੈਦਾ ਕਰ ਕੇ ਹਿੰਦੁਸਤਾਨ ਅੰਦਰ ਸੁਤੰਤਰ ਸਿੱਖ ਰਾਜ ਸਥਾਪਤ ਕਰਨ ਦਾ ਬਲ ਬਖਸ਼ਿਆ। ਭਾਈ ਨੰਦ ਲਾਲ ਜੀ ਸਤਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਬਾਰੇ ਲਿਖਦੇ ਹਨ:

*ਬਾਦਸ਼ਾਹੀਏ ਦੋ ਆਲਮ, ਯਕ ਨਿਗਾਹਿ ਰੂਏ ਤੋ।*
*ਸਾਇਆ-ਏ-ਜ਼ੁਲਫਿ ਤੋ, ਅਜ਼ ਬਾਲ ਹੁਮਾ ਖਾਹਦ ਗੁੱਜਸਤ।*

ਭਾਵ ਜਿਸ ਬੰਦੇ ਉੱਪਰ ਗੁਰੂ ਦੇ ਚਿਹਰੇ ਦੀ ਝਲਕ ਪੈ ਜਾਵੇ ਉਹ ਦੋ ਜਹਾਨਾਂ (ਲੋਕ ਅਤੇ ਪਰਲੋਕ) ਦਾ ਬਾਦਸ਼ਾਹ ਬਣ ਜਾਂਦਾ ਹੈ, ਜਿਸ ਤਰ੍ਹਾਂ ਹੁਮਾਂ ਨਾਂ ਦਾ ਪੰਛੀ ਜਿਸ ਇਨਸਾਨ ਉੱਪਰ ਦੀ ਲੰਘ ਜਾਵੇ ਉਹ ਰਾਜਾ ਬਣ ਜਾਂਦਾ ਹੈ। ਐ ਸਤਿਗੁਰੂ! ਤੇਰੀਆਂ ਅੱਖਾਂ ਦਾ ਝਲਕਾਰਾ ਅਤੇ ਜ਼ੁਲਫ਼ਾਂ ਦਾ ਲਿਸ਼ਕਾਰਾ ਬੰਦੇ ਨੂੰ ਅਰਸ਼ ਅਤੇ ਫਰਸ਼ ਦਾ ਵਾਰਸ ਬਣਾ ਦਿੰਦਾ ਹੈ।

ਗੁਰੂ ਦੀ ਸੰਗਤ ਮਹਿਰਮਾਂ ਦੀ ਮਜਲਸ ਹੁੰਦੀ ਹੈ ਜੋ ਇਨਸਾਨਾਂ ਦੇ ਮਨਾਂ ਅੰਦਰ ਪ੍ਰੇਮ, ਬ੍ਰਿਹਾ , ਵੈਰਾਗ ਅਤੇ ਤਿਆਗ ਪੈਦਾ ਕਰ ਦਿੰਦੀ ਹੈ। ਫਿਰ ਗੁਰੂ ਦਾ ਸਿੰਘ ਕੋਈ ਬਹਾਨੇ-ਬਾਜ਼ੀ ਨਹੀਂ ਘੜਦਾ ਸਗੋਂ ਮੈਦਾਨੇ ਜੰਗ ਅੰਦਰ ਐਸਾ ਜ਼ਲਵਾ, ਜੋਸ਼ ਅਤੇ ਜੌਹਰ ਦਿਖਾਉਂਦਾ ਹੈ ਕਿ ਦੇਖਣ ਵਾਲਾ ਦੰਗ ਰਹਿ ਜਾਂਦਾ ਹੈ। ਸਾਹਿਬਾਂ ਬੰਦੇ ਨੂੰ ਪੰਜਾਬ ਵਲ ਤੋਰਨ ਤੋਂ ਪਹਿਲਾਂ ਉਸ ਵਿੱਚ ਇਹ ਗੁਣ ਭਰ ਦਿੱਤੇ। ਨਾਲ ਹੀ ਪੰਜ ਬੀਰ (ਸਿੰਘ) ਅਤੇ ਪੰਜ ਤੀਰ ਦਿੱਤੇ। ਇਸ ਤੋਂ ਇਲਾਵਾ ਬੰਦਾ ਸਿੰਘ ਬਹਾਦਰ ਦੀ ਮੱਦਦ ਲਈ ਗੁਰ ਸਿੱਖਾਂ ਨੂੰ ਹੁਕਮਨਾਮੇ ਲਿਖ ਭੇਜੇ।

ਭੱਟ ਵਹੀ ਮੁਲਤਾਨੀ ਸਿੰਧੀ ਇਸ ਗੱਲ ਦੀ ਪ੍ਰੋੜਤਾ ਕਰਦੀ ਹੈ:

'ਗੁਰੂ ਗੋਬਿੰਦ ਸਿੰਘ ਮਹਲ ਦਸਮਾ, ਬੇਟਾ ਗੁਰੂ ਤੇਗ ਬਹਾਦਰ ਜੀ ਕਾ, ਨੇ ਸੰਮਤ ਸਤਰਾਂ ਸੈ ਪੈਂਸਠ ਕਾਰਤਕ ਮਾਸੇ ਸੁਦੀ ਤੀਜ ਮੰਗਲਵਾਰ ਕੇ ਦਿਹੁੰ ਗਾਂਮ ਨੰਦੇੜ, ਦੇਸ ਦਖਣ, ਤਟ ਗੋਦਾਵਰੀ ਸੇ ਬੰਦਾ ਸਿੰਘ ਕੋ ਮਦਰ ਦੇਸ ਜਾਨੇ ਕਾ ਬਚਨ ਹੂਆ ਗੈਲੋਂ ਬਾਵਾ ਬਾਜ ਸਿੰਘ, ਬਿਨੋਦ ਸਿੰਘ , ਕਾਹਨ ਸਿੰਘ, ਭਗਵੰਤ ਸਿੰਘ, ਕੁਇਰ ਸਿੰਘ, ਪਾਂਚ ਸਿਖ ਤਿਆਰ ਕੀਏ'।

ਬੰਦੇ ਦੇ ਪੰਜਾਬ ਪਹੁੰਚਣ 'ਤੇ ਉਸ ਵੱਲੋਂ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਨੂੰ ਸ਼ਹੀਦ ਕਰਨ ਵਾਲ਼ੇ ਦੋਸ਼ੀਆਂ ਨੂੰ ਸੋਧਣ ਦੀ ਪੁਕਾਰ ਸੁਣ ਕੇ ਅਤੇ ਗੁਰੂ ਸਾਹਿਬ ਦੇ ਭੇਜੇ ਹੁਕਮਨਾਮੇ ਪੜ੍ਹ ਕੇ ਪਿੰਡਾਂ, ਕਸਬਿਆਂ ਤੇ ਸ਼ਹਿਰਾਂ ਵਿੱਚੋਂ ਬੇਅੰਤ ਸੂਰਮੇ ਖ਼ਾਲਸਾ ਫ਼ੌਜ ਵਿੱਚ ਸ਼ਸਤਰਧਾਰੀ ਹੋ ਅਤੇ ਧਨ ਮਾਲ ਲੈ ਕੇ ਸ਼ਾਮਲ ਹੋ ਗਏ। ਸਰਹਿੰਦ ਮਾਰਨ ਲਈ 12 ਮਈ 1710 ਨੂੰ ਜੋ ਜੰਗ ਚੱਪੜ ਚਿੜੀ ਵਿਖੇ ਹੋਈ ਉਸ ਵਿੱਚ ਭਾਈ ਮਨੀ ਸਿੰਘ ਦੇ ਖ਼ਾਨਦਾਨ ਦੇ ਭਾਈ ਬਾਜ ਸਿੰਘ ਅਤੇ ਭਾਈ ਸੁੱਖਾ ਸਿੰਘ ਬੰਗੇਸ਼ਰੀ (ਭਾਈ ਨਠੀਆ ਦੇ ਬੇਟੇ ਅਤੇ ਸ਼ਹੀਦ ਭਾਈ ਬੱਲੂ ਦੇ ਪੋਤੇ), ਭਾਈ ਸੰਗਰਾਮ ਸਿੰਘ (ਸ਼ਹੀਦ ਭਾਈ ਬਚਿੱਤਰ ਸਿੰਘ ਦੇ ਬੇਟੇ ਅਤੇ ਸ਼ਹੀਦ ਭਾਈ ਮਨੀ ਸਿੰਘ ਦੇ ਪੋਤੇ), ਭਾਈ ਮਹਿਬੂਬ ਸਿੰਘ ਅਤੇ ਭਾਈ ਫ਼ਤਹਿ ਸਿੰਘ (ਸ਼ਹੀਦ ਭਾਈ ਉਦੈ ਸਿੰਘ ਅਤੇ ਭਾਈ ਫ਼ਤਹਿ ਸਿੰਘ ਦੇ ਬੇਟੇ ਅਤੇ ਭਾਈ ਮਨੀ ਸਿੰਘ ਦੇ ਪੋਤੇ) ਸ਼ਾਮਲ ਸਨ।

ਇਹ ਜੰਗ ਬੜੀ ਖੌਫਨਾਕ ਅਤੇ ਅਵੱਲੀ ਸੀ। ਵਜ਼ੀਰ ਖਾਂ ਪਾਸ ਤਾਂ ਹਾਥੀ, ਘੋੜਿਆਂ, ਖੱਚਰਾਂ ਦੀ ਫ਼ੌਜ ਅਤੇ ਪੈਦਲ ਫ਼ੌਜ ਬਹੁਤ ਹੀ ਯੋਜਨਾ ਬੱਧ ਤ੍ਰੀਕੇ ਨਾਲ਼ ਲੜਨ ਵਾਲੀ ਸੀ। ਇਸ ਪਾਸ ਵੱਡਾ ਤੋਪਖਾਨਾ, ਚੰਗੀ ਸਿਖਲਾਈ ਵਾਲੇ ਬੰਦੂਕਚੀ, ਨੇਜ਼ਾ-ਬਰਦਾਰ ਅਤੇ ਤਾਕਤਵਰ ਤਲਵਾਰਚੀ ਸਨ। ਹੋਰ ਤਾਂ ਹੋਰ ਆਲੇ-ਦੁਆਲੇ ਦੇ ਇਲਾਕੇ ਵਿੱਚ ਵੀ ਮੁਸਲਮਾਨੀ ਵਸੋਂ ਬਹੁਮੱਤ ਵਿੱਚ ਸੀ ਅਤੇ ਮੁਗਲ ਫ਼ੌਜ ਦੀ ਮੱਦਦਗਾਰ ਸੀ। ਜਦ ਕਿ ਬੰਦੇ ਦੀ ਸੈਨਾ ਵਿੱਚ ਪੇਂਡੂ ਕਿਸਾਨ ਤੇ ਗਰੀਬ ਸ਼੍ਰੇਣੀਆਂ ਦੇ ਲੋਕ ਯੁੱਧ ਦੇ ਢੰਗਾਂ ਤੋਂ ਬਿਲਕੁਲ ਅਣਜਾਣ ਸਨ। ਹਥਿਆਰ ਵੀ ਉਨ੍ਹਾਂ ਪਾਸ ਦੇਸੀ ਹੀ ਸਨ। ਪਰ ਇਹ ਕਿਰਸਾਣੀ ਅਤੇ ਹੋਰ ਸਖ਼ਤ ਕਿੱਤੇ ਕਰਨ ਕਰ ਕੇ ਸਰੀਰਾਂ ਦੇ ਸਡੌਲ, ਕਰੜੇ, ਹੱਕ ਸੱਚ ਦੀ ਕਮਾਈ 'ਤੇ ਪਲਣ ਵਾਲੇ, ਗਰਮੀ ਸਰਦੀ ਤੋਂ ਬੇਪਰਵਾਹੇ ਅਤੇ ਗੁਰਾਂ ਦੇ ਨਾਂ 'ਤੇ ਮਰ ਮਿਟਣ ਦੀ ਅਥਾਹ ਭਾਵਨਾ ਰੱਖਣ ਵਾਲੇ ਸਨ। ਬੰਦੇ ਦੇ ਬੀਰ ਰਸੀ ਬੋਲ ਸੂਰਮਿਆਂ ਦੇ ਹੌਸਲੇ ਬੁਲੰਦ ਕਰਨ ਵਾਲੇ ਸਨ। ਇਨ੍ਹਾਂ ਦੇ ਮਨਾਂ ਅੰਦਰ ਜ਼ਰ, ਜ਼ੋਰੂ, ਜਾਂ ਜ਼ਮੀਨ ਹਥਿਆਉਣ ਦੀ ਤਮੰਨਾ ਨਹੀਂ ਸੀ ਕੇਵਲ ਗੁਰੂ ਦੇ ਬੋਲ ਪੁਗਾਉਣ ਦੀ ਇੱਛਾ ਸੀ:

ਗੁਰਬਾਣੀ ਦੇ ਬੋਲ ਹਨ:

*ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ ।* (89)

ਚੱਪੜਚਿੜੀ ਦੀ ਜੰਗ ਮਈ ਮਹੀਨੇ ਹੋਣ ਕਰ ਕੇ ਇਕ ਪਾਸੇ ਗਰਮੀ ਦੇ ਅੰਗਿਆਰ ਵਰ ਰਹੇ ਸਨ ਅਤੇ ਦੂਜੇ ਪਾਸੇ ਤੋਂ ਤੋਪਾਂ ਦੇ ਗੋਲੇ ਅੱਗ ਵਰਸਾ ਰਹੇ ਸਨ। ਮੁਗਲ ਸੈਨਕ ਹਾਥੀ ਦੀਆਂ ਅੰਬਾਰੀਆਂ 'ਚ ਬੈਠੇ ਤੀਰ ਛੱਡ ਰਹੇ ਸਨ। ਆਸਮਾਨ ਘੱਟੇ ਨਾਲ ਭਰਿਆ ਹੋਇਆ ਸੀ ਅਤੇ ਚਾਰੇ ਪਾਸਿਆਂ ਤੋਂ ਮਾਰ ਲਉ ਮਾਰ ਲਉ ਦੀ ਆਵਾਜ਼ ਆ ਰਹੀ ਸੀ । ਦੋਹਾਂ ਪਾਸਿਆਂ ਦੀਆਂ ਫ਼ੌਜਾਂ ਵੱਲੋਂ ਮਾਨੋ ਸਿਰ ਧੜ ਦੀ ਬਾਜ਼ੀ ਸੀ ਅਤੇ ਸੂਰਮੇ ਪ੍ਰਾਣ ਤਿਆਗ ਰਹੇ ਸਨ। ਜਦੋਂ ਬੰਦੇ ਨੇ ਸਿੰਘਾਂ ਦੇ ਪੈਰ ਉਖੜਦੇ ਦੇਖੇ ਤਾਂ ਤੀਰਾਂ ਦੀ ਐਸੀ ਵਰਖਾ ਕੀਤੀ ਜਿਸ ਕਾਰਨ ਦੁਸ਼ਮਣ ਨੂੰ ਹੱਥਾਂ ਪੈਰਾਂ ਦੀ ਪੈ ਗਈ। ਇਹ ਦੇਖ ਵਜ਼ੀਰ ਖਾਂ ਅੱਗੇ ਵਧਿਆ ਅਤੇ ਸਿੰਘਾਂ 'ਤੇ ਤਕੜਾ ਹੱਲਾ ਕਰਨ ਦੀ ਦੁਹਾਈ ਪਾਈ। ਅਹਿਵਾਲਿਸਲਾਤੀਨ-ਏ-ਹਿੰਦ ਦੀ ਲਿਖਤ ਅਨੁਸਾਰ "ਕਿਆਮਤ ਨੂੰ ਦੇਖ ਵਜ਼ੀਰ ਖਾਂ ਅੱਗੇ ਵਧਿਆ ਅਤੇ ਬਾਜ ਸਿੰਘ ਨੂੰ ਲਲਕਾਰ ਕੇ ਬੋਲਿਆ, "ਉਏ ਗੰਦੇ ਕੁੱਤੇ, ਹੋਸ਼ਿਆਰ ਹੋ ਜਾ"। ਇਹ ਕਹਿੰਦਿਆਂ ਉਸ ਨੇ ਬਾਜ ਸਿੰਘ 'ਤੇ ਨੇਜ਼ੇ ਦਾ ਵਾਰ ਕੀਤਾ ਪਰ ਬਾਜ ਸਿੰਘ ਨੇ ਫੁਰਤੀ ਨਾਲ਼ ਨੇਜ਼ਾ ਬੋਚ ਲਿਆ। ਵਜੀਰ ਖਾਂ ਨੇ ਹਾਥੀ 'ਤੇ ਬੈਠਿਆਂ ਇੱਕ ਤੀਰ ਬਾਜ ਸਿੰਘ ਵਲ ਖਿੱਚ ਕੇ ਮਾਰਿਆ ਜਿਹੜਾ ਉਸ ਦੀ ਬਾਂਹ ਵਿੱਚ ਲੱਗਿਆ। ਫਿਰ ਉਹ ਘੋੜੇ 'ਤੇ ਚੜ੍ਹ ਕੇ ਤਲਵਾਰ ਨਾਲ਼ ਵਾਰ ਕਰਨ ਲਈ ਬਾਜ ਸਿੰਘ 'ਤੇ ਝਪਟਿਆ। ਬਾਜ ਸਿੰਘ ਨੇ ਆਖਿਆ, 'ਸਿੰਘਾਂ ਦਿਆ ਵੈਰੀਆ, ਹੁਣ ਤੈਨੂੰ ਮੌਤ ਬੁਲਾ ਰਹੀ ਹੈ। ਹੁਣ ਭੱਜ ਕੇ ਨਹੀਂ ਜਾ ਸਕਦਾ"। ਇਤਨੇ ਨੂੰ ਭਾਈ ਫ਼ਤਹਿ ਸਿੰਘ ਆ ਭਿੜਿਆ। ਉਸ ਨੇ ਵਜ਼ੀਰ ਖਾਂ ਦੇ ਐਸੀ ਤਲਵਾਰ ਮਾਰੀ ਜਿਹੜੀ ਉਸ ਦੇ ਮੋਢੇ ਨੂੰ ਚੀਰਦੀ ਕਮਰ ਤੱਕ ਜਾ ਪਹੁੰਚੀ ਅਤੇ ਉਹ ਧਰਤੀ 'ਤੇ ਡਿਗ ਪਿਆ। ਇੱਕ ਹੋਰ ਮੁਸਲਮਾਨ ਲਿਖਾਰੀ ਮੁਅੱਰਖ ਮੀਰ ਮੁਹੰਮਦ ਅਹਸਨ ਨੇ ਵੀ ਆਪਣੇ ਸ਼ਾਹਨਾਮੇ ਵਿੱਚ ਐਸਾ ਹੀ ਵਰਨਣ ਕੀਤਾ ਹੈ। ਵਜ਼ੀਰ ਖਾਂ ਅਤੇ ਹੋਰ ਮੁਗਲ ਜਰਨੈਲਾਂ ਦੇ ਮਾਰੇ ਜਾਣ ਕਾਰਨ ਮੁਗਲ ਸੈਨਾ ਨੂੰ ਭਾਜੜਾਂ ਪੈ ਗਈਆਂ ਪਰ ਭਾਈ ਸੰਗਰਾਮ ਸਿੰਘ ਅਤੇ ਭਾਈ ਮਹਿਬੂਬ ਸਿੰਘ ਵੀ ਇਸ ਜੰਗ ਵਿੱਚ ਮੌਤ ਦੀ ਘੋੜੀ ਚੜ੍ਹ ਗਏ। ਆਖੀਰ ਮੈਦਾਨ ਖ਼ਾਲਸੇ ਦੇ ਹੱਥ ਆ ਗਿਆ। ਖਾਨ ਵਜ਼ੀਦੇ ਨੂੰ ਕੀਤੇ ਮਹਾਂ ਪਾਪ ਦੀ ਸਜ਼ਾ ਦੇਣ ਲਈ ਦਰਖ਼ਤ ਨਾਲ ਬੰਨ੍ਹ ਕੇ ਤੇ ਪੁੱਠਾ ਲਟਕਾ ਕੇ ਅੱਧ ਪਚੱਧਾ ਅੱਗ ਨਾਲ ਸਾੜਿਆ ਅਤੇ ਫਿਰ ਬਲਦਾਂ ਦੇ ਪਿੱਛੇ ਪਾ ਕੇ ਘੜੀਸ ਕੇ ਸਰਹਿੰਦ ਲਿਆਂਦਾ। ਪਰ ਘੜੀਸਣ ਕਰ ਕੇ ਰਸਤੇ ਵਿੱਚ ਹੀ ਇਸ ਦੀ ਮੌਤ ਹੋ ਗਈ ਸੀ।

ਸਰਹਿੰਦ ਵਿਖੇ ਚੰਡਾਲ ਚੌਕੜੀ ਦਾ ਦੂਜਾ ਮੁੱਖ ਦੋਸ਼ੀ ਚੌਧਰੀ ਸੁੱਚਾ ਨੰਦ ਅਜੇ ਜਿਉਂਦਾ ਬੈਠਾ ਸੀ। ਖ਼ਾਲਸਾ ਫ਼ੌਜ ਨੇ 13 ਅਤੇ 14 ਮਈ ਨੂੰ ਸਰਹਿੰਦ ਪਹੁੰਚ ਕੇ

ਸਭ ਸ਼ਾਹੀ ਮਹਿਲ ਮਾੜੀਆਂ, ਮੁਗਲਾਂ ਦੇ ਮਹੱਲ, ਹਵੇਲੀਆਂ ਆਦਿ ਜੋ ਐਸ਼ ਪ੍ਰਸਤੀ ਦੇ ਅੱਡੇ ਸਨ ਢਾਹ ਦਿੱਤੇ, ਸ਼ਹਿਰ ਦੀ ਇੱਟ ਨਾਲ ਇੱਟ ਖ਼ੜਕਾ ਦਿੱਤੀ, ਮਾਨੋ ਸਭ 'ਤੇ ਸੁਹਾਗਾ ਫੇਰ ਦਿੱਤਾ। ਪਰ ਸਿੱਖੀ ਅਸੂਲ ਕਾਇਮ ਰੱਖੇ। ਸ਼ੇਖ ਅਹਿਮੰਦ ਸਰਹੰਦੀ ਦਾ ਮਕਬਰਾ ਜਿਸ ਦਾ ਇਸਲਾਮ ਧਰਮ ਅੰਦਰ ਮੱਕੇ ਉਪਰੰਤ ਦੂਜਾ ਦਰਜ਼ਾ ਹੈ ਨਹੀਂ ਢਾਹਿਆ।

ਚੰਡਾਲ ਅਤੇ ਦਵੈਸ਼ ਭਾਵਨਾ ਵਾਲਾ ਸੁੱਚਾ ਨੰਦ ਜੋ ਆਪਣੇ ਆਪ ਨੂੰ ਵੱਡਾ ਬਰਿਆੜ ਸਮਝਦਾ ਸੀ ਅਤੇ ਜਿਸ ਨੇ ਖਾਨ ਵਜ਼ੀਦੇ 'ਤੇ ਜ਼ੋਰ ਪਾ ਕੇ ਸਾਹਿਬਜ਼ਾਦਿਆਂ ਨੂੰ ਕੰਧ ਦੀ ਨੀਂਹ ਵਿੱਚ ਚਿਣਵਾਇਆ ਅਤੇ ਉਨ੍ਹਾਂ ਦੀ ਸ਼ਹੀਦੀ ਉਪਰੰਤ ਖੁਸ਼ੀਆਂ ਮਨਾਈਆਂ ਸਨ, ਸਿੰਘਾਂ ਨੇ ਉਸ ਨੂੰ ਪਕੜ ਕੇ ਬੰਦੇ ਅੱਗੇ ਪੇਸ਼ ਕੀਤਾ। ਉਪਰੰਤ ਇਸ ਦੇ ਨੱਕ ਵਿੱਚ ਨਕੇਲ ਪਾ ਕੇ ਅਤੇ ਹੱਥ ਵਿੱਚ ਠੂਠਾ ਫੜਾ ਕੇ ਗਲੀਆਂ ਵਿੱਚ ਫੇਰ ਕੇ ਭੀਖ ਮੰਗਾਈ। ਇਹ ਖੱਤਰੀ ਜਿਹੜਾ ਉਪੱਰੋ ਸ਼ੇਰ ਬਣਦਾ ਸੀ ਪਰ ਅੰਦਰੋਂ ਗਿੱਦੜ ਦਿੱਲ ਹੋਣ ਕਰ ਕੇ ਲੋਕਾਂ ਦੇ ਛਿੱਤਰ ਖਾ ਖਾ ਕੇ ਹੀ ਪ੍ਰਾਣ ਤਿਆਗ ਗਿਆ। ਫਿਰ ਸੂਬਾ ਸਰਹਿੰਦ ਵਜ਼ੀਰ ਖਾਂ ਅਤੇ ਸੁੱਚਾ ਨੰਦ ਦੇ ਸਰੀਰਾਂ ਨੂੰ ਕੁੱਤਿਆਂ ਅੱਗੇ ਸੁੱਟਿਆ ਅਤੇ ਇਨ੍ਹਾਂ ਦੀਆਂ ਹੱਡੀਆਂ ਅੱਗ ਲਾ ਕੇ ਸਾੜ ਦਿੱਤੀਆਂ।

14 ਮਈ 1710 ਨੂੰ ਸਰਹਿੰਦ ਫ਼ਤਹਿ ਹੋਣ 'ਤੇ ਖ਼ਾਲਸਈ ਕੇਸਰੀ ਝੰਡੇ ਝੁਲਾ ਦਿੱਤੇ। ਬੰਦੇ ਬਹਾਦਰ ਨੇ ਜੋ ਪਹਿਲਾ ਦਰਬਾਰ ਲਗਾਇਆ ਉਸ ਵਿੱਚ ਸੰਬੋਧਨ ਕਰਦਿਆਂ ਕਿਹਾ, "ਸਿੰਘੋ! ਜੋਤਿ ਅਤੇ ਜੁਗਤਿ ਕੇਵਲ ਗੁਰੂ ਦੀ ਵਰਤੀ ਹੈ। ਅਸੀਂ ਇਸ ਫ਼ਤਹਿ ਲਈ ਅਕਾਲ ਪੁਰਖ ਦਾ ਦਿਲੋਂ ਸ਼ੁਕਰਾਨਾ ਕਰਦੇ ਹਾਂ। ਇਹ ਸਭ ਕਾਰਜ ਗੁਰੂ ਦੇ ਖ਼ਾਲਸੇ ਨੇ ਗੁਰੂ ਬਖਸ਼ਿਸ਼ ਦੁਆਰਾ ਕੀਤਾ ਹੈ। ਸਾਨੂੰ ਇਸ ਜਿੱਤ ਦਾ ਮਾਣ ਨਹੀਂ ਕਰਨਾ ਚਾਹੀਦਾ"।

## 2.20 ਸਰਹਿੰਦ ਅਤੇ ਆਲੋਵਾਲ ਦੀ ਜੰਗ ਦੇ ਸ਼ਹੀਦ (ਭਾਈ ਸੁੱਖਾ ਸਿੰਘ ਬੰਗੇਸ਼ਰੀ, ਭਾਈ ਸ਼ਾਮ ਸਿੰਘ ਬੰਗੇਸ਼ਰੀ) ਭਾਈ ਜੇਠਾ ਸਿੰਘ, ਭਾਈ ਹਰੀ ਸਿੰਘ, ਭਾਈ ਰੂਪ ਸਿੰਘ)

ਸਰਹਿੰਦ ਫ਼ਤਹਿ ਹੋਣ ਕਾਰਨ ਅਤੇ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਖ਼ਾਲਸਾ ਰਾਜ ਦੀ ਸਥਾਪਨਾ ਦੀ ਖ਼ਬਰ ਸੁਣ ਕੇ ਦਿੱਲੀ ਦਾ ਬਾਦਸ਼ਾਹ ਬਹਾਦਰ ਸ਼ਾਹ ਅੱਗ ਭਬੂਕਾ ਹੋ ਗਿਆ। ਬੰਦੇ ਨੇ ਤਾਂ ਇਸ ਰਾਜ ਨੂੰ ਹਲੇਮੀ ਰਾਜ ਆਖ ਕੇ ਸਤਿਗੁਰਾਂ ਦੇ ਦਰਸਾਏ ਅਸੂਲਾਂ 'ਤੇ ਚਲਦਿਆਂ ਗਰੀਬਾਂ, ਨੀਚਾਂ, ਕਮਜ਼ੋਰਾਂ ਅਤੇ ਦੱਬੇ-ਕੁਚੱਲੇ ਲੋਕਾਂ ਨੂੰ 'ਰੰਘਰੇਟੇ ਗੁਰੂ ਕੇ ਬੇਟੇ' ਅਤੇ ਕਲਾਲਾਂ ਨੂੰ 'ਕਲਾਲ ਗੁਰੂ ਕੇ ਲਾਲ' ਕਹਿ ਕੇ ਗਲ ਨਾਲ ਲਾਇਆ। ਆਮ ਤੇ ਸਾਧਾਰਨ ਲੋਕਾਂ ਦੀ ਇਜ਼ਤ, ਮਾਣ ਅਤੇ ਸਤਿਕਾਰ

ਨੂੰ ਮੁੱਖ ਰੱਖਣ ਲਈ ਹੁਕਮ ਜਾਰੀ ਕੀਤੇ। ਬੰਸਾਵਲੀ ਨਾਮੇ ਵਿੱਚ ਦਰਜ਼ ਹੈ:

*ਪੁਰਸ਼ ਪੋਸ਼ਾਕ ਔਰ ਸਿਰ ਕੀ ਪਾਗ। ਇਨ ਭੀ ਕੋਈ ਹੱਥ ਨਾ ਲਾਗ।*

ਪਰ ਬਹਾਦਰ ਸ਼ਾਹ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਜੰਗ ਵਿੱਚ ਮੱਦਦ ਕਰ ਕੇ ਦਿੱਲੀ ਦੇ ਤਖ਼ਤ ਉੱਤੇ ਬਿਠਾਇਆ ਉਸ ਨੇ 10 ਦਸੰਬਰ 1710 ਨੂੰ ਇੱਕ ਸ਼ਾਹੀ ਫੁਰਮਾਨ ਜਾਰੀ ਕੀਤਾ, "ਨਾਨਕ ਪ੍ਰਸਤਾਂ ਰਾ ਹਰ ਜਾ ਬਯਾਬੰਦ ਬਕਤਲ ਰਸਾਨੰਦ"। ਇਸ ਦਾ ਭਾਵ ਸੀ ਕਿ ਨਾਨਕ ਨਾਮ ਲੇਵਾ ਵਾਲਾ ਜੋ ਵੀ ਸਿੱਖ ਕਿਤੇ ਦਿਸਦਾ ਹੈ ਉਸ ਨੂੰ ਬਿਨਾ ਕਿਸੇ ਸੰਕੋਚ ਅਤੇ ਸੋਚ ਵਿਚਾਰ ਦੇ ਮੌਤ ਦੇ ਘਾਟ ਉਤਾਰ ਦਿੱਤਾ ਜਾਵੇ। ਇਸ ਫੁਰਮਾਨ ਤੋਂ ਪਹਿਲਾਂ ਬਾਦਸ਼ਾਹ ਨੇ 2 ਸਤੰਬਰ 1710 ਨੂੰ ਇੱਕ ਹੋਰ ਐਲਾਨ ਕੀਤਾ ਸੀ ਕਿ ਸਾਰੇ ਹਿੰਦੂ ਦਾੜ੍ਹੀ ਕੇਸ ਕਟਾ ਦੇਣ ਨਹੀਂ ਤਾਂ ਉਹਨਾਂ ਨੂੰ ਸਿੱਖ ਸਮਝ ਕੇ ਮਾਰ ਦਿੱਤਾ ਜਾਵੇਗਾ। ਸਿਰਦਾਰ ਕਪੂਰ ਸਿੰਘ ਦੇ ਕਥਨ ਅਨੁਸਾਰ ਇਹ ਫੁਰਮਾਨ ਉਸ ਸਕੰਲਪ ਅਤੇ ਪ੍ਰਚੰਡ ਤੋਂ ਵੀ ਭਿਆਨਕ ਸਨ ਜੋ ਦੂਜੇ ਵਿਸ਼ਵ ਯੁੱਧ ਵਿੱਚ ਹਿਟਲਰ ਨੇ ਜਾਰੀ ਕੀਤਾ ਸੀ ਕਿ ਜਿੱਥੇ ਯਹੂਦੀ ਮਿਲੇ ਉਸ ਨੂੰ ਖ਼ਤਮ ਕਰ ਦਿੱਤਾ ਜਾਵੇ।

ਹਰਜਿੰਦਰ ਸਿੰਘ ਦਿਲਗੀਰ ਲਿਖਦਾ ਹੈ ਕਿ ਬਾਦਸ਼ਾਹ ਨੇ ਸਿੱਖਾਂ ਦੇ ਖਿਲਾਫ ਜਹਾਦ ਦਾ ਐਲਾਨ ਕਰ ਦਿੱਤਾ। ਉਸ ਦੀ ਆਵਾਜ਼ 'ਤੇ ਮੁਸਲਮਾਨ ਹੀ ਨਹੀਂ ਬਲਕਿ ਬਹੁਤ ਸਾਰੇ ਰਾਜਪੂਤ ਅਤੇ ਹਿੰਦੂ ਵੀ ਉਸ ਦੀ ਫ਼ੌਜ ਵਿੱਚ ਸ਼ਾਮਲ ਹੋ ਕੇ ਪੰਜਾਬ ਵੱਲ ਚੱਲ ਪਏ। ਬਾਦਸ਼ਾਹ ਆਪ ਤਕਰੀਬਨ ਇੱਕ ਲੱਖ ਫ਼ੌਜ ਲੈ ਕੇ ਚੜ੍ਹਿਆ ਅਤੇ 22 ਅਕਤੂਬਰ 1710 ਨੂੰ ਇਸ ਨੇ ਸੋਨੀਪਤ 'ਤੇ ਕਬਜ਼ਾ ਕਰ ਲਿਆ। ਉਪਰੰਤ ਇਸ ਨੇ ਬਾਜੀਦ ਖਾਂ ਨੂੰ ਵੱਡੀ ਫ਼ੌਜ ਦੇ ਕੇ ਸਰਹਿੰਦ ਵਲ ਤੋਰਿਆ। ਇਸ ਦੀ ਮੱਦਦ ਲਈ ਇੱਕ ਹੋਰ ਜਰਨੈਲ ਉਮਰ ਖਾਂ ਵੀ ਫ਼ੌਜ ਲੈ ਕੇ ਆ ਗਿਆ। ਸਰਹਿੰਦ ਦਾ ਸੂਬੇਦਾਰ ਭਾਈ ਬਾਜ਼ ਸਿੰਘ ਉਸ ਸਮੇਂ ਸਰਹਿੰਦ ਤੋਂ ਬਾਹਰ ਗਿਆ ਹੋਇਆ ਸੀ। ਉਸ ਦੀ ਗੈਰਹਾਜ਼ਰੀ ਵਿੱਚ ਭਾਈ ਮਨੀ ਸਿੰਘ ਦੇ ਚਚੇਰੇ ਭਰਾਵਾਂ ਭਾਈ ਸੁੱਖਾ ਸਿੰਘ ਬੰਗੇਸ਼ਰੀ ਅਤੇ ਭਾਈ ਸ਼ਾਮ ਸਿੰਘ ਬੰਗੇਸ਼ਰੀ ਨੇ ਸਰਹਿੰਦ ਵਿੱਚ ਮੁੱਠੀ ਭਰ ਸਿੰਘਾਂ ਨੂੰ ਨਾਲ ਲੈ ਕੇ ਆ ਰਹੀ ਫ਼ੌਜ ਦਾ ਮੁਕਾਬਲਾ ਕਰਨ ਲਈ ਕਮਰ ਕਸੇ ਕਰ ਲਏ। ਯਾਕੂਬ ਖਾਂ ਨਾਮੀ ਬਾਗ ਵਿੱਚ ਸਿੰਘਾਂ ਨੇ ਲੜਾਈ ਦੇ ਐਸੇ ਜੌਹਰ ਦਿਖਾਏ ਕਿ ਮੁਗਲਾਂ ਦੇ ਹੋਸ਼ ਉੱਡ ਗਏ। ਇਤਨੇ ਨੂੰ ਚੀਨ ਬਹਾਦੁਰ ਨਾਮੀ ਜਰਨੈਲ ਸੰਮਸ ਖਾਂ ਵੀ ਫ਼ੌਜ ਲੈ ਕੇ ਆ ਗਿਆ। ਵੱਡੀ ਗਿਣਤੀ ਵਿੱਚ ਸ਼ਾਮਲ ਫ਼ੌਜ ਹੋਣ ਕਾਰਨ ਸਿੰਘ ਸਰਹਿੰਦ ਦੇ ਕਿਲ੍ਹੇ ਅੰਦਰ ਚਲੇ ਗਏ। ਇਸ ਲੜ੍ਹਾਈ ਵਿੱਚ ਭਾਈ ਸੁੱਖਾ ਸਿੰਘ ਬੰਗੇਸ਼ਰੀ ਸ਼ਹੀਦ ਹੋ ਗਿਆ ਅਤੇ ਸ਼ਾਮ ਸਿੰਘ ਦੇ ਕਈ ਫੱਟ ਲੱਗੇ। ਰਾਤ ਸਮੇਂ ਸਿੰਘ ਮੁਗਲ ਫ਼ੌਜ ਦਾ ਘੇਰਾ ਤੋੜ ਕੇ ਤਿੱਤਰ ਹੋ ਗਏ। ਇਹ ਲੜਾਈ 20

ਨਵੰਬਰ 1710 ਨੂੰ ਹੋਈ ਸੀ।

ਇਨ੍ਹਾਂ ਭਰਾਵਾਂ ਦੇ ਨਾਂ ਨਾਲ ਬੰਘੇਸ਼ਰ ਇਸ ਲਈ ਲਗਦਾ ਸੀ ਕਿ ਇਨ੍ਹਾਂ ਦਾ ਪਿਤਾ ਬੰਗੇਸ਼ਰ ਇਲਾਕਾ ਜੋ ਮੁਲਤਾਨ ਵਿੱਚ ਪੈਂਦਾ ਸੀ, ਦਾ ਚੌਧਰੀ ਸੀ। ਇਨ੍ਹਾਂ ਦੇ ਪਰਵਾਰ ਦਾ ਬਹੁਤ ਵੱਡਾ ਵਾਪਾਰ ਸੀ। ਇਨ੍ਹਾਂ ਦੇ ਸਭ ਤੋਂ ਵੱਡੇ ਭਰਾ ਭਾਈ ਭਗਵੰਤ ਸਿੰਘ ਨੂੰ ਵੱਡੇ ਵਾਪਾਰੀ ਹੋਣ ਦੇ ਨਾਤੇ ਪੰਜ ਹਜ਼ਾਰੀ ਦਾ ਖਿਤਾਬ ਔਰੰਗਜ਼ੇਬ ਪਾਸੋਂ ਮਿਲਿਆ ਹੋਇਆ ਸੀ।

ਸਿੱਖਾਂ ਦੇ ਆਮ ਕਤਲੇਆਮ ਦੇ ਹੁਕਮ ਅਧੀਨ ਮੁਗਲ ਜਰਨੈਲਾਂ ਨੇ ਬਾਦਸ਼ਾਹ ਤੋਂ ਸ਼ਾਬਾਸ਼ੇ ਹਾਸਲ ਕਰਨ ਲਈ ਸਿੱਖਾਂ ਦੇ ਸਿਰ ਵੱਢ ਕੇ ਗੱਡਿਆਂ ਵਿੱਚ ਲੱਦ ਕੇ ਦਿੱਲੀ ਭੇਜਣੇ ਸ਼ੁਰੂ ਕਰ ਦਿੱਤੇ। ਲਾਹੌਰ ਪਰਗਨੇ ਦੇ ਕਸਬੇ ਆਲੋਵਾਲ ਤੋਂ ਵੀ 40 ਕੁ ਸਿੱਖ ਜੋ ਖੇਤੀਬਾੜੀ ਦਾ ਧੰਦਾ ਕਰ ਕੇ ਆਪਣੇ ਪਰਵਾਰ ਪਾਲਦੇ ਸਨ ਨੂੰ ਪਕੜ ਕੇ ਲਾਹੌਰ ਲਿਆਂਦਾ ਗਿਆ। ਇਨ੍ਹਾਂ ਨੂੰ ਕਹਿ ਦਿੱਤਾ ਕਿ ਜਾਂ ਇਸਲਾਮ ਕਬੂਲੋ ਜਾਂ ਮੌਤ ਦਾ ਮੂੰਹ ਦੇਖੋ। ਤਕਰੀਬਨ ਤਿੰਨ ਮਹੀਨੇ ਬੜੇ ਹੀ ਘਿਨਾਉਣੇ ਤਸੀਹੇ ਦਿੱਤੇ ਗਏ। ਜਦੋਂ ਇਨ੍ਹਾਂ ਇਸਲਾਮ ਨਾ ਕਬੂਲਿਆ ਤਾਂ ਜਿਉਂਦਿਆਂ ਨੂੰ ਧਰਤੀ 'ਚ ਗੱਡ ਕੇ 11 ਅਕਤੂਬਰ 1711 ਨੂੰ ਕਤਲ ਕਰ ਦਿੱਤਾ ਗਿਆ। ਇਨ੍ਹਾਂ ਵਿੱਚ ਭਾਈ ਜੇਠਾ ਸਿੰਘ (ਭਰਾ ਭਾਈ ਮਨੀ ਸਿੰਘ), ਭਾਈ ਹਰੀ ਸਿੰਘ (ਪੁੱਤਰ ਭਾਈ ਜੇਠਾ ਸਿੰਘ) ਅਤੇ ਭਾਈ ਰੂਪ ਸਿੰਘ ਪੁੱਤਰ ਭਾਈ ਮਾਈ ਦਾਸ (ਭਰਾ ਭਾਈ ਮਨੀ ਸਿੰਘ) ਵੀ ਸ਼ਾਮਲ ਸਨ।

*ਭੱਟ ਵਹੀ ਕਰਸਿੰਧੂ, ਪਰਗਨਾ ਸਫੈਦੋਂ ਅਨੁਸਾਰ, ਭਾਈ ਜੇਠਾ ਸਿੰਘ ਮਾਈ ਦਾਸ ਕਾ, ਰੂਪ ਸਿੰਘ ਮਾਈ ਦਾਸ ਕਾ ਪੋਤੇ ਬੱਲੂ ਕੇ, ਪੜਪੋਤੇ ਮੂਲੇ ਕੇ....ਸ਼ਾਹੀ ਹੁਕਮ ਗੈਲ, ਚਾਲੀਓਂ ਕੀ ਚਉਂਕੀ ਮੇ ਤੀਨ ਮਾਸ ਅਧਿਕ ਦੁਖ ਦੇ ਕਰ ਸੰਬਤ 1768, ਮਿਤੀ ਕਤਕ ਦਿਨ 9 ਕੋ ਆਲੋਵਾਲ ਕੇ ਮਲਹਾਨ, ਪਰਗਨਾ ਲਾਹੌਰ ਮੇ, ਮਾਰੇ ਗਏ।*

## 2.21 ਬਿਲਾਸਪੁਰ ਜੰਗ ਦੇ ਸ਼ਹੀਦ (ਭਾਈ ਕੇਸੋ ਸਿੰਘ, ਭਾਈ ਬਾਘ ਸਿੰਘ)

ਬੰਦਾ ਸਿੰਘ ਬਹਾਦਰ ਦੀ ਦਿਆਲਤਾ ਦੇਖੋ ਉਸ ਨੇ 7 ਅਪ੍ਰੈਲ 1711 ਨੂੰ ਸਿੱਖ ਗਣਤੰਤਰ ਵੱਲੋਂ ਆਪਣੇ ਦਸਤਖ਼ਤਾਂ ਹੇਠ ਇੱਕ ਹੁਕਮਨਾਮਾ ਜਾਰੀ ਕੀਤਾ, ਉਹ ਸੀ, "ਅਸੀਂ ਖ਼ਾਲਸਾ ਰਾਜ ਅੰਦਰ ਮੁਸਲਮਾਨਾਂ ਜਾਂ ਇਸਲਾਮ ਦਾ ਵਿਰੋਧ ਨਹੀਂ ਕਰਦੇ। ਪਰੰਤੂ ਅਸੀਂ ਜ਼ੁਲਮ ਅਤੇ ਅਨਿਆਂ ਪੂਰਵਕ ਅਧਿਕਾਰ ਦੀ ਸ਼ਕਤੀ ਦਾ ਵਿਰੋਧ ਕਰਦੇ ਹਾਂ"। ਇਹ ਹੁਕਮ ਰੁਕਨਾਤੀ ਅਮੀਨੂਈ ਦੇਵਾਲਾ ਦਸਤੂਰਲ ਇਨਸ਼ਾ (Raqunati Amini Devallah Dastural Insha) ਅਤੇ ਹੋਰ

ਰੋਜ਼ਨਾਮਿਆਂ ਵਿੱਚ ਵੀ ਦਰਜ਼ ਹੈ। ਇਹ ਐਲਾਨ ਸਿੱਖਾਂ ਦੀ ਰਾਜਨੀਤਿਕ ਪ੍ਰਪੱਕਤਾ ਅਤੇ ਦੂਰ-ਅੰਦੇਸ਼ੀ ਦਾ ਸਬੂਤ ਹੈ ਜਿਸ ਦਾ ਅਸਲੀ ਭਾਵ ਸੀ ਕਿ ਰਾਜ ਸਤਾ ਕੇਵਲ ਮੁਗਲਾਂ ਦੀ ਮਿਲਖ ਨਹੀਂ ਬਲਕਿ ਲੋਕਾਂ ਦੀ ਮਿਲਖ ਹੈ। ਇਹ ਨਜ਼ਰੀਆ ਅਤੇ ਸੁਭਾਅ ਪਰਜਾਤੰਤਰੀ, ਉੱਚੀ ਨੈਤਿਕਤਾ ਵਾਲਾ, ਸਭਿਆਚਾਰਕ, ਵਿਰਸੇ ਦੀ ਸੰਭਾਲ ਅਤੇ ਇਖਲਾਕ ਭਰਿਆ ਸੀ।

ਖ਼ਾਲਸਾ ਰਾਜ ਬੜਾ ਸੰਘਰਸ਼ਮਈ ਸੀ। ਭਾਵੇ ਮੁਗਲਾਂ ਨੇ ਸੋਨੀਪਤ, ਸਰਹਿੰਦ ਅਤੇ ਲੋਹ ਗੜ੍ਹ (ਖ਼ਾਲਸਾ ਰਾਜ ਦੀ ਰਾਜਧਾਨੀ) 'ਤੇ ਕਬਜ਼ਾ ਕਰ ਲਿਆ ਸੀ। ਪਰ ਬਹਾਦਰ ਸ਼ਾਹ ਦੀ ਮੌਤ ਜੋ ਫਰਵਰੀ 1712 ਵਿੱਚ ਹੋਈ ਪਿੱਛੋਂ ਉਸ ਦੇ ਪੁੱਤਰਾਂ ਵਿੱਚ ਗੱਦੀ ਹਾਸਲ ਕਰਨ ਦੇ ਝਗੜੇ ਦਾ ਬੰਦੇ ਨੇ ਫਾਇਦਾ ਉਠਾਇਆ। ਰਾਜ ਭਾਗ ਚਲਾਉਣ ਲਈ ਧਨ ਦੀ ਜ਼ਰੂਰਤ ਹੈ। ਦੂਜੀ ਗੱਲ ਬੰਦਾ ਰਾਜਾ ਭੀਮ ਚੰਦ ਨੂੰ ਸਬਕ ਸਿਖਾਉਣਾ ਚਾਹੁੰਦਾ ਸੀ ਕਿ ਗੁਰੂ ਦੀ ਵਿਰੋਧਤਾ ਕਿਵੇਂ ਕਰੀਦੀ ਹੈ? ਬੰਦੇ ਨੇ ਖ਼ਾਲਸਾ ਰਾਜ ਦੇ ਮੁਗਲਾਂ ਹੱਥੋਂ ਖੁੱਸੇ ਇਲਾਕਿਆਂ 'ਚ ਦੁਬਾਰਾ ਨਿਸ਼ਾਨ ਸਾਹਿਬ ਝੁਲਾ ਦਿੱਤੇ। ਬਿਲਾਸਪੁਰ ਦਾ ਰਾਜਾ ਭੀਮ ਚੰਦ ਸਾਰੀ ਉਮਰ ਗੁਰੂ ਗੋਬਿੰਦ ਸਿੰਘ ਜੀ ਨੂੰ ਅਨੰਦਪੁਰ ਤੋਂ ਕੱਢਣ ਦਾ ਜੋਰ ਲਾਉਂਦਾ ਰਿਹਾ। ਇਸ ਦਾ ਪੁੱਤਰ ਅਜਮੇਰ ਚੰਦ ਵੀ ਉਨ੍ਹਾਂ ਕਦਮਾਂ 'ਤੇ ਚੱਲਣ ਕਾਰਨ ਖ਼ਾਲਸੇ ਦਾ ਭਾਰੀ ਵਿਰੋਧੀ ਸੀ। ਬੰਦੇ ਨੇ ਭੀਮ ਚੰਦ ਨੂੰ ਪੱਤਰ ਲਿਖਿਆ ਕਿ ਉਹ ਈਨ ਮੰਨ ਲਵੇ ਪਰ ਭੀਮ ਚੰਦ ਦੇ ਪੁੱਤਰ ਅਜਮੇਰ ਚੰਦ ਨੇ ਲੜਾਈ ਦਾ ਰੁਖ ਅਪਣਾਇਆ। 28 ਦਸੰਬਰ 1711 ਦੇ ਦਿਨ ਬਿਲਾਸਪੁਰ ਸ਼ਹਿਰ 'ਤੋਂ ਬਾਹਰ ਬਰਸਾਣਾ ਨਦੀ ਦੇ ਕਿਨਾਰੇ ਖ਼ਾਲਸਾ ਫ਼ੌਜਾਂ ਅਤੇ ਪਹਾੜੀਆਂ ਵਿਚਕਾਰ ਬੜੀ ਫਸਵੀਂ ਲੜਾਈ ਹੋਈ। ਖ਼ਾਲਸੇ ਅੱਗੇ ਪਹਾੜੀਏ ਬਹੁਤਾ ਚਿਰ ਖੜ੍ਹ ਨਹੀਂ ਸਕੇ ਅਤੇ ਦੌੜ ਕੇ ਕਿਲ੍ਹੇ ਵਿੱਚ ਵੜ ਗਏ। ਇੱਥੇ ਹੱਥੋ-ਪਾਈ ਦੀ ਲੜਾਈ ਵਿੱਚ ਭਾਈ ਕੇਸੋ ਸਿੰਘ ਪੁੱਤਰ ਭਾਈ ਚਤਰ ਸਿੰਘ ਅਤੇ ਪੋਤਾ ਭਾਈ ਮਨੀ ਸਿੰਘ ਅਤੇ ਭਾਈ ਬਾਘ ਸਿੰਘ ਪੁੱਤਰ ਭਾਈ ਉਦੈ ਸਿੰਘ ਅਤੇ ਪੋਤਾ ਭਾਈ ਮਨੀ ਸਿੰਘ ਸ਼ਹੀਦੀਆਂ ਪਾ ਗਏ। ਕਿਲ੍ਹੇ ਵਿੱਚ ਹਾਜ਼ਰ ਸਾਰੇ ਪਹਾੜੀਏ ਤਲਵਾਰ ਦੀ ਭੇਂਟ ਚੜ੍ਹ ਗਏ। ਅਖੀਰ ਭੀਮ ਚੰਦ ਨੇ ਮੌਤ ਤੋਂ ਡਰਦੇ ਨੇ ਮੁਆਫੀ ਮੰਗ ਕੇ ਮੌਤ ਸਵੀਕਾਰ ਕਰ ਲਈ। ਉਪਰੰਤ ਸਾਰੇ ਪਹਾੜੀ ਰਾਜਿਆਂ ਨੇ ਨਜ਼ਰਾਨੇ ਦੇਣੇ ਵੀ ਸਵੀਕਾਰ ਕਰ ਲਏ।

## 2.22 ਸਢੌਰੇ ਦੀ ਜੰਗ ਦੇ ਸ਼ਹੀਦ
## (ਭਾਈ ਮੋਹਰ ਸਿੰਘ, ਭਾਈ ਅਲਬੇਲ ਸਿੰਘ, ਭਾਈ ਸੈਣਾ ਸਿੰਘ)

ਸੂਰਮੇ ਕਦੇ ਵੀ ਟਿਕ ਕੇ ਨਹੀਂ ਬੈਠਦੇ ਅਤੇ ਮੌਤ ਤੋਂ ਡਰਦੇ ਬਹੁਤਾ ਚਿਰ ਲੁਕ-ਛਿਪ ਕੇ ਨਹੀਂ ਰਹਿੰਦੇ। ਉਹ ਆਪਣੇ ਜੀਵਨ ਉਦੇਸ਼ ਦੀ ਪ੍ਰਾਪਤੀ ਲਈ

ਸੰਘਰਸ਼ਮਈ ਹੁੰਦੇ ਹਨ। ਇਸੇ ਤਰ੍ਹਾਂ ਬੰਦਾ ਜੰਮੂ ਵਿੱਚ ਖ਼ਾਲਸੇ ਇੱਕਠੇ ਕਰ ਰਿਹਾ ਸੀ ਅਤੇ ਮੁਗਲਾਂ ਦੀਆਂ ਜੜ੍ਹਾਂ ਪੁੱਟਣ ਲਈ ਗੁਰੂ ਦੇ ਰੰਗ ਵਿੱਚ ਰੰਗਿਆ ਹੋਇਆ ਸੀ। ਜਿਸ ਤਰ੍ਹਾਂ ਗੁਰਬਾਣੀ ਦੇ ਬੋਲ ਹਨ:

*ਮੁਹਬਤਿ ਜਿਸ ਖੁਦਾਇ ਦੀ ਰਤਾ ਰੰਗਿ ਚਲੂਲਿ॥*
*ਨਾਨਕ ਵਿਰਲੇ ਪਾਈਅਹਿ ਤਿਸੁ ਜਨ ਕੀਮ ਨ ਮੂਲਿ॥ (966)*
*ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ॥ (970)*

ਸਰਹਿੰਦ ਫ਼ਤਹਿ ਕਰਨ ਤੋਂ ਪਹਿਲਾਂ ਬੰਦੇ ਨੇ ਸਢੌਰੇ 'ਤੇ ਠੋਕ ਵਜਾ ਕੇ ਚੜ੍ਹਾਈ ਕੀਤੀ ਤੇ ਹੰਕਾਰੀ ਉਸਮਾਨ ਖਾਂ ਵਰਗੇ ਵੱਡੇ ਵੱਡੇ ਧਨਾਢਾਂ ਦੇ ਧਨ ਮਾਲ ਅਤੇ ਮਹਿਲ-ਮਾੜੀਆਂ ਦੀ ਭਾਰੀ ਤਬਾਹੀ ਹੀ ਨਹੀਂ ਕੀਤੀ ਸੀ ਬਲਕਿ ਉਨ੍ਹਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਸੀ। ਇਸ ਦਾ ਕਾਰਨ ਸੀ ਕਿ ਇਨ੍ਹਾਂ ਨੇ ਪੀਰ ਬੁੱਧੂ ਸ਼ਾਹ ਜਿਸ ਦਾ ਅਸਲੀ ਨਾਂ ਸੀ, ਬਦਰ-ਉਦ-ਦੀਨ ਸ਼ਾਹ ਸੀ ਅਤੇ ਉਸ ਦੇ ਸਾਰੇ ਪਰਵਾਰ ਨੂੰ ਕਤਲ ਕਰਵਾ ਦਿੱਤਾ ਸੀ। ਪੀਰ ਬੁੱਧੂ ਸ਼ਾਹ ਗੁਰੂ ਕਲਗੀਧਰ ਦਾ ਪਰਮ ਸੇਵਕ ਸੀ। ਇਸ ਨੇ ਭੰਗਾਣੀ ਦੇ ਯੁੱਧ ਵਿੱਚ ਗੁਰੂ ਜੀ ਦੀ ਮੱਦਦ ਕੀਤੀ ਸੀ। ਇਸ ਦੇ ਦੋ ਪੁੱਤਰ (ਅਸ਼ਰਫ ਅਤੇ ਮੁਹੰਮਦ ਸ਼ਾਹ) ਅਤੇ ਇੱਕ ਭਰਾ (ਭੂਰੇ ਸ਼ਾਹ) ਅਤੇ ਬਹੁਤ ਸਾਰੇ ਚੇਲੇ ਇਸ ਜੰਗ ਵਿੱਚ ਸ਼ਹੀਦੀਆਂ ਪਾ ਗਏ ਸਨ।

ਸਰਹਿੰਦ ਦੀ ਬੰਦੇ ਵੱਲੋਂ ਇੱਟ ਨਾਲ ਇੱਟ ਖੜਕਾਉਣ ਪਿੱਛੋਂ ਭਾਵੇਂ ਮੁਗਲਾਂ ਨੇ ਜੰਗ ਕਰ ਕੇ ਇਸ 'ਤੇ ਫੇਰ ਆਪਣਾ ਦਬ ਦਬਾ ਕਾਇਮ ਕਰ ਲਿਆ ਸੀ। ਇਸੇ ਤਰ੍ਹਾਂ ਸਢੌਰੇ 'ਤੇ ਵੀ ਮੁਗਲ ਛਾ ਗਏ ਸਨ। ਪਰ ਦੀਨ, ਦੁਖੀ, ਕਮਜ਼ੋਰਾਂ ਅਤੇ ਮਜ਼ਲੂਮਾਂ ਦੀ ਬਾਂਹ ਫੜਨ ਵਾਲਾ ਅਤੇ ਆਜ਼ਾਦੀ ਦੀ ਤੜਫ ਰੱਖਣ ਵਾਲਾ ਬੰਦਾ ਬਹਾਦਰ ਕਾਫੀ ਮੁਸ਼ਕਲਾਂ ਝੱਲ ਕੇ ਫੇਰ ਖ਼ਾਲਸੇ ਨਾਲ ਸਢੌਰੇ ਵਲ ਵਧਿਆ। ਉਸ ਦੀ ਸੋਚ ਸੀ:

*ਅਣਖ ਜਿਉਂਦੀ ਰਹੇ ਤਾਂ ਗੁਲਾਮੀ ਮਿਟ ਜਾਤੀ ਹੈ।*
*ਜ਼ਮੀਰ ਮਰ ਜਾਵੇ ਤਾਂ ਆਜ਼ਾਦੀ ਨੂੰ ਸੱਟ ਵਜਦੀ ਹੈ।*

ਖ਼ਾਲਸਾ ਫੌਜ ਨੇ ਮੁਗਲਾਂ ਵੱਲੋਂ ਢਾਹੇ ਸਢੌਰੇ ਦੇ ਕਿਲ੍ਹੇ ਦੀ ਮੁਰੰਮਤ ਕਰ ਕੇ ਦੁਬਾਰਾ ਕੇਸਰੀ ਨਿਸ਼ਾਨ ਝੁਲਾ ਦਿੱਤੇ। ਜਹਾਂਦਰ ਸ਼ਾਹ ਨੂੰ ਜਦੋਂ ਖ਼ਬਰ ਮਿਲੀ ਕਿ ਸਿੰਘਾਂ ਨੇ ਸਢੌਰੇ ਨੂੰ ਫੇਰ ਹਥਿਆ ਲਿਆ ਹੈ ਤਾਂ ਇਸ ਨੇ ਅਹਿਮਦ ਖਾਂ ਨੂੰ ਵੱਡੀ ਸੈਨਾ ਦੇ ਕੇ ਭੇਜਿਆ ਅਤੇ ਨਾਲ਼ ਹੀ ਸਰਹਿੰਦ ਦੇ ਥਾਪੇ ਹੋਏ ਸੂਬੇਦਾਰ ਜੈਨਦੀਨ ਅਹਿਮਦ ਖਾਂ ਨੂੰ ਵੀ ਆਖਿਆ ਕਿ ਉਹ ਅਹਿਮਦ ਖਾਂ ਦੀ ਸਢੌਰੇ ਜਾ ਕੇ ਪੂਰੀ ਮੱਦਦ ਕਰੇ। ਇੰਵ ਸਿੰਘਾਂ ਅਤੇ ਮੁਗਲਾਂ ਵਿਚਕਾਰ ਲਹੂ ਡੋਲ੍ਹਵੀ ਜੰਗ ਛਿੜ ਪਈ।

ਖ਼ਾਲਸੇ ਨੇ ਸ਼ਾਹੀ ਫ਼ੌਜਾਂ ਦਾ ਆਪਣੀ 'ਢਾਈ ਫੱਟ' ਵਾਲੀ ਜੰਗਜੂ ਨੀਤੀ ਅਪਣਾ ਕੇ ਭਾਰੀ ਨੁਕਸਾਨ ਕੀਤਾ, ਲੋਥ 'ਤੇ ਲੋਥ ਚੜ੍ਹ ਗਈ। ਢਾਈ ਫੱਟ ਦਾ ਭਾਵ ਹੈ ਗੁਰੀਲਾ ਲੜਾਈ। ਇਹ ਲੜਾਈ ਮਾਨੋ ਇੱਕ ਕਿਸਮ ਦਾ ਫ਼ੌਜੀ ਸ਼ਬਦ (Code word) ਸੀ। ਪਠਾਣ ਤੇ ਮੁਗਲ ਅਜੇਹੀ ਲੜਾਈ ਤੋਂ ਬਹੁਤ ਡਰਦੇ ਸਨ। ਮੁਗਲ ਕਮਾਂਡਰਾਂ ਦਾ ਹੁਕਮ ਸੀ ਕਿ ਜੇ ਸਿੰਘ ਲੜਦੇ ਲੜਦੇ ਦੌੜ ਗਏ ਹਨ ਤਾਂ ਉਨ੍ਹਾਂ ਨੂੰ ਦੌੜੇ ਨਾ ਸਮਝੋ ਇਹ ਉਨ੍ਹਾਂ ਦੀ ਜੰਗੀ ਚਾਲ ਹੈ। ਢਾਈ ਫੱਟ ਦਾ ਅਸਲੀ ਮਤਲਬ ਸੀ ਕਿ ਦੋ ਰਾਹ ਪੂਰੇ ਅਤੇ ਇੱਕ ਅੱਧਾ ਅਪਨਾਉਣਾ। ਦੋ ਤੇ ਅੱਧਾ ਪੰਜਾਬੀ ਵਿੱਚ ਢਾਈ ਬਣਦੇ ਹਨ। ਪਹਿਲਾ ਰਾਹ ਸੀ ਦੁਸ਼ਮਣ 'ਤੇ ਅਚਨੇਤ ਹਮਲਾ ਕਰਨਾ, ਦੂਜਾ ਰਾਹ ਸੀ ਹਮਲਾ ਕਰ ਕੇ ਦੁਸ਼ਮਣ ਨੂੰ ਮਾਰ ਕੇ ਮੈਦਾਨ 'ਚੋਂ ਦੌੜ ਜਾਣਾ ਅਤੇ ਅੱਧੇ ਰਾਹ ਦਾ ਭਾਵ ਸੀ ਜੇਕਰ ਦੁਸ਼ਮਣ ਮਾਰ ਕੇ ਦੌੜਨ ਦਾ ਮੌਕਾ ਨਾ ਮਿਲੇ ਤਾਂ ਸ਼ਹੀਦ ਹੋ ਜਾਣਾ। 22 ਜੂਨ 1713 ਨੂੰ ਬੰਦੇ ਨੇ ਸਢੌਰੇ ਸ਼ਹਿਰ ਉੱਤੇ ਵੀ ਹਮਲਾ ਕੀਤਾ ਕਿਉਂਕਿ ਸਢੌਰੇ ਦੀ ਮੁਸਲਮਾਨ ਅਬਾਦੀ ਸ਼ਾਹੀ ਸੈਨਾ ਦੀ ਮੱਦਦ ਕਰ ਰਹੀ ਸੀ। ਇਸ ਗਹਿ ਗੱਚ ਲੜਾਈ ਵਿੱਚ ਭਾਈ ਮੋਹਰ ਸਿੰਘ, ਭਾਈ ਅਲਬੇਲ ਸਿੰਘ, (ਦੋਹੇਂ ਬੇਟੇ ਭਾਈ ਉਦੈ ਸਿੰਘ ਅਤੇ ਪੋਤੇ ਭਾਈ ਮਨੀ ਸਿੰਘ) ਅਤੇ ਭਾਈ ਸੈਣਾ ਸਿੰਘ (ਬੇਟਾ ਭਾਈ ਚਿਤਰ ਸਿੰਘ ਅਤੇ ਪੋਤਾ ਭਾਈ ਮਨੀ ਸਿੰਘ) ਵੀ ਸ਼ਹੀਦੀਆਂ ਪਾ ਗਏ। ਇਨ੍ਹਾਂ ਮਰਜੀਵੜਿਆਂ ਨੇ ਜਿਉਣ ਨਾਲੋਂ ਖ਼ਾਲਸਾ ਪੰਥ ਨੂੰ ਪਿਆਰਾ ਸਮਝਿਆ ਤਾਂ ਕਿ ਆਉਣ ਵਾਲੀਆਂ ਪੀੜ੍ਹੀਆਂ ਆਪਣੀ ਧਾਰਮਿਕ ਆਜ਼ਾਦੀ ਮਾਣ ਸਕਣ ਅਤੇ ਸੁੱਖਾਂ ਭਰਿਆ ਜੀਵਨ ਬਤੀਤ ਕਰ ਸਕਣ।

ਇਤਿਹਾਸਕ ਬਿਰਤਾਂਤ ਅਨੁਸਾਰ ਭਾਈ ਸੈਣਾ ਸਿੰਘ ਦੇ ਪਿਤਾ ਭਾਈ ਚਿਤਰ ਸਿੰਘ ਨੇ 24 ਜੂਨ 1734 ਵਿੱਚ ਲਾਹੌਰ ਵਿਖੇ ਦਾਦਾ ਭਾਈ ਮਨੀ ਸਿੰਘ ਨਾਲ ਸ਼ਹੀਦੀ ਦਿੱਤੀ। ਇਸੇ ਤਰ੍ਹਾਂ ਸੈਣਾ ਸਿੰਘ ਦੇ ਛੋਟੇ ਭਰਾ ਭਾਈ ਹਾਠੂ ਸਿੰਘ ਨੇ 27 ਮਾਰਚ 1758 ਨੂੰ ਸਰਹਿੰਦ ਦੀ ਲੜਾਈ ਵਿੱਚ ਆਪਣੀ ਜਾਨ ਵਾਰੀ। ਇਨ੍ਹਾਂ ਦੇ ਵੱਡੇ ਭਰਾ ਭਾਈ ਕੇਸੋ ਸਿੰਘ ਨੇ 28 ਦਸੰਬਰ 1711 ਨੂੰ ਬਿਲਾਸਪੁਰ ਦੀ ਜੰਗ ਵਿੱਚ ਛਾਤੀ ਤਾਣ ਕੇ ਲੜਦਿਆਂ ਪ੍ਰਾਣ ਤਿਆਗੇ ਸਨ। ਧੰਨ ਸਨ ਉਹ ਪਰਵਾਰ ਅਤੇ ਧੰਨ ਸਨ ਉਹ ਮਾਵਾਂ ਜਿਨ੍ਹਾਂ ਨੇ ਐਸੇ ਸੂਰਮਿਆਂ ਨੂੰ ਕੇਵਲ ਜਨਮ ਹੀ ਨਹੀਂ ਦਿੱਤਾ ਬਲਕਿ ਉਨ੍ਹਾਂ ਨੂੰ ਧਰਮ ਦੀ ਪਰਪੱਕਤਾ, ਹੱਕ ਅਤੇ ਇਨਸਾਫ਼ ਖ਼ਾਤਰ ਜੂਝਣ ਦੀ ਸਿੱਖਿਆ ਵੀ ਦਿੱਤੀ। ਐਸੀਆਂ ਮਾਵਾਂ ਸੰਬੰਧੀ ਭਗਤ ਰਵਿਦਾਸ ਜੀ ਦੇ ਬੋਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ਼ ਹਨ:

*ਜਨਨੀ ਜਣੈ ਤਾ ਭਗਤ ਜਨ ਕਹਿ ਦਾਤਾ ਕਹਿ ਸੂਰ। ॥*
*ਨਹੀਂ ਤਾਂ ਜਨਨੀ ਬਾਂਝ ਰਹੈ ਕਾਹਿ ਗਵਾਏੈ ਨੂਰ॥*

## 2.23 ਦਿੱਲੀ ਵਿੱਚ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ ਹੋਏ ਸ਼ਹੀਦ

## (ਭਾਈ ਬਾਜ ਸਿੰਘ, ਭਾਈ ਭਗਵੰਤ ਸਿੰਘ, ਭਾਈ ਕੁਇਰ ਸਿੰਘ, ਭਾਈ ਸ਼ਾਮ ਸਿੰਘ, ਭਾਈ ਸ਼ੇਰ ਸਿੰਘ, ਭਾਈ ਨਾਹਰ ਸਿੰਘ, ਭਾਈ ਅਲਬੇਲ ਸਿੰਘ)

ਸ਼ਾਹੀ ਹੁਕਮਾਂ ਅਨੁਸਾਰ ਬੰਦਾ ਸਿੰਘ ਬਹਾਦਰ ਨੂੰ ਪਕੜ ਕੇ ਮੌਤ ਦੇ ਘਾਟ ਉਤਾਰਨ ਦੀਆਂ ਯੋਜਨਾਵਾਂ ਆਰੰਭ ਹੋ ਗਈਆਂ। ਤੁਰਕਾਂ ਅੰਦਰ ਬੰਦੇ ਦੀਆਂ ਕਾਰਵਾਈਆਂ ਕਾਰਨ ਹਾਹਾਕਾਰ ਮੱਚੀ ਹੋਈ ਸੀ। ਮੁਗਲ ਲਿਖਾਰੀ ਮੁਹਮੰਦ ਹਾਰਸੀ ਅਨੁਸਾਰ ਬੰਦੇ ਨੂੰ ਪਕੜਨ ਲਈ ਸ਼ਾਹੀ ਫ਼ੌਜਾਂ ਨੇ ਗੁਰਦਾਸ ਨੰਗਲ ਦੀ ਗੜ੍ਹੀ (ਹਵੇਲੀ) ਨੂੰ ਘੇਰਾ ਪਾਇਆ ਹੋਇਆ ਸੀ ਪਰ ਸ਼ਾਹੀ ਸੈਨਾ ਜਿਤਨੇ ਹੱਲੇ ਨਾਲ਼ ਅੱਗੇ ਵਧਦੀ ਸਿੱਖ ਉਸ ਤੋਂ ਦੂਣੇ ਹੋ ਕੇ ਟੱਕਰਦੇ ਤੇ ਮਾਨੋ ਤੁਰਕਾਂ ਨੂੰ ਲੋਹੇ ਨਾਲ਼ ਟਕਰਾ ਕੇ ਵਾਪਸ ਮੁੜਨਾ ਪੈਂਦਾ ਸੀ। ਪਰ ਲੰਬੇ ਸਮੇਂ ਦੇ ਘੇਰੇ ਕਾਰਨ, ਰਾਸ਼ਨ ਪਾਣੀ ਦੀ ਘਾਟ ਹੋਣ ਕਰ ਕੇ ਅਤੇ ਸਰੀਰਾਂ ਦੇ ਬਲ ਘਟਣ ਕਾਰਨ ਕਿਤਨਾ ਕੁ ਚਿਰ 500 ਸਿੰਘ ਲੱਖਾਂ ਦੀ ਫ਼ੌਜ ਸਾਮ੍ਹਣੇ ਟਾਕਰਾ ਕਰ ਸਕਦੇ ਸਨ? ਭੁੱਖ ਦਾ ਦੁੱਖ ਸਭ ਤੋਂ ਵੱਡਾ ਹੈ ਜੈਸੇ ਗੁਰਬਾਣੀ ਦਾ ਫੁਰਮਾਨ ਹੈ:

*ਦੁਖੁ ਵੇਛੋੜਾ ਇਕੁ ਦੁਖੁ ਭੂਖ॥ ਇਕ ਦੁਖ ਸਕਤਵਾਰ ਜਮਦੂਤ॥*
*ਇਕੁ ਦੁਖੁ ਰੋਗੁ ਲਗੈ ਤਨਿ ਧਾਇ॥ ਵੈਦ ਨ ਭੋਲੇ ਦਾਰੂ ਲਾਇ॥ (1256)*

ਭਗਤ ਕਬੀਰ ਜੀ ਨੇ ਵੀ ਭੁੱਖ ਸੰਬੰਧੀ ਰੱਬ ਨੂੰ ਨਿਹੋਰਾ ਮਾਰਿਆ ਸੀ:

*ਭੂਖੇ ਭਗਤਿ ਨ ਕੀਜੈ॥ ਯਹ ਮਾਲਾ ਅਪਨੀ ਲੀਜੈ॥ (656)*

ਅਖੀਰ ਬੰਦੇ ਨੇ ਭੁੱਖ ਦਾ ਦੁੱਖ ਦੇਖਦਿਆਂ 17 ਦਸੰਬਰ 1715 ਨੂੰ ਗੜ੍ਹੀ ਦੇ ਦਰਵਾਜੇ ਖੋਲ੍ਹਣ ਦਾ ਹੁਕਮ ਦੇ ਦਿੱਤਾ। ਮੁਗਲਾਂ ਦੇ ਜਰਨੈਲਾਂ ਨੇ ਭਾਵੇਂ ਖੁਸ਼ੀਆਂ ਮਨਾਈਆਂ ਕਿ ਸਿੱਖ ਅੱਜ ਉਨ੍ਹਾਂ ਦੇ ਸਾਮ੍ਹਣੇ ਆਪ ਨੂੰ ਅਰਪਨ ਕਰਨ ਲਈ ਤਿਆਰ ਹੋ ਗਏ ਹਨ। ਪਰ ਉਨ੍ਹਾਂ ਨੂੰ ਸਾਮ੍ਹਣੇ ਮੌਤ ਦਾ ਫਰਿਸ਼ਤਾ 'ਬੰਦਾ' ਬੈਠਾ ਦਿਖਾਈ ਦੇ ਰਿਹਾ ਸੀ। ਬੰਦੇ ਨੇ ਮੁਗਲ ਜਰਨੈਲਾਂ ਨੂੰ ਸੁਨੇਹਾ ਭੇਜ ਦਿੱਤਾ ਕਿ ਤੁਹਾਡੀਆਂ ਕੁਰਾਨ ਦੀਆਂ ਕਸਮਾਂ ਜਿਨ੍ਹਾਂ ਵਿੱਚ ਤੁਸੀਂ ਲਿਖਿਆ ਹੈ ਕਿ ਅਸੀਂ ਤੁਹਾਨੂੰ ਕੁਝ ਨਹੀਂ ਕਹਾਂਗੇ ਕ੍ਰਿਪਾ ਕਰ ਕੇ ਗੜ੍ਹੀ 'ਚੋਂ ਚਲੇ ਜਾਉ ਕਾਰਨ ਦਰਵਾਜ਼ੇ ਖੋਲ੍ਹੇ ਹਨ। ਇਹ ਸੰਦੇਸ਼ ਮਿਲਣ ਦੀ ਦੇਰ ਸੀ ਮੁਗਲ ਜਰਨੈਲ ਦਲੇਰ ਖਾਂ ਨੇ ਵੱਡੀ ਗਿਣਤੀ ਵਿੱਚ ਸੈਨਿਕ ਗੜ੍ਹੀ ਅੰਦਰ ਲਿਜਾ ਕੇ ਬੰਦਾ ਬਹਾਦਰ ਨੂੰ ਪਕੜ ਲਿਆ। ਬਿਨਾ ਕਿਸੇ

ਦੇਰੀ ਦੇ ਬੰਦੇ ਨੂੰ ਸੰਗਲਾਂ ਨਾਲ ਬੰਨ੍ਹ ਕੇ ਲੋਹੇ ਦੇ ਪਿੰਜਰੇ ਵਿੱਚ ਤਾੜ ਦਿੱਤਾ। ਉਪਰੰਤ ਤੁਰਕ ਫ਼ੌਜੀਆਂ ਨੇ 300 ਸਿੰਘ ਬੇਰਹਿਮੀ ਨਾਲ਼ ਕਤਲ ਕਰ ਦਿੱਤੇ ਅਤੇ 200 ਨੂੰ ਪਕੜ ਕੇ ਮੁਸ਼ਕਾਂ ਬੰਨ੍ਹ ਦਿੱਤੀਆਂ।

ਇਨ੍ਹਾਂ ਪਕੜੇ ਹੋਏ ਸਿੰਘਾਂ ਵਿੱਚ 8 ਸਿੰਘ ਭਾਈ ਮਨੀ ਸਿੰਘ ਜੀ ਦੀ ਬੰਸ ਵਿੱਚੋਂ ਸਨ। ਇਨ੍ਹਾਂ ਵਿੱਚੋਂ ਭਗਵੰਤ ਸਿੰਘ, ਬਾਜ ਸਿੰਘ, ਕੁਇਰ ਸਿੰਘ ਅਤੇ ਸ਼ਾਮ ਸਿੰਘ ਚਾਰੇ ਬੰਗੇਸ਼ਰੀ ਭਰਾ ਤਾਂ ਭਾਈ ਨਠੀਆ ਦੇ ਬੇਟੇ, ਸ਼ਹੀਦ ਭਾਈ ਬੱਲੂ ਦੇ ਪੋਤੇ ਸਨ। ਭਾਈ ਸ਼ੇਰ ਸਿੰਘ, ਭਾਈ ਨਾਹਰ ਸਿੰਘ ਅਤੇ ਭਾਈ ਅਲਬੇਲ ਸਿੰਘ, ਭਾਈ ਬਾਜ ਸਿੰਘ ਦੇ ਬੇਟੇ ਅਤੇ ਭਾਈ ਨਠੀਆ ਦੇ ਪੋਤੇ ਸਨ। ਭਾਈ ਰਾਮ ਸਿੰਘ ਭਾਈ ਬਚਿੱਤਰ ਸਿੰਘ ਦੇ ਬੇਟੇ ਅਤੇ ਭਾਈ ਮਨੀ ਸਿੰਘ ਦੇ ਪੋਤੇ ਸਨ।

ਸ਼ਹੀਦ ਭਾਈ ਨਰਬਦ ਸਿੰਘ ਭੱਟ ਨੇ ਇੱਕ ਦੋਹੇ ਵਿੱਚ ਬੰਗੇਸ਼ਰੀ ਭਰਾਵਾਂ ਦੀ ਵਡਿਆਈ ਲਿਖੀ ਹੈ:

*ਬਲਾਉਂਤ ਪੰਵਾਰ ਬਾਂਕੇ ਖੈਰਪੁਰ ਕੇ ਜਲਹਾਨੋ,*
*ਸਾਤੋ ਭੁਜਾ ਤੁਮਾਰੀ ਤਉਂਸੇ ਕਉਨ ਅਰੈ।*
*ਭਾਗੂ, ਕੁਰੀਆ, ਬਾਜੂ, ਸੁਖੀਆ, ਰਨੂ, ਸ਼ਾਮਾ*
*ਸੰਗਤੀ, ਘੁਰੇ ਦਮਾਮੇ ਦੂਹਰੇ ਮੋਹਰੇ ਹੋ ਹੋ ਲਰੈ।*
*ਬੱਲੂ ਰਾਉ ਕੇ ਮਲੂਕੀ ਜਨਮੀ, ਜਗ ਮੇਂ ਉਜਲ ਹੋਈ।*
*ਦਾਨ ਦੇਹ ਮੂੰਡ ਭਟੋਂ ਕਾ ਭਰੈ।.......*

ਖੰਡੇ ਬਾਟੇ ਦੀ ਪਹੁਲ ਛਕਣ ਉਪਰੰਤ ਭਾਗੂ-ਭਗਵੰਤ ਸਿੰਘ, ਕੁਰੀਆ-ਕੋਇਰ ਸਿੰਘ; ਬਾਜੂ-ਬਾਜ ਸਿੰਘ; ਸੁਖੀਆ-ਸੁੱਖਾ ਸਿੰਘ; ਰਨੂ-ਰਣ ਸਿੰਘ; ਸ਼ਾਮਾ-ਸ਼ਾਮ ਸਿੰਘ ਤੇ ਸੰਗਤ-ਸੰਗਤ ਸਿੰਘ ਦੇ ਨਾਵਾਂ ਨਾਲ ਪੁਕਾਰੇ ਜਾਂਦੇ ਸਨ।

ਭਾਈ ਭਗਵੰਤ ਸਿੰਘ, ਭਾਈ ਬਾਜ ਸਿੰਘ ਅਤੇ ਭਾਈ ਕੁਇਰ ਸਿੰਘ ਗੁਰੂ ਕਲਗੀਧਰ ਦੇ ਦਰਸ਼ਨਾਂ ਲਈ ਨਾਂਦੇੜ ਗਏ ਸਨ। ਨਰਬਦ ਸਿੰਘ ਭੱਟ ਨੇ ਬੰਗੇਸ਼ਰੀ ਭਰਾਵਾਂ ਦਾ ਜਸ 3 ਅਕਤੂਬਰ 1708 ਨੂੰ ਇੰਵ ਗਾਇਆ:

*ਬਲਾਉਂਤ ਜਲਹਾਨੋ ਸਾਤੇ ਭੁਜਾ ਤੁਮਾਰੀ, ਸਾਤੋਂ ਕਾ ਜਸ ਚਹੁੰ ਕੁੰਟੀ ਛਾਇਆ।*
*ਹੁਕਮ ਭਇਆ ਸਚੈ ਸਾਹਿਬ ਕਾ, ਭਗਵੰਤ ਨਾਇਕ ਕੋ ਗੁਰੂ ਬਧਾਇਆ।....*
*ਬਾਜ ਸਿੰਘ ਕੁਇਰ ਸਿੰਘ ਤਉ ਬੇਟੇ ਗਾਊਂ, ਮਨਸਬ ਜਿਨ ਕਾ ਸੀ ਦੂਨ ਸਬਾਇਆ।*
*ਜਸ ਗਾਉਂ ਤਉ ਮੂਲੇ ਬੱਲੂ ਨਠੀਏ ਕਾ, ਜਿਹ ਕੀ ਬੰਸ ਗੁਰੂ ਹੁਕਮ ਬਜਾਇਆ।*
*ਦਾਨ ਦੀਆ ਭੱਟੋਂ ਕੇ ਉਜਲ, ਥਾਲ ਮੁਹਰੈਂ ਕਾ ਭਗਵੰਤ ਸਿੰਘ ਭਰ ਲਿਆਇਆ।*
*ਸਾਲ ਸਤਰਾਂ ਸੈ ਪੈਂਸਠ ਆਹ, ਨਰਬਦ ਦੋਹਾ ਜੋੜ ਸੁਨਾਇਆ।*

*ਥਾਨ ਗੰਗਾ ਦੀ ਘਾਟੀ 'ਤੇ ਖੜ, ਬੀਰ ਜਲਹਾਨੋ ਕਾ ਜਸ ਗਾਇਆ।*

ਗੁਰਦਾਸ ਨੰਗਲ ਦੀ ਗੜ੍ਹੀ ਵਿੱਚੋਂ ਪਕੜਕੇ ਸਿੰਘਾਂ ਨੂੰ ਇਹ ਤੁਰਕ ਲਾਹੌਰ ਵੱਲ ਇੱਕ ਜਲੂਸ ਦੀ ਸ਼ਕਲ 'ਚ ਲੈ ਤੁਰੇ। ਸਭ ਤੋਂ ਅੱਗੇ ਬੈਂਡ ਵਾਜੇ ਵਾਲ਼ੇ ਸਨ। ਉਹਨਾਂ ਪਿੱਛੇ ਬੰਦੇ ਨੂੰ ਪਿੰਜਰੇ 'ਚ ਬਿਠਾ ਹੱਟੇ-ਕੱਟੇ ਹਾਥੀ ਉੱਤੇ ਬਿਠਾਇਆ ਹੋਇਆ ਸੀ। ਇਸ ਤੋਂ ਪਿੱਛੇ ਪਕੜੇ ਹੋਏ ਸਿੰਘਾਂ ਦੇ ਮੂੰਹ ਕਾਲੇ ਕਰ ਕੇ, ਸਿਰਾਂ ਉੱਪਰ ਹਾਸਾ ਜਨਕ ਬਾਂਦਰ ਟੋਪੀਆਂ ਪਾ ਕੇ, ਦੋਂ ਦੋਂ ਨੂੰ ਊਠਾਂ, ਘੋੜਿਆਂ ਤੇ ਗਧਿਆਂ ਉੱਪਰ ਨਰੜ ਕੇ ਬਿਠਾਇਆ ਹੋਇਆ ਸੀ। ਇਨ੍ਹਾਂ ਦੇ ਪਿੱਛੇ ਗੜ੍ਹੀ ਵਿੱਚ ਮਾਰੇ ਗਏ 300 ਸਿੰਘਾਂ ਦੇ ਸਿਰ ਨੇਜ਼ਿਆਂ 'ਤੇ ਟੰਗੇ ਹੋਏ ਸਨ। ਇਨ੍ਹਾਂ ਦੇ ਸਾਥ ਸਾਥ ਫ਼ੌਜੀ ਸੈਨਿਕ ਜਾ ਰਹੇ ਸਨ ਅਤੇ ਰਸਤੇ 'ਚ ਖੜ੍ਹੇ ਪਿੰਡਾਂ ਕਸਬਿਆਂ ਦੇ ਲੋਕ ਇਹਨਾਂ ਨੂੰ ਬਹੁਤ ਹੀ ਭੈੜੇ ਠੱਠੇ ਮਖੌਲ ਕਰ ਰਹੇ ਸਨ। ਲਾਹੌਰ ਸ਼ਹਿਰ ਪਹੁੰਚਣ ਤੱਕ ਜਬਰੀ ਪਕੜੇ ਸਿੰਘਾਂ ਦੀ ਗਿਣਤੀ 700 ਦੇ ਕਰੀਬ ਹੋ ਗਈ ਸੀ।

ਕੁਮਾਰ-ਉ-ਦੀਨ ਅਤੇ ਜਕਰੀਆ ਖਾਂ ਲਾਹੌਰ ਤੋਂ ਬਾਦਸ਼ਾਹ ਦੇ ਹੁਕਮ ਅਨੁਸਾਰ ਬੰਦੇ ਦੇ ਕਾਫ਼ਲੇ ਨੂੰ ਦਿੱਲੀ ਵੱਲ ਲੈ ਕੇ ਤੁਰ ਪਏ। ਸਰਹਿੰਦ, ਕਰਨਾਲ, ਪਾਣੀਪਤ ਆਦਿ ਸ਼ਹਿਰਾਂ ਵਿੱਚ ਇਨ੍ਹਾਂ ਸਿੰਘਾਂ ਦਾ ਬੜਾ ਭਾਰੀ ਅਪਮਾਨ ਕੀਤਾ ਗਿਆ। ਇਨ੍ਹਾਂ ਉੱਪਰ ਗਲੀਆਂ ਦਾ ਗੰਦ ਸੁੱਟਿਆ ਗਿਆ, ਗਾਲੀ-ਗਲੋਚ, ਮਸ਼ਕਰੀਆਂ ਵਾਲ਼ੀ ਸ਼ਬਦਾਵਲ਼ੀ ਵਰਤੀ ਗਈ ਅਤੇ ਇਨ੍ਹਾਂ ਨੂੰ ਜਾਂਗਲੀ, ਕਸਾਈ, ਉਜੱਡ, ਆਦਿ ਆਖਿਆ ਗਿਆ। ਪਰ ਸੀ. ਆਰ. ਵਿਲਸਨ (C.R. Wilson) ਦੀ ਲਿਖ਼ਤ (Annals of the English in Bengal) ਦਰਸਾਉਂਦੀ ਹੈ ਕਿ ਇਤਨੇ ਔਕੜਾਂ ਭਰੇ ਹਾਲਾਤਾਂ ਵਿੱਚ ਵੀ ਇਹ ਸਿੱਖ ਗੁਰਬਾਣੀ ਦੇ ਸ਼ਬਦ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ਼ ਹਨ ਉਹ ਮੁੱਖ ਤੋਂ ਉਚਾਰ ਰਹੇ ਸਨ। ਉਹ ਲੋਕਾਂ ਵਲ ਧਿਆਨ ਨਹੀਂ ਸੀ ਦੇ ਰਹੇ ਅਤੇ ਨਾ ਹੀ ਉਨ੍ਹਾਂ ਦੇ ਚਿਹਰਿਆਂ 'ਤੇ ਕੋਈ ਗਮ ਜਾਂ ਦੁੱਖ ਨਜ਼ਰ ਆ ਰਿਹਾ ਸੀ। ਉਹ ਰੱਬੀ ਰੰਗ ਵਿੱਚ ਮਤਵਾਲੇ ਸਨ।

ਸਿੰਘਾਂ ਦਾ ਇਹ ਕਾਫ਼ਲਾ 25 ਫਰਵਰੀ 1716 ਨੂੰ ਜਦੋਂ ਦਿੱਲੀ ਦੇ ਸ਼ਾਲੀਮਾਰ ਬਾਗ ਵਿੱਚ ਪਹੁੰਚਿਆ ਤਾਂ ਕੁਮਾਰ-ਉ-ਦੀਨ ਦਾ ਬਾਪ ਮੁਹੰਮਦ ਅਮੀਨ ਖਾਂ ਖੁਸ਼ੀਆਂ ਮਨਾਉਂਦਾ ਇਹਨਾਂ ਦੇ ਸਵਾਗਤ ਲਈ ਆਇਆ। ਇਸ ਤੋਂ ਅਗਲੇ ਦਿਨ ਹੋਲੀ ਹੋਣ ਕਰ ਕੇ ਸਿੰਘਾਂ ਦੇ ਵਾਲ ਖੋਲ੍ਹ ਕੇ ਸਿਰਾਂ ਉੱਪਰ ਕਾਲੀਆਂ ਭੇਡਾਂ ਦੀਆਂ ਖੱਲਾਂ ਦੀਆਂ ਟੋਪੀਆਂ ਪੁਆਈਆਂ ਹੋਈਆਂ ਸਨ। ਇਹ ਇਸ ਲਈ ਕੀਤਾ ਕਿ ਇਹ ਸਿੰਘ (ਸ਼ੇਰ) ਨਹੀਂ ਭੇਡਾਂ ਹਨ। ਇਤਿਹਾਸਕ ਕਥਨਾਂ ਮੁਤਾਬਕ ਇੱਥੇ ਸਿੰਘਾਂ ਦੀ ਕੁੱਲ ਗਿਣਤੀ 740 ਸੀ। ਸ਼ਾਲੀਮਾਰ ਬਾਗ ਤੋਂ ਲਾਲ ਕਿਲ੍ਹੇ ਤੱਕ 10 ਕਿਲੋਮੀਟਰ ਲੰਬੇ ਰਸਤੇ ਦੇ ਦੋਹੀਂ ਪਾਸੀਂ ਤਮਾਸ਼ਬੀਨ ਇਹ ਤਮਾਸ਼ਾ ਤੱਕਣ ਲਈ ਖੜ੍ਹੇ ਸਨ।

ਇੱਕ ਤਮਾਸ਼ਬੀਨ ਗਵਾਹ ਮਿਰਜਾ ਮੁਹੰਮਦ ਆਰਸੀ ਲਿਖਦਾ ਹੈ ਕਿ ਸਾਰੇ ਮੁਸਲਮਾਨ ਖੁਸ਼ੀ ਵਿੱਚ ਨੱਚ ਰਹੇ ਸਨ। ਪਰ ਇਹ ਅਭਾਗੇ ਲੋਕ (ਸਿੱਖ) ਬੜੀ ਮੁਸੀਬਤ ਨਾਲ ਘੁਲ ਰਹੇ ਸਨ। ਉਹ ਇਹ ਵੀ ਲਿਖਦਾ ਹੈ ਕਿ ਹੈਰਾਨੀ ਜਨਕ ਬਾਤ ਜੋ ਮੈਂ ਦੇਖੀ ਉਹ ਇਹ ਸੀ ਕਿ ਕਿਸੇ ਵੀ ਸਿੱਖ ਦੇ ਚਿਹਰੇ 'ਤੇ ਉਦਾਸੀ ਜਾਂ ਨੀਵਾਂਪਣ ਨਹੀਂ ਸੀ। ਜੇਕਰ ਕੋਈ ਵੀ ਉੱਚੀ ਆਵਾਜ਼ ਵਿੱਚ ਇਹ ਕਹਿੰਦਾ ਕਿ ਤੁਸੀਂ ਮਾਰੇ ਜਾਵੋਂਗੇ ਤਾਂ ਉਹ ਜਵਾਬ 'ਚ ਇਹ ਕਹਿੰਦੇ ਸਨ, ''ਸਾਨੂੰ ਮਾਰ ਦਿਉ, ਅਸੀਂ ਮਰਨ ਤੋਂ ਕਦੇ ਡਰਦੇ ਹਾਂ''?

ਇੱਕ ਹੋਰ ਦਰਸ਼ਕ ਸੱਯਦ ਮੁਹੰਮਦ ਆਪਣੀ ਲਿਖਤ 'ਤਬਸਰਤ-ਉਲ-ਨਜ਼ਰੀਨ' ਵਿੱਚ ਲਿਖਦਾ ਹੈ ਕਿ ਮੈਂ ਇੱਕ ਸਿੱਖ ਤੋਂ ਇਸ਼ਾਰੇ ਨਾਲ਼ ਪੁੱਛਿਆ ਕਿ ਤੁਸੀਂ ਇਤਨੀ ਭਾਰੀ ਗੁਸਤਾਖੀ ਤੇ ਉਪੱਦਰ ਕਿਉਂ ਕੀਤਾ? ਤਾਂ ਉਸ ਸਿੱਖ ਨੇ ਆਪਣੇ ਮੱਥੇ 'ਤੇ ਹੱਥ ਰੱਖ ਕੇ ਇਸ਼ਾਰੇ ਨਾਲ਼ ਮੈਨੂੰ ਸਮਝਾ ਦਿੱਤਾ ਕਿ ਸਾਡੀ ਤਕਦੀਰ ਵਿੱਚ ਲਿਖਿਆ ਹੋਇਆ ਹੈ ਅਤੇ ਰੱਬ ਦੇ ਭਾਣੇ ਅੰਦਰ ਖੁਸ਼ ਹਾਂ। ਉਸ ਦੀ ਗੱਲ ਨੇ ਮੈਨੂੰ ਆਨੰਦਤ ਕਰ ਦਿੱਤਾ ਅਤੇ ਗਾ ਕੇ ਆਖਿਆ:

*ਮਾਥੈ ਜੋ ਧੁਰਿ ਲਿਖਿਆ ਸੁ ਮੇਟਿ ਨ ਸਕੈ ਕੋਇ॥*
*ਨਾਨਕ ਜੋ ਲਿਖਿਆ ਸੋ ਵਰਤਦਾ ਸੋ ਬੂਝੈ ਜਿਸ ਨੋ ਨਦਰਿ ਹੋਇ॥ (1413)*

ਤਕਰੀਬਨ ਢਾਈ ਮਹੀਨੇ ਬੰਦੇ ਸਮੇਤ ਇਨ੍ਹਾਂ ਸਿੰਘਾਂ ਨੂੰ ਬੜੇ ਭਾਰੀ ਤਸੀਹੇ ਦਿੱਤੇ ਗਏ। ਸੌ ਸੌ ਸਿੰਘਾਂ ਦੀ ਗਿਣਤੀ ਵਿੱਚ ਇਨ੍ਹਾਂ ਨੂੰ 7 ਥਾਵਾਂ 'ਤੇ ਕੈਦ ਕੀਤਾ ਹੋਇਆ ਸੀ। ਜਦੋਂ ਵੀ ਕਾਜ਼ੀ ਆ ਕੇ ਇਨ੍ਹਾਂ ਨੂੰ ਇਸਲਾਮ ਕਬੂਲ ਕਰਨ ਲਈ ਕਹਿੰਦਾ ਅਤੇ ਜਾਨ ਬਖਸ਼ਣ ਲਈ ਪ੍ਰੇਰਦਾ ਤਾਂ ਸਾਰੇ ਸਿੰਘ ਉੱਚੀ ਆਵਾਜ਼ 'ਚ ਬੋਲਦੇ :

''ਕਾਜ਼ੀ ਸਾਨੂੰ ਸਿੱਖੀ ਪਿਆਰੀ ਹੈ ਅਤੇ ਮੌਤ ਦੀ ਪਰਵਾਹ ਨਹੀਂ। ਸਾਨੂੰ ਗੁਰੂ ਨੇ ਮਰਦਾਨਗੀ ਬਖਸ਼ੀ ਹੈ। ਇਸ ਲਈ ਅਸੀਂ ਮਰਦਾਂ ਵਾਂਗ ਜਿਉਣਾ ਚਾਹੁੰਦੇ ਹਾਂ ਤੇ ਮਰਦਾਂ ਵਾਂਗ ਮਰਨਾ ਸਾਨੂੰ ਕਬੂਲ ਹੈ। ਤੁਹਾਡੀਆਂ ਗਿੱਦੜ ਭਬਕੀਆਂ ਦਾ ਸਾਨੂੰ ਕੋਈ ਡਰ ਨਹੀਂ''।

ਕਾਜ਼ੀ ਬਾਦਸ਼ਾਹ ਨੂੰ ਸਿੰਘਾਂ ਦੇ ਕਹੇ ਸ਼ਬਦ ਵਧਾ ਚੜ੍ਹਾ ਕੇ ਦਸਦਾ ਸੀ। ਆਖੀਰ ਬਾਦਸ਼ਾਹ ਫ਼ਰਖੁਸੀਅਰ ਨੇ ਸਭ ਨੂੰ ਕਤਲ ਕਰਨ ਦਾ ਹੁਕਮ ਦਿੱਤਾ। 5 ਮਾਰਚ 1716 ਨੂੰ ਸੌ ਸਿੰਘਾਂ ਨੂੰ ਕੋਤਵਾਲੀ ਪਾਸ ਲਿਜਾਇਆ ਗਿਆ। ਖੂੰਖਾਰ ਜਲਾਦ ਸ਼ਰਾਬ ਦੇ ਨਸ਼ੇ 'ਚ ਧੁੱਤ ਲਿਸ਼ਕਦੀਆਂ ਤਲਵਾਰਾਂ ਤਾਣਦੇ ਆ ਗਏ। ਇਹਨਾਂ ਨੂੰ ਦੇਖ ਸਿੰਘਾਂ ਨੇ ਜੈਕਾਰੇ ਗਜਾਉਣੇ ਸ਼ੁਰੂ ਕਰ ਦਿੱਤੇ ਅਤੇ ਮੁੱਖੋਂ ਉਚਾਰ ਰਹੇ ਸਨ 'ਤੇਰਾ ਕੀਆ ਮੀਠਾ ਲਾਗੇ'।

ਜਲਾਦ ਇਕੱਲੇ ਇਕੱਲੇ ਸਿੰਘ ਨੂੰ ਬਲਾਉਂਦੇ ਸਨ। ਸਿੰਘ ਵਾਹਿਗੁਰੂ ਵਾਹਿਗੁਰੂ ਕਰਦੇ ਤੇਜ਼ੀ ਨਾਲ ਜਲਾਦਾਂ ਵੱਲ ਨੂੰ ਜਾਂਦੇ ਸਨ। ਤਲਵਾਰ ਚਲਦੀ ਸੀ, ਸੀਸ ਧੜ ਨਾਲੋਂ ਵੱਖ ਹੋ ਕੇ ਧਰਤੀ 'ਤੇ ਡਿੱਗ ਪੈਂਦਾ ਸੀ। ਇੰਵ ਸਿੰਘ ਬਾਰੀ ਬਾਰੀ ਸ਼ਹੀਦੀ ਦਾ ਜਾਮ ਪੀ ਰਹੇ ਸਨ 'ਤੇ ਧਰਤੀ ਖ਼ੂਨ ਨਾਲ ਰੰਗੀ ਜਾ ਰਹੀ ਸੀ। ਇਹ ਕਤਲੋ ਗਾਰਤ ਲਗਾਤਾਰ 7 ਦਿਨ ਚੱਲੀ। ਹਰ ਰੋਜ਼ ਸ਼ਹਿਰ ਦੇ ਤਮਾਸ਼ਬੀਨ ਮਨੁੱਖਤਾ ਦਾ ਘਾਣ ਹੁੰਦਾ ਦੇਖਣ ਆਉਂਦੇ ਸਨ। ਜਿੱਥੇ ਬਾਦਸ਼ਾਹ, ਅਮੀਰ, ਵਜ਼ੀਰ, ਕਾਜ਼ੀ, ਮੁਲਾਣੇ ਆਦਿ ਪੱਥਰ ਦਿਲ ਤਾਂ ਸਨ ਹੀ ਉੱਥੇ ਤਮਾਸ਼ਬੀਨ ਬੇਹੱਦ ਨਿਰਦਈ ਸਨ, ਕਿਉਂਕਿ ਕਤਲੋ ਗਾਰਤ ਨੂੰ ਦੇਖ ਉਹ ਖੁਸ਼ੀ ਮਨਾ ਰਹੇ ਸਨ।

ਮੁਸਲਮ ਲਿਖਾਰੀ ਸੈਰੁਲ ਮੁਤਾਖਰੀਨ ਨੇ ਵੀ ਬੰਦੇ ਦੇ ਨਾਲ ਦੇ ਸਿੰਘਾਂ ਦੀ ਸ਼ਹਾਦਤ ਵੇਲੇ ਧਰਮ ਪ੍ਰਪੱਕਤਾ ਨੂੰ ਇੰਵ ਬਿਆਨਿਆਂ ਹੈ:

*'ਦਰ ਕੁਸ਼ਤ ਸ਼ੁਦਨ ਯਕੇ ਬਰ ਦੀਗਰੇ ਸਬਕਤ ਮੇ ਜੁਸਤ ਵਾ ਮਿੰਨਤੇ,*
*ਜਲਾਦ ਮੇ ਨਮੁਦ ਕੇ ਅੱਵਲ ਓਰਾ ਬਿਕੁਸੇਦ'।*

ਭਾਵ ਕਤਲ ਹੋਣ ਲਈ ਹਰ ਇੱਕ ਸਿੰਘ ਇੱਕ ਦੂਜੇ ਨਾਲੋਂ ਤੇਜ਼ੀ ਨਾਲ਼ ਅੱਗੇ ਵਧਦਾ ਸੀ ਤੇ ਜਲਾਦ ਦੀ ਮਿੰਨਤ ਕਰਦਾ ਸੀ ਕਿ ਪਹਿਲਾਂ ਮੈਨੂੰ ਕਤਲ ਕਰੋ।

ਇੱਕ ਬਹੁਤ ਹੀ ਅਸਚਰਜ਼ ਗਾਥਾ ਜੋ ਕਤਲੋ ਗਾਰਤ ਦੇ ਦਿਨਾਂ ਵਿੱਚ ਵਾਪਰੀ, ਉਹ ਸੀ ਕਿ ਕਤਲ ਹੋਣ ਵਾਲਿਆਂ ਵਿੱਚ ਇੱਕ ਨੌਜੁਆਨ ਸਿੰਘ ਜਿਹੜਾ ਵਿਆਹ ਕਰਵਾ ਕੇ ਘਰ ਨੂੰ ਪਰਤ ਰਿਹਾ ਸੀ, ਉਸ ਨੂੰ ਮੁਗਲ ਸੈਨਿਕਾਂ ਨੇ ਧੱਕੇ ਨਾਲ਼ ਪਕੜ ਲਿਆ ਸੀ। ਇਸ ਦੀ ਮਾਂ ਰੋਂਦੀ ਕਰਲਾਉਂਦੀ ਆਪਣੀ ਨਵ-ਵਿਆਹੀ ਨੂੰਹ ਨੂੰ ਨਾਲ ਲੈ ਦਿੱਲੀ ਵਿਖੇ ਰਤਨ ਚੰਦ ਨੂੰ ਜਾ ਮਿਲੀ ਜੋ ਸੱਯਦ ਅਬਦੁਲਾ (ਪ੍ਰਧਾਨ ਮੰਤ੍ਰੀ) ਦਾ ਦੀਵਾਨ ਸੀ। ਉਸ ਦਾ ਵਿਰਲਾਪ ਸੁਣ ਕੇ ਬਾਦਸ਼ਾਹ ਨੇ ਉਸ ਦੇ ਲੜਕੇ ਨੂੰ ਛੱਡਣ ਦਾ ਹੁਕਮ ਵੀ ਕਰ ਦਿੱਤਾ ਸੀ। ਜਦੋਂ ਉਸ ਨੂੰ ਕਤਲ ਕਰਨ ਦੀ ਵਾਰੀ ਆਈ ਤਾਂ ਜਲਾਦ ਨੇ ਕਿਹਾ, "ਜਾਹ ਸਿੱਖਾ! ਤੈਨੂੰ ਛੱਡਿਆ, ਤੇਰੀ ਮਾਂ ਕਹਿੰਦੀ ਹੈ, ਮੇਰਾ ਪੁੱਤ ਸਿੱਖ ਨਹੀਂ ਹੈ"। ਤਾਂ ਉਸ ਨੌਜੁਆਨ ਨੇ ਕਿਹਾ, "ਮੇਰੀ ਮਾਂ ਤਾਂ ਸਾਹਿਬ ਕੌਰ ਹੈ ਤੇ ਮੈਂ ਕਲਗੀਧਰ ਗੁਰੂ ਗੋਬਿੰਦ ਸਿੰਘ ਦਾ ਪੁੱਤਰ ਹਾਂ। ਜੋ ਤਲਵਾਰ ਮੇਰੇ ਗੁਰ ਭਾਈਆਂ 'ਤੇ ਚੱਲੀ ਹੈ ਉਹ ਮੇਰੇ ਉਪੱਰ ਵੀ ਚਲਾਉ। ਮੈਨੂੰ ਨਿਰੰਕਾਰ ਦਾ ਘਰ ਪਿਆਰਾ ਹੈ ਸੰਸਾਰ ਦਾ ਨਹੀਂ"। ਨੌਜੁਆਨ ਦੀ ਦਲੇਰੀ ਸੁਣ ਕੇ ਕੋਤਵਾਲ ਵੀ ਹੈਰਾਨ ਹੋ ਗਿਆ ਕਿ ਸਿੱਖ ਦੀ ਆਪਣੇ ਗੁਰੂ ਪ੍ਰਤੀ ਕਿਤਨੀ ਪ੍ਰੀਤ ਅਤੇ ਦ੍ਰਿੜਤਾ ਹੈ। ਇਹ ਨੌਜੁਆਨ ਸਿੰਘ ਜੈਕਾਰਾ ਗਜਾ ਅਤੇ ਪ੍ਰਭੂ ਨੂੰ ਧਿਆ ਕੇ ਜਲਾਦ ਵਲ ਤੇਜ਼ੀ ਨਾਲ ਵਧਿਆ ਅਤੇ ਸ਼ਹਾਦਤ ਦੇ ਦਿੱਤੀ। ਇੱਕ ਲਿਖਾਰੀ ਖੁਸ਼ਹਾਲ ਚੰਦ ਜੋ ਉਸ ਕਤਲਗਾਹ ਵਿਖੇ ਹਾਜ਼ਰ ਸੀ ਨੇ ਇਸ ਨੌਜੁਆਨ ਸਿੰਘ ਦੀ ਸ਼ਹੀਦੀ ਦੀ ਗਵਾਹੀ

ਭਰੀ ਹੈ। ਉਹ ਲਿਖਦਾ ਹੈ, ਉਹ ਨੌਜੁਆਨ ਸਿੰਘ ਆਪਣੀ ਮਾਂ ਤੇ ਨਵ-ਵਿਆਹੀ ਪਤਨੀ ਦਾ ਦਿਲ ਤੋੜ ਕੇ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਗਜਾਉਂਦਾ ਜਲਾਦ ਵੱਲ ਤੇਜ਼ੀ ਨਾ਼ਲ ਵਧਿਆ ਅਤੇ ਅੱਖ ਦੇ ਝਮਕਣ ਜਿੰਨੇ ਸਮੇਂ ਵਿੱਚ ਸ਼ਹਾਦਤ ਦੇ ਗਿਆ।

19 ਜੂਨ 1716 ਨੂੰ ਬੰਦਾ  ਬਹਾਦਰ ਨੂੰ ਸ਼ਹੀਦ ਕਰਨ ਤੋਂ ਪਹਿਲਾਂ ਉਸ ਦੇ ਜਰਨੈਲਾਂ, ਜਿਨ੍ਹਾਂ ਵਿੱਚ ਭਾਈ ਬਾਜ ਸਿੰਘ, ਭਾਈ ਭਗਵੰਤ ਸਿੰਘ, ਭਾਈ ਕੁਇਰ ਸਿੰਘ, ਭਾਈ ਸ਼ਾਮ ਸਿੰਘ, ਭਾਈ ਸ਼ੇਰ ਸਿੰਘ, ਭਾਈ ਨਾਹਰ ਸਿੰਘ, ਭਾਈ ਅਲਬੇਲ ਸਿੰਘ ਸਾਰੇ  ਭਾਈ ਮਨੀ ਸਿੰਘ ਜੀ ਦੇ ਬੰਸ ਵਾਲੇ ਭਾਈ ਕਾਨ੍ਹ ਸਿੰਘ (ਬਿਨੋਦ ਸਿੰਘ ਦਾ ਪੁੱਤਰ), ਭਾਈ ਰਾਮ ਸਿੰਘ, ਭਾਈ ਫ਼ਤਿਹ ਸਿੰਘ, ਭਾਈ ਗੁਲਾਬ ਸਿੰਘ ਆਦਿ ਨੂੰ ਬੰਦੇ ਦੇ ਸਾਮ੍ਹਣੇ ਕਤਲ ਕਰ ਦਿੱਤਾ ਗਿਆ। ਕਤਲ ਕਰਨ ਤੋਂ ਪਹਿਲਾਂ ਬੰਦੇ ਨੂੰ ਖੁਵਾਜਾ ਕੁਤਬ-ਉਦ-ਦੀਨ ਬਖਤਿਆਰ ਕਾਕੀ ਦੇ ਮਕਬਰੇ ਮਹਿਰੋਲੀ ਵਿਖੇ ਧਰਤੀ 'ਤੇ ਬੈਠਾਇਆ ਹੋਇਆ ਸੀ ਅਤੇ ਇਸ ਦੇ ਕਤਲ ਕੀਤੇ ਜਰਨੈਲਾਂ ਦੇ ਸਿਰ ਨੇਜਿਆਂ 'ਤੇ ਟੰਗ ਕੇ ਬੰਦਾ ਬਹਾਦਰ ਦੇ ਆਲੇ-ਦੁਆਲੇ ਨੇਜ਼ਾ ਬਰਦਾਰ ਖੜ੍ਹੇ ਕਰ ਦਿੱਤੇ ਗਏ ਸਨ। ਬੰਦਾ ਸਿੰਘ ਬਹਾਦਰ ਦੇ ਕਤਲ ਦੀ ਸਾਰੀ ਵਾਰਤਾ ਦਾਸ ਦੀ ਪੁਸਤਕ, 'ਸਰਹਿੰਦ ਵਿਜੇਤਾ ਬਾਬਾ ਬੰਦਾ ਸਿੰਘ ਬਹਾਦਰ' ਵਿੱਚ ਦਰਜ਼ ਹੈ'।

ਇੱਕ ਅੰਗਰੇਜ਼ ਲਿਖਾਰੀ ਐਲਫਿਨਸਟਨ (Alfinston) ਲਿਖਦਾ ਹੈ ਕਿ 'ਉਹ ਸਿੱਖ ਧਰਮ ਵਿੱਚ ਕੈਸੇ ਪੱਕੇ ਸਨ ਕਿ 740 ਤਸੀਹੇ ਭੋਗ ਭੋਗ ਕੇ  ਸ਼ਹੀਦ ਹੋਏ। ਇੱਥੋਂ ਤਾਈਂ ਕਿ ਰਾਹ ਜਾਂਦੇ ਫੜੇ ਸਿੱਖ ਬੱਚੇ ਨੇ ਜਾਨ ਬਖਸ਼ੀ ਹੋਣ ਤੇ ਵੀ ਮਾਂ ਦੇ ਝੂਠ ਬੋਲਣ ਨਾਲ ਜਿੰਦ ਬਚਾਉਣ ਤੋਂ ਸ਼ਹੀਦ ਹੋਣਾ ਬਿਹਤਰ ਸਮਝਿਆ'। ਸਰਦਾਰ ਸੋਹਣ ਸਿੰਘ ਸੀਤਲ ਦੀਆਂ ਕਾਵਿ ਸਤਰਾਂ ਹਨ:

*ਮਰਦ ਮਰਨ ਪਰ ਸਿਰੜ ਨਾ ਛੱਡਦੇ ਨੇ,*
*ਆਪਣੀ ਅਣਖ ਤੋਂ ਹੋਣ ਕੁਰਬਾਨ ਸ਼ਾਹਾ।*
*ਕਦੋਂ ਭੀਖ ਜਾਗੀਰਾਂ ਦੀ ਮੰਗਦੇ ਨੇ, ਜਿਹੜੇ ਮੁਲਕ ਦੇ ਆਪ ਸੁਲਤਾਨ ਸ਼ਾਹਾ।.....*
*ਦਾਗ ਲਹੂ ਦੇ ਲਹੂ ਨਾਲ ਧੋਣ ਲੱਗੇ, ਮਿਟਣ ਲੱਗੇ ਨਹੀਂ ਕਦੇ ਨਿਸ਼ਾਨ ਸ਼ਾਹਾ।*

ਭਾਈ ਨਠੀਆ ਦੇ ਬੇਟਿਆਂ ਦੀ ਸ਼ਹੀਦੀ ਬਾਰੇ ਭੱਟ ਵਹੀ ਭਾਦਸੋਂ ਵਿੱਚ ਇੰਵ ਦਰਜ਼ ਹੈ:

'ਭਗਵੰਤ ਸਿੰਘ ਬੇਟਾ ਨਠੀਆ ਕਾ, ਕਉਰ ਸਿੰਘ ਬੇਟਾ ਨਠੀਆ ਕਾ, ਬਾਜ ਸਿੰਘ ਬੇਟਾ ਨਠੀਆ ਕਾ, ਸ਼ਾਮ ਸਿੰਘ ਬੇਟਾ ਨਠੀਆ ਕਾ, ਪੋਤੇ ਬੱਲੂ ਰਾਓ ਕੇ, ਪੜਪੋਤੇ ਨਾਇਕ ਮੂਲ ਚੰਦ ਕੇ ਚੰਦਰਬੰਸੀ, ਭਾਰਦਵਾਜੀ, ਗੋਤ੍ਰ ਪੁਆਰ, ਬੰਸ

ਬੀਂਝੇਕਾ, ਬੰਜਰਾਉਂਤ ਜਲ੍ਹਾਨੇ, ਸੰਮਤ 1773 ਅਸਾਢ ਮਾਸੇ ਸੁਦੀ ਏਕਮ ਕੇ ਦਿਵਸ, ਸਵਾ ਪਹਿਰ ਦਿਹੁੰ ਚਢੇ ਬਖਤਿਆਰ ਕਾਕੀ ਕੇ ਮਕਬਰੇ ਪਾਸ ਜ਼ਮਨਾ ਨਦੀ ਕਿਨਾਰੇ ਬਾਬਾ ਬੰਦਾ ਸਿੰਘ ਸਾਹਿਬ ਨਾਲ਼ ਸ਼ਹਾਦਤਾਂ ਪਾਇ ਗਏ। ਆਗੇ ਗੁਰੂ ਭਾਣੇ ਕਾ ਖਾਵਿੰਦ, ਗੁਰੂ ਕੀ ਗਤਿ ਗੁਰੂ ਜਾਣੇ। ਗੁਰੂ ਗੁਰੂ ਜਪਣਾ ਜਨਮ ਸਉਰੇਗਾ'।

ਭਾਈ ਬਾਜ ਸਿੰਘ ਅਤੇ ਉਸ ਦੇ ਭਰਾਵਾਂ ਦੀ ਸ਼ਹੀਦੀ ਬਾਰੇ ਭਾਈ ਰਤਨ ਸਿੰਘ ਭੰਗੂ ਜੀ ਲਿਖਦੇ ਹਨ:

*ਬਾਜ ਸਿੰਘ ਨੇ ਭਲੀ ਗੁਜਾਰੀ। ਮੁਏ ਬੰਦੇ ਸੰਗ ਚਾਰਉਂ ਭਾਈ।*

*(ਪ੍ਰਾਚੀਨ ਪੰਥ ਪ੍ਰਕਾਸ਼, ਸਫਾ 158)*

ਭਾਈ ਬਾਜ ਸਿੰਘ ਦੇ ਚਾਰ ਬੇਟਿਆਂ (ਭਾਈ ਕੇਸਰ ਸਿੰਘ, ਭਾਈ ਨਾਹਰ ਸਿੰਘ, ਭਾਈ ਸ਼ੇਰ ਸਿੰਘ, ਭਾਈ ਅਲਬੇਲ ਸਿੰਘ) ਵਿੱਚੋਂ ਭਾਈ ਕੇਸਰ ਸਿੰਘ ਨੂੰ ਛੱਡ ਤਿੰਨੇ ਬੇਟਿਆਂ ਨੇ ਪਿਤਾ ਜੀ ਨਾਲ ਇਕੱਠੇ ਸ਼ਹੀਦੀ ਪਾਈ।

## 2.24 ਭਾਈ ਮਨੀ ਸਿੰਘ ਜੀ ਨਾਲ ਲਾਹੌਰ ਵਿਖੇ ਸ਼ਹੀਦ ਹੋਣ ਵਾਲੇ ਸ਼ਹੀਦ

## (ਭਾਈ ਗੁਲਜ਼ਾਰ ਸਿੰਘ, ਭਾਈ ਭੂਪਤ ਸਿੰਘ, ਭਾਈ ਰਣ ਸਿੰਘ ਬੰਗੇਸ਼ਰੀ, ਭਾਈ ਸੰਗਤ ਸਿੰਘ ਬੰਗੇਸ਼ਰੀ, ਭਾਈ ਜਗਤ ਸਿੰਘ, ਭਾਈ ਚਿਤਰ ਸਿੰਘ, ਭਾਈ ਗੁਰਬਖਸ਼ ਸਿੰਘ)

ਪਹਿਲੇ ਅਧਿਆਏ ਵਿੱਚ ਭਾਈ ਮਨੀ ਸਿੰਘ ਜੀ ਦੀ ਲਾਸਾਨੀ ਸ਼ਹੀਦੀ ਅਤੇ ਉਸ ਤੋਂ ਉਪਰੰਤ ਦੇ ਹਾਲਤਾਂ ਬਾਰੇ ਖੋਲ੍ਹ ਕੇ ਬਿਆਨ ਕੀਤਾ ਗਿਆ ਹੈ। ਸੰਨ 1733 ਦੀ ਦੀਵਾਲੀ ਸਮੇਂ ਅੰਮ੍ਰਿਤਸਰ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਿੰਘਾਂ ਦੇ ਇਕੱਠ ਕਰਨ ਸੰਬੰਧੀ ਭਾਈ ਮਨੀ ਸਿੰਘ ਨੇ ਮੁਗਲ ਹਕੂਮਤ ਤੋਂ ਇਜ਼ਾਜ਼ਤ ਲੈ ਲਈ ਸੀ ਅਤੇ ਹਕੂਮਤ ਨੂੰ 10,000 ਟਕੇ (ਰੁਪਏ) ਟੈਕਸ ਵਜੋਂ ਭਰਨ ਲਈ ਸਹਿਮਤੀ ਭੇਜ ਦਿੱਤੀ ਸੀ। ਪਰ ਲਾਹੌਰ ਦੇ ਸੂਬੇਦਾਰ ਜ਼ਕਰੀਆ ਖਾਨ ਨੇ ਅੰਦਰਖਾਤੇ ਸਿੰਘਾਂ ਦਾ ਮਲੀਆਮੇਟ ਕਰਨ ਲਈ ਕੋਝੀ ਯੋਜਨਾ ਤਿਆਰ ਕਰ ਲਈ। ਇਹ ਸਾਕਾ ਕਰਨ ਲਈ ਉਸ ਨੇ ਵਜ਼ੀਰ ਲਖਪਤ ਰਾਏ ਨੂੰ ਪੂਰਨ ਅਧਿਕਾਰ ਦੇ ਦਿੱਤੇ ਸਨ। ਪਰ ਕੁਦਰਤੀ ਕਿਸੇ ਸੂਹੀਏ ਦੁਆਰਾ ਭਾਈ ਸਾਹਿਬ ਕੋਲ ਇਹ ਖ਼ਬਰ ਪਹੁੰਚ ਗਈ। ਭਾਈ ਮਨੀ ਸਿੰਘ ਨੇ ਸਿੰਘਾਂ ਨੂੰ ਅੰਮ੍ਰਿਤਸਰ ਨਾ ਪਹੁੰਚਣ ਦੇ ਸੁਨੇਹੇ ਭੇਜ ਦਿੱਤੇ । ਦਿਵਾਲੀ 'ਤੇ ਸਿੰਘਾਂ ਦਾ ਇਕੱਠ ਨਾ ਹੋਣ ਕਾਰਨ ਗੁਰੂ ਘਰ ਚੜ੍ਹਾਵਾ ਥੋੜ੍ਹਾ ਹੀ ਚੜ੍ਹਿਆ ਜਿਸ ਕਾਰਨ ਉਹ ਮਿਥੀ ਤਾਰੀਕ 'ਤੇ ਟੈਕਸ ਨਾ ਉਤਾਰ ਸਕੇ। ਭਾਈ ਸਾਹਿਬ ਨੇ ਇਹ ਰਕਮ ਤਾਰਨ ਲਈ ਵਿਸਾਖੀ 1934 ਤੱਕ ਮੋਹਲਤ ਵੀ ਪ੍ਰਾਪਤ

ਕਰ ਲਈ ਸੀ। ਪਰ ਕਾਜ਼ੀਆਂ ਮੁਲਾਣਿਆਂ ਨੇ ਜ਼ਕਰੀਆ ਖਾਨ ਕੋਲ ਪਹੁੰਚ ਕੇ ਭਾਈ ਸਾਹਿਬ ਦੀਆਂ ਸਿੱਖੀ ਪ੍ਰਚਾਰ ਸੰਬੰਧੀ ਕਾਰਵਾਈਆਂ ਦਰਸਾ ਕੇ ਕੰਨ ਭਰੇ। ਉਸ ਨੂੰ ਭੜਕਾਇਆ ਅਤੇ ਉਕਸਾਇਆ ਕਿ ਜੇਕਰ ਤੂੰ ਸਮੇਂ ਸਿਰ ਆਪਣੀ ਬੁੱਕਲ ਵਿੱਚ ਪਲ ਰਹੇ ਸੱਪ ਦੀ ਸਿਰੀ ਨਾਂ ਨੱਪੀ ਤਾਂ ਐਸੇ ਡੰਗ ਤੇਰੇ ਵੱਜਣਗੇ ਕਿ ਤੇਰੀ ਵਜ਼ੀਰੀ ਖੁੱਸ ਜਾਵੇਗੀ। ਵਜ਼ੀਰ ਵਗੈਰਾ ਆਮ ਕਰ ਕੇ ਕੰਨਾਂ ਦੇ ਕੱਚੇ ਹੁੰਦੇ ਹਨ। ਐਸੀਆਂ ਗੱਲਾਂ ਸੁਣ ਕੇ ਜ਼ਕਰੀਆ ਖਾਨ ਨੇ ਅੰਮ੍ਰਿਤਸਰ ਸਿਪਾਹੀ ਭੇਜ ਕੇ ਭਾਈ ਮਨੀ ਸਿੰਘ ਅਤੇ ਉਸ ਦੇ ਸਾਥੀ ਸਿੰਘਾਂ ਨੂੰ ਗ੍ਰਿਫਤਾਰ ਕਰ ਲਿਆ। ਭਾਈ ਸਾਹਿਬ ਦੀ ਆਯੂ ਉਸ ਸਮੇਂ 90 ਸਾਲ ਦੀ ਸੀ। ਇਨ੍ਹਾਂ ਨੂੰ ਪਕੜ ਕੇ ਲਾਹੌਰ ਦੇ ਕੈਦਖਾਨੇ ਵਿੱਚ ਬੰਦੀ ਬਣਾ ਲਿਆ। ਗ੍ਰਿਫਤਾਰ ਕੀਤੇ ਸਿੰਘਾਂ ਵਿੱਚ ਭਾਈ ਜਗਤ ਸਿੰਘ (ਭਾਈ ਮਨੀ ਸਿੰਘ ਦੇ ਭਰਾ); ਭਾਈ ਚਿਤਰ ਸਿੰਘ ਅਤੇ ਭਾਈ ਗੁਰਬਖਸ਼ ਸਿੰਘ (ਬੇਟੇ ਭਾਈ ਮਨੀ ਸਿੰਘ); ਭਾਈ ਸੰਗਤ ਸਿੰਘ ਅਤੇ ਭਾਈ ਰਣ ਸਿੰਘ (ਬੇਟੇ ਭਾਈ ਨਠੀਆ ਅਰਥਾਤ ਭਾਈ ਮਨੀ ਸਿੰਘ ਦੇ ਚਾਚੇ); ਭਾਈ ਗੁਲਜ਼ਾਰ ਸਿੰਘ (ਬੇਟਾ ਭਾਈ ਆਲਮ ਸਿੰਘ ਅਰਥਾਤ ਭਾਈ ਮਨੀ ਸਿੰਘ ਦੇ ਚਾਚਾ); ਭਾਈ ਭੂਪਤ ਸਿੰਘ (ਭਾਈ ਜੇਠਾ ਸਿੰਘ ਦੇ ਬੇਟੇ ਅਰਥਾਤ ਭਾਈ ਮਨੀ ਸਿੰਘ ਦੇ ਭਤੀਜੇ) ਤੇ ਮਾਤਾ ਬਸੰਤ ਕੌਰ (ਭਾਈ ਮਨੀ ਸਿੰਘ ਦੀ ਸਿੰਘਣੀ) ਸਨ। ਇਨ੍ਹਾਂ ਤੋਂ ਇਲਾਵਾ ਭਾਈ ਮੋਹਕਮ ਸਿੰਘ, ਭਾਈ ਆਉਲੀਆ ਸਿੰਘ, ਭਾਈ ਕੀਰਤ ਸਿੰਘ ਬੇਟਾ ਭਾਈ ਫ਼ਤਹਿ ਸਿੰਘ, ਭਾਈ ਕਾਨ੍ਹ ਸਿੰਘ ਆਦਿ ਨੂੰ ਵੀ ਗ੍ਰਿਫਤਾਰ ਕੀਤਾ ਗਿਆ।

ਇਹਨਾਂ ਸਭ ਨੂੰ ਜ਼ਕਰੀਆ ਖਾਨ ਸਾਮ੍ਹਣੇ ਪੇਸ਼ ਕੀਤਾ ਗਿਆ। ਖਾਨ ਨੇ ਇਨ੍ਹਾਂ ਦੀ ਜਿੰਦ ਬਖਸ਼ੀ ਲਈ ਇਸਲਾਮ ਧਾਰਨ ਕਰਨ ਨੂੰ ਆਖਿਆ। ਪ੍ਰਚੀਨ ਪੰਥ ਪ੍ਰਕਾਸ਼ ਦੇ ਕਰਤਾ ਭਾਈ ਰਤਨ ਸਿੰਘ ਭੰਗੂ ਨੇ ਖ਼ਾਨ ਦੀ ਮੰਗ ਅਤੇ ਸਿੰਘਾਂ ਦੇ ਜਵਾਬ ਨੂੰ ਇੰਞ ਲਿਖਿਆ ਹੈ:

*ਖਾਨ ਕਹਯੋ ਹੋਹੁ ਮੁਸਲਮਾਨ। ਤਬ ਛੋਡੈਂਗੇ ਤੁਮਰੀ ਜਾਨ।*
*ਸਿੰਘਨ ਕਹਯੋ ਹਮ ਸਿਦਕ ਨਾ ਹਾਰੈਂ।*
*ਕਈ ਜਨਮ ਪਰ ਸਿਦਕ ਸੁ ਗਾਰੈਂ।*

ਜਦੋਂ ਖਾਨ ਨੇ ਦੇਖਿਆ ਕਿ ਇਹ ਸਿੰਘ ਇਸਲਾਮ ਧਾਰਨ ਦੀ ਗੱਲ ਨਹੀਂ ਮੰਨਦੇ ਤਾਂ ਕੈਦਖਾਨੇ ਵਿੱਚ ਇਨ੍ਹਾਂ ਉੱਤੇ ਭਾਰੀ ਤਸ਼ੱਦਦ ਢਾਉਣ ਦਾ ਹੁਕਮ ਦੇ ਦਿੱਤਾ। ਇੰਞ ਇਨ੍ਹਾਂ ਸਿੰਘਾਂ ਨੇ ਅਕਹਿ ਅਤੇ ਅਸਹਿ ਕਸ਼ਟ ਸਹਾਰੇ ਪਰ ਧਰਮ ਨਹੀਂ ਛੱਡਿਆ।

ਹਾਕਮ ਲੋਕ ਫੋਕੀ ਸ਼ੁਹਰਤ ਲਈ ਸੱਚ ਨੂੰ ਛੱਡ ਕੂੜ ਦਾ ਸਹਾਰਾ ਲੈਂਦੇ ਹਨ ਭਾਵ ਆਪਣੇ ਆਪ ਨੂੰ ਧਰਮੀ ਅਖਵਾਉਣ ਵਾਲੇ ਅਤੇ ਚਾਰ ਟਕਿਆਂ ਦੇ ਲਾਲਚੀ ਤੋਂ ਫਤਵੇ ਦਿਵਾਉਂਦੇ ਹਨ। ਇਹ ਕੂੜ ਦੇ ਵਪਾਰੀ (ਕਾਜ਼ੀ) ਬਲਦੀ ਉੱਪਰ ਤੇਲ

ਪਾਉਣ ਵਾਲਾ ਕੰਮ ਕਰਦੇ ਹਨ। ਜਿਸ ਤਰ੍ਹਾਂ ਸੁਲਗ ਰਹੀ ਅੱਗ ਲਾਂਬੂ ਹੀ ਲਾਉਂਦੀ ਹੈ। ਆਖੀਰ ਪਾਜੀ ਕਾਜ਼ੀ ਨੇ ਫਤਵਾ ਦੇ ਦਿੱਤਾ ਕਿ ਜਾਂ ਮੁਸਲਮਾਨ ਬਣ ਜਾਵੋ ਜਾਂ ਮਰਨ ਵਾਸਤੇ ਤਿਆਰ ਹੋ ਜਾਵੋ। ਭਾਈ ਮਨੀ ਸਿੰਘ ਜੀ ਨੇ ਉੱਤਰ ਵਿੱਚ ਕਿਹਾ:

*ਇਰਾਦੇ ਜਿਨ ਕੇ ਪੁਖਤਾ ਹੋਂ। ਨਜ਼ਰ ਜਿਨ੍ਹਾਂ ਕੀ ਖ਼ੁਦਾ ਪਰ ਹੋ।*
*ਤਲਾ ਤਲਾ ਖੈਜ ਮੌਜੋਂ ਸੇ, ਕਭੀ ਘਬਰਾਇਆ ਨਹੀਂ ਕਰਤੇ।*

ਭਾਈ ਭੂਪਤ ਸਿੰਘ ਨੇ ਫਤਵੇ ਸੰਬੰਧੀ ਗੁੱਸੇ ਨਾਲ ਆਖਿਆ:

*ਭੂਪਤ ਸਿੰਘ ਕਰ ਆਖੇਂ ਗਹਿਰੀ। ਬੋਲਯੋ ਸਾਹਵੇ ਵੀਚ ਕਚਹਿਰੀ।*
*ਸੁਣੋ ਖ਼ਾਨ! ਇਹ ਰਾਜ ਨਾ ਰਹਿਸੀ। ਕੋਟ ਪਾਪ ਕਾ ਇੱਕ ਦਿਨ ਢਹਿਸੀ।*
*ਸੇਵਾ ਹਰੀ ਇਹੋ ਅਰਦਾਸ। ਦੁਸ਼ਟ ਰਾਜ ਕਾ ਹੋਵੈ ਨਾਸ। (200)*
*(ਸ਼ਹੀਦ ਬਿਲਾਸ)*

ਖ਼ਾਨ ਨੇ ਗੁੱਸੇ 'ਚ ਆ ਕੇ ਕਾਜ਼ੀ ਨੂੰ ਸਜਾਵਾਂ ਦੇਣ ਵਾਲੀ ਲਾਲ ਕਿਤਾਬ ਲਿਆਉਣ ਲਈ ਹੁਕਮ ਦਿੱਤਾ॥ ਕਿਤਾਬ ਖੋਲ੍ਹ ਕੇ ਕਾਜ਼ੀ ਨੇ ਭਾਈ ਮਨੀ ਸਿੰਘ ਜੀ ਦਾ ਬੰਦ ਬੰਦ ਕੱਟਣ ਦੀ ਸਜ਼ਾ ਸੁਣਾਈ ਜਿਵੇਂ ਪਹਿਲੇ ਅਧਿਆਇ ਵਿੱਚ ਬਿਆਨਿਆ ਹੈ। ਭਾਈ ਗੁਲਜਾਰ ਸਿੰਘ ਨੂੰ ਪੁੱਠਾ ਲਟਕਾ ਕੇ ਚਮੜੀ ਨੋਚਣ, ਭਾਈ ਭੂਪਤ ਸਿੰਘ ਦੀਆਂ ਅੱਖਾਂ ਕੱਢ ਕੇ, ਭਾਈ ਜਗਤ ਸਿੰਘ, ਭਾਈ ਚਿਤਰ ਸਿੰਘ, ਭਾਈ ਰਣ ਸਿੰਘ, ਭਾਈ ਸੰਗਤ ਸਿੰਘ ਅਤੇ ਭਾਈ ਗੁਰਬਖ਼ਸ਼ ਸਿੰਘ ਨਾਲ਼ ਚਰਖੜੀ 'ਤੇ ਚੜ੍ਹ ਕੇ ਮੌਤ ਦੀ ਸਜ਼ਾ ਸੁਣਾਈ।

ਗਿਆਨੀ ਗਿਆਨ ਸਿੰਘ ਦੀ ਲਿਖਤ ਮੁਤਾਬਕ ਉਨ੍ਹਾਂ ਸਮਿਆਂ ਵਿੱਚ 10 ਪ੍ਰਕਾਰ ਦੀ ਮੌਤ ਦੀ ਸਜ਼ਾ ਸੁਣਾਈ ਜਾਂਦੀ ਸੀ। ਉਹ ਸੀ (1) ਚਰਖੀ - ਜਿਸ ਉੱਪਰ ਬੰਨ੍ਹ ਕੇ ਭਵਾਉਂਦੇ ਅਤੇ ਬੰਦੇ ਦੀ ਹੱਡੀ ਹੱਡੀ ਤ੍ਰੋੜ ਮ੍ਰੋੜ ਦਿੰਦੇ ਸਨ; (2) ਸੂਲੀ - ਇੱਕ ਪਟੜੇ ਉੱਤੇ ਬੰਦੇ ਨੂੰ ਲੰਬਾ ਪਾ ਕੇ ਸਰੀਰ ਦੇ ਕਈ ਹਿੱਸਿਆਂ ਵਿੱਚ ਕਿੱਲ ਠੋਕ ਦਿੰਦੇ ਸਨ ਜਿਵੇਂ ਹਜ਼ਰਤ ਈਸਾ ਨੂੰ ਯਰੂਸ਼ਲਮ ਸੈਦੇ ਫਰਾਊਨ ਬਾਦਸ਼ਾਹ ਨੇ ਮਰਵਾਇਆ ਸੀ; (3) ਸੰਗੇਸਰ-ਦਰਖ਼ਤ ਨਾਲ ਲਟਕਾ ਕੇ ਇੱਟਾਂ-ਵੱਟੇ ਮਾਰ ਕੇ ਮਾਰਨਾ; (4) ਤਸਮੇ ਕਸੀ-ਚੰਮ ਦੇ ਵੱਧਰ ਬਗਲਾਂ (ਕੱਛਾਂ) ਹੇਠ ਪਾ ਕੇ ਮਧਾਣੀ ਵਾਗੂੰ ਰਿੜਕ ਕੇ ਛਾਤੀ ਚੂਰ ਚੂਰ ਕਰ ਕੇ ਮਾਰਨਾ; (5) ਜੰਬੂਰਾਂ ਨਾਲ਼ ਥੋੜ੍ਹਾ ਥੋੜ੍ਹਾ ਮਾਸ ਨੋਚ ਕੇ ਮਾਰਨਾ; (6) ਮੂੰਗਲੀਆਂ ਨਾਲ਼ ਕੁੱਟ ਕੁੱਟ ਕੇ ਮਾਰਨਾ; (7) ਧਰਤੀ ਵਿੱਚ ਲੱਕ ਤਾਈਂ ਗੱਡ ਕੇ ਤੀਰਾਂ ਦੇ ਨਿਸ਼ਾਨੇ ਲਾ ਕੇ ਮਾਰਨਾ; (8) ਧਰਤੀ ਵਿੱਚ ਗੱਡ ਕੇ ਕੁੱਤਿਆਂ ਤੋਂ ਪੜਵਾਉਣਾ; (9) ਗਲ਼ ਵਿੱਚ ਫਾਹਾ ਪਾ ਕੇ ਫਾਂਸੀ ਦੇਣਾ ਅਤੇ (10 ਤੱਤਾ ਤੇਲ ਕੜਾਹੇ 'ਚ ਉਬਾਲਕੇ ਉਸ ਵਿੱਚ ਸੁੱਟ ਕੇ ਮਾਰਨਾ ਆਦਿ।

ਸਿੱਖੀ ਅੰਦਰ ਗੁਰੂ ਸਾਹਿਬਾਨ ਨੇ ਸੱਚ ਦੀ ਖ਼ਾਤਰ ਕੁਰਬਾਨ ਹੋ ਜਾਣ ਦਾ ਉਪਦੇਸ਼ ਦਿੱਤਾ ਹੈ। ਸਿੱਖ ਗੁਰੂ ਦੀ ਪ੍ਰੀਤ ਅਤੇ ਰੀਤ ਨੂੰ ਮੁੱਖ ਰੱਖ ਕੇ ਗੁਰੂ ਦੇ ਪ੍ਰੇਮ ਵਿੱਚ ਭਿੱਜ ਜਾਂਦਾ ਹੈ ਅਤੇ ਆਪਾ ਵਾਰਨ ਲਈ ਤਿਆਰ-ਬਰ-ਤਿਆਰ ਰਹਿੰਦਾ ਹੈ। ਇਹ ਸੱਚੇ ਸੁੱਚੇ ਆਸ਼ਕ ਦੀ ਨਿਸ਼ਾਨੀ ਹੁੰਦੀ ਹੈ। ਕਵੀ ਹਾਫਿਜ਼ ਨੇ ਪ੍ਰਭੂ ਆਸ਼ਕਾਂ ਦੀਆਂ 9 ਨਿਸ਼ਾਨੀਆਂ ਬਿਆਨੀਆਂ ਹਨ:

*ਆਸ਼ਕਾਂ ਰਾ ਨੌ ਨਿਸ਼ਾਨੀ ਐ ਪਿਸਰ। ਆਹਿ ਸਰਦੋ ਰੰਗ ਜ਼ਰਦੋ ਚਸ਼ਮ ਤਰ।*
*ਕਮ ਗੁਫਤਨੋ ਕਮ ਖੁਰਦਨੋ ਖਵਾਬੇ ਹਰਖ। ਇੰਤਜ਼ਾਰੀ ਬੇਕਰਾਰੀ ਦਸਤੇਂ ਸਰ।*

ਭਾਵ ਪ੍ਰਭੂ ਮਿਲਾਪ ਲਈ ਪ੍ਰਭੂ ਪਿਆਰੇ ਗਹਿਰੀ ਤੜਫ਼, ਤਨ ਪੀਲਾ, ਅੱਖਾਂ ਸੇਜ਼ਲ, ਘੱਟ ਗੱਲਬਾਤ, ਘੱਟ ਖਾਣਾ, ਘੱਟ ਸੌਣਾ, ਮੱਥੇ ਉੱਪਰ ਹੱਥ ਰੱਖ ਕੇ ਸੋਚਣਾ, ਇੰਤਜ਼ਾਰ ਅਤੇ ਵਿਯੋਗ ਦੀ ਦਸ਼ਾ ਵਿੱਚ ਰਹਿੰਦੇ ਹਨ।

ਇੰਞ ਵੈਰਾਗ ਨਾਲ ਤਿਆਗ ਜਨਮ ਲੈਂਦਾ ਹੈ ਅਤੇ ਕੁਰਬਾਨੀ ਦਾ ਅਨੁਰਾਗ ਪੈਦਾ ਹੁੰਦਾ ਹੈ। ਕੁਰਬਾਨੀ ਕਾਰਨ ਆਜ਼ਾਦੀ ਦਾ ਚਰਾਗ ਜਗ ਪੈਂਦਾ ਹੈ। ਐਸੇ ਚਰਾਗ ਦਾ ਪ੍ਰਕਾਸ਼ ਜ਼ੁਲਮਾਂ ਦੀ ਹਨੇਰੀ ਠੱਲ੍ਹ ਕੇ ਜ਼ਾਲਮਾਂ ਦਾ ਨਾਸ਼ ਕਰ ਦਿੰਦਾ ਹੈ। ਪਰ ਵੈਰਾਗ ਅਤੇ ਤਿਆਗ ਦੀ ਉਤਪਤੀ ਲਈ ਪ੍ਰਭੂ ਨਾਮ ਦਾ ਜਾਪ ਸਭ ਤੋਂ ਉੱਤਮ ਹੈ। ਜਾਪ ਸ਼ਕਤੀ ਮਨ ਦੇ ਕਪਾਟ ਖੋਲ੍ਹ ਕੇ ਮੌਤ ਦਾ ਭੈਅ ਦੂਰ ਕਰਦੀ ਹੈ। ਇਸ ਸ਼ਕਤੀ ਦੁਆਰਾ ਇਹ ਸਮਝ ਆ ਜਾਂਦੀ ਹੈ ਕਿ ਇਹ ਤਨ ਤਾਂ ਨਾਸ਼ਵੰਤ ਹੈ।ਪਰ ਇਹ ਸਭ ਕੁਝ ਗੁਰੂ ਕ੍ਰਿਪਾ ਤੋਂ ਵਗੈਰ ਅਸੰਭਵ ਹੈ।

ਲਾਹੌਰ ਵਿੱਚ ਪਕੜ ਕੇ ਲਿਆਂਦੇ ਇਨ੍ਹਾਂ ਸਿੰਘਾਂ ਉੱਪਰ ਸਤਿਗੁਰਾਂ ਦੀ ਵੱਡੀ ਮਿਹਰ ਸੀ। ਮੌਤ ਦੀ ਸਜ਼ਾ ਸੁਣਨ ਦਾ ਇਨ੍ਹਾਂ ਦੇ ਦਿਲਾਂ ਅੰਦਰ ਕੋਈ ਡਰ, ਕੋਈ ਅਫ਼ਸੋਸ ਜਾਂ ਕੋਈ ਪਛਤਾਵਾ ਨਹੀਂ ਸੀ ਕੇਵਲ ਗੁਰੂ ਪ੍ਰੇਮ ਦਾ ਝਲਕਾਰਾ ਸੀ। ਜਿਵੇਂ ਬੁਲਬੁਲ ਦੇ ਮਿੱਠੇ ਬੋਲਾਂ ਨਾਲ਼ ਫੁੱਲ ਖਿੜ੍ਹ ਜਾਂਦੇ ਹਨ ਤਿਵੇਂ ਪ੍ਰਭੂ ਦੇ ਭਾਣੇ ਵਿੱਚ ਉਨ੍ਹਾਂ ਦੇ ਮਨ ਖਿੜ੍ਹੇ ਹੋਏ ਸਨ ਅਤੇ ਚਿਹਰਿਆਂ ਉੱਪਰ ਭਾਰੀ ਜਾਹੋ-ਜਲਾਲ ਸੀ। ਇਹ ਪਕੜੇ ਹੋਏ ਸੂਰੇ, ਗੁਰੂ ਦੇ ਨੂਰੇ ਅਤੇ ਬਚਨਾਂ ਦੇ ਪੂਰੇ ਬੇਪ੍ਰਵਾਹ ਸਨ। ਬੇਪ੍ਰਵਾਹ ਬੰਦਿਆਂ ਦੀ ਮੌਜ਼ ਅਥਾਹ ਸਾਗਰ ਵਾਂਗ ਹੁੰਦੀ ਹੈ ਅਰਥਾਤ ਉਸ ਦਾ ਕੋਈ ਹਾਥ ਨਹੀਂ ਹੁੰਦਾ। ਉਹ ਸੱਚ, ਸਹਿਜ, ਸਬਰ ਤੇ ਸੰਤੋਖ ਦੇ ਮਾਨੋ ਫਰਿਸ਼ਤੇ ਹੁੰਦੇ ਹਨ। ਭਾਈ ਮਨੀ ਸਿੰਘ ਨੇ ਫ਼ਰਖੁਸੀਅਰ ਨੂੰ ਕਿਹਾ, "ਐ ਸੂਬੇਦਾਰ! ਅਸੀਂ ਹਲੇਮੀ ਰਾਜ, ਆਜ਼ਾਦਮਈ ਜੀਵਨ ਅਤੇ ਗਰੀਬ ਗੁਰਬੇ ਦੀ ਰੱਖਿਆ ਲਈ ਆਪਣਾ ਸੀਸ ਤਲੀ 'ਤੇ ਟਿਕਾਇਆ ਹੋਇਆ ਹੈ। ਸਾਡੀ ਜ਼ਿੰਦਗੀ ਦਾ ਨਿਸ਼ਾਨਾ ਹੈ:

*ਐ ਜ਼ਿੰਦਗੀ ਹਮਾਰੇ ਰਾਹ ਸੇ ਹਟ,*
*ਹਮ ਮੌਤ ਕੀ ਇਜ਼ਤ ਕਰਤੇ ਹੈਂ।*

ਸਾਡੇ ਲਈ ਮੌਤ ਇੱਕ ਖੇਡ ਹੈ ਜਿਸ ਵਿੱਚ ਪੁਰਾਣਾ ਚੋਲਾ (ਸਰੀਰ) ਲਾਹ ਕੇ ਨਵਾਂ ਚੋਲ਼ਾ (ਨਵੀਂ ਜਿੰਦਗੀ) ਪਹਿਨਣ ਵਾਂਗ ਹੈ। ਸਤਿਗੁਰਾਂ ਨੇ ਸਾਡੇ 'ਤੇ ਭਾਰੀ ਰਹਿਮਤ ਕੀਤੀ ਹੋਈ ਹੈ ਤੂੰ ਜਿਹੜੀ ਮੌਤ ਦਾ ਡਰ ਸਾਨੂੰ ਦੇ ਰਿਹਾ ਹੈਂ ਉਹ ਸਭ 'ਤੇ ਆਉਣੀ ਹੈ। ਕਾਲ ਮਹਾਂਬਲੀ ਹੈ। ਇਸ ਅੱਗੇ ਅਜੇ ਤੱਕ ਕੋਈ ਨਹੀਂ ਟਿਕਿਆ। ਸ਼ਾਇਦ ਕੁਰਾਨ ਦੇ ਸ਼ਬਦ ਤੈਨੂੰ ਯਾਦ ਹੋਣਗੇ:

*ਫ਼ਾਇਨ ਲੰਮ ਤੱਫਅਲੂ, ਵਲੰਨ ਤੱਫਅਲੂ।*
*ਫੱਤਾ ਖ਼ੂਨਾ ਰੱਰਲਾਤੀ, ਵਕੂਦੋ ਹਨਾਸੂ ਵਲ।*
*ਚਿਜਾਰਤੋਂ ਓ ਇੱਦੜ ਲਿਲੇ ਕਾਫਰੀਨ।*

ਭਾਵ ਐ ਬੰਦੇ ਖੁਦਾ ਦੇ ਹੁਕਮ 'ਚ ਚੱਲ, ਦੁਬਾਰਾ ਕਹਿਨਾ! ਖੁਦਾ ਦਾ ਹੁਕਮ ਮੰਨ, ਹੁਕਮ ਨਾ ਮੰਨੇਗਾ ਤਾਂ ਯਾਦ ਰੱਖ ਉਹ ਮੌਤ ਰੂਪੀ ਅੱਗ ਤੇਰੇ ਲਈ ਵੀ ਤਿਆਰ ਹੈ ਜੋ ਪਹਾੜਾਂ ਅਤੇ ਪਰਬਤਾਂ ਨੂੰ ਵੀ ਸਾੜ ਕੇ ਰਾਖ ਕਰ ਦਿੰਦੀ ਹੈ।

ਗੁਰਬਾਣੀ ਦੇ ਬਚਨ ਹਨ:

*ਜੰਮਣੁ ਮਰਣੁ ਨ ਤਿਨ ਕਉ ਜੋ ਹਰਿ ਲੜਿ ਲਾਗੇ॥ (322)*

ਪਰ ਇਹ ਜ਼ਕਰੀਆ ਖ਼ਾਨ ਬੜਾ ਹੀ ਗੁਮਾਨੀ, ਤੁਅੱਸਬੀ ਅਤੇ ਬੇਇਨਸਾਫੀ ਵਾਲਾ ਹਾਕਮ ਸੀ। ਸਿੰਘਾਂ ਦਾ ਤਾਂ ਇਹ ਪੱਕਾ ਵੈਰੀ ਸੀ। ਡਾਕਟਰ ਕਿਰਪਾਲ ਸਿੰਘ ਨਾਰੰਗ ਲਿਖਦੇ ਹਨ ਕਿ ਜ਼ਕਰੀਆ ਖਾਨ ਵੇਲੇ ਸਿੰਘ ਹੋਣਾ ਮੌਤ ਨੂੰ ਵਾਜਾਂ ਮਾਰਨ ਬਰਾਬਰ ਹੁੰਦਾ ਸੀ। ਜਿਸ ਮਾਂ ਦੇ 4 ਪੁੱਤਰਾਂ ਵਿੱਚੋਂ ਇੱਕ ਸਿੰਘ ਸਜ ਗਿਆ ਹੁੰਦਾ, ਉਹ ਆਪਣੀਆਂ ਸਾਥਣਾਂ ਨੂੰ ਕਹਿੰਦੀ ਸੀ ਭੈਣੋਂ! ਮੇਰੇ 3 ਪੁੱਤਰ ਹੀ ਹਨ, ਇੱਕ ਤਾਂ ਸਿੰਘ ਸਜ ਗਿਆ ਹੈ। ਭਾਵ ਜੋ ਸਿੰਘ ਸਜ ਗਿਆ, ਉਹ ਅੱਜ ਵੀ ਸ਼ਹੀਦ ਹੋਇਆ , ਕਲ੍ਹ ਵੀ ਹੋਇਆ'।

ਭਾਈ ਮਨੀ ਸਿੰਘ ਦੇ ਨਾਲ ਪਕੜੇ ਸਿੰਘਾਂ ਨੂੰ ਨਿਖਾਸ ਚੌਂਕ ਵਿਖੇ 24 ਜੂਨ 1734 (ਸੰਮਤ ਸਤਾਰਾਂ ਸੌ ਇਕਾਨਵੇਂ ਹਾੜ੍ਹ ਸੁਦੀ ਪੰਚਮੀ) ਨੂੰ ਕਤਲ ਕਰਨ ਲਈ ਲਿਆਂਦਾ ਗਿਆ। ਉਸ ਥਾਂ 'ਤੇ ਵੱਡੀ ਗਿਣਤੀ ਵਿੱਚ ਲੋਕ ਇਕੱਠੇ ਹੋਏ ਹੋਏ ਸਨ।

ਸਭ ਤੋਂ ਪਹਿਲਾਂ ਭਾਈ ਗੁਲਜ਼ਾਰ ਸਿੰਘ ਨੂੰ ਜਲਾਦ ਨੇ ਰੱਸੇ ਨਾਲ ਬਨ੍ਹ ਕੇ ਪੁੱਠਾ ਲਟਕਾਇਆ ਅਤੇ ਫਿਰ ਜੰਮੂਰ ਨਾਲ ਇਸ ਦੀ ਚਮੜੀ ਲਾਹੁਣੀ ਸ਼ੁਰੂ ਕੀਤੀ। ਇੰਞ ਚਮੜੀ ਲਾਹੁਣੀ ਅੰਤਾਂ ਦਾ ਦੁਖਦਾਈ ਕੰਮ ਹੈ। ਕਿਉਂਕਿ ਜੇਕਰ ਬੰਦੇ ਦੇ ਸਰੀਰ 'ਤੇ ਕੋਈ ਚੂੰਢੀ ਹੀ ਵੱਢੇ ਤਾਂ ਬੜਾ ਦੁੱਖ ਮਹਿਸੂਸ ਹੁੰਦਾ ਹੈ। ਗੁਰੂ ਹੀ ਜਾਣਦਾ ਹੈ ਕਿ ਇਹ ਸਿੰਘ ਉਸ ਸਮੇਂ ਕਿਹੜੇ ਰੰਗ 'ਚ ਰੰਗਿਆ ਹੋਇਆ ਸੀ ਕਿ ਚਮੜੀ ਲਹਾਉਣ ਸਮੇਂ ਸੀਅ ਤੱਕ ਨਹੀਂ ਸੀ ਉਚਾਰੀ। ਇਹ ਗੁਰੂ ਦਾ ਸਿੰਘ ਪ੍ਰਭੂ ਨਾਮ

ਬਾਣੀ ਵਿੱਚ ਪ੍ਰਪੱਕ ਹੋਣ ਕਰ ਕੇ ਗੁਰੂ ਗੋਬਿੰਦ ਸਿੰਘ ਜੀ ਨੇ 1698 ਵਿੱਚ ਭਾਈ ਮਨੀ ਸਿੰਘ ਦੇ ਨਾਲ ਹਰਿਮੰਦਿਰ ਸਾਹਿਬ ਦੀ ਸੇਵਾ ਸੰਭਾਲ ਲਈ ਅੰਮ੍ਰਿਤਸਰ ਭੇਜਿਆ ਸੀ। ਇਤਿਹਾਸਕ ਤੱਥ ਹਨ :

*ਪੰਜ ਸਿੱਖ ਗੈਲ ਕੀਏ ਤਿਆਰ। ਭੂਪਤ ਸਿੰਘ ਔ ਸਿੰਘ ਗੁਲਜ਼ਾਰ।*
*ਚੰਦਰਾ ਕੋਇਰ ਸਿੰਘ, ਸਿੰਘ ਕਾਨ੍ਹ। ਪੰਚਮ ਕੀਰਤ ਸਿੰਘ ਸੁਜਾਨ।*

ਮੌਲਵੀ ਨੂਰ ਮੁਹੰਮਦ ਚਿਸਤੀ ਨੇ 'ਤਹਿਕੀਕਾਤ ਚਿਸ਼ਤੀ' ਵਿੱਚ ਸਫ਼ਾ 695 ਉੱਤੇ ਇਹ ਲਿਖਿਆ ਹੈ, 'ਜਬ ਉਨੋਂ ਨੇ ਇਸਲਾਮ ਕਬੂਲ ਨਾ ਕੀਆ ਤੋ ਭਾਈ ਗੁਲਜਾਰ ਸਿੰਘ ਕਾ ਬੰਦ ਬੰਦ ਔਰ ਪੋਸਤ  ਉਖਾੜਾ ਗਿਆ'।

ਸ਼ਹੀਦ ਬਿਲਾਸ ਦੇ ਸਫ਼ਾ 92 'ਤੇ ਦਰਜ਼ ਹੈ:

*'ਪੀਛੇ ਸਿੰਘ ਗੁਲਜਾਰੇ ਕੇਰੀ। ਪੁੱਠੀ ਖੱਲ ਲਾਹੀ ਬਿਨ ਦੇਰੀ'।*

ਅਰਦਾਸ ਵਿੱਚ ਵੀ ਇਹ ਸ਼ਬਦ ਹਰ ਰੋਜ਼ ਉਚਾਰਨ ਕੀਤੇ ਜਾਂਦੇ ਹਨ 'ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਪੁੱਠੀਆਂ ਖੱਲਾਂ ਉਤਰਵਾਈਆਂ, ਚਰਖੜੀਆਂ 'ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਸੰਗ ਨਿਬਾਹੀ ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਖ਼ਾਲਸਾ ਜੀ! ਬੋਲੋ ਜੀ ਵਾਹਿਗੁਰੂ ਵਾਹਿਗੁਰੂ॥ ਵਾਹਿਗੁਰ॥

ਭਾਈ ਭੂਪਤ ਸਿੰਘ ਬਹੁਤ ਹੀ ਸੁਜਾਨ, ਤੇਜ਼ ਪ੍ਰਤਾਪ ਵਾਲੇ ਅਤੇ ਮਰਦ ਯੋਧਾ ਸਨ। ਇਨ੍ਹਾਂ ਦੀ ਸਿਆਣਪ ਨੂੰ ਮੁੱਖ ਰਖਦਿਆਂ ਭਾਈ ਮਨੀ ਸਿੰਘ ਨੇ ਚੜ੍ਹਾਵੇ ਵਿੱਚੋਂ ਰਕਮ ਤਾਰਨ ਦੀ ਮੋਹਲਤ ਲੈਣ ਲਈ ਕਿ ਧਨ ਵਿਸਾਖੀ 1734 ਤੱਕ ਦੇ ਦਿੱਤਾ ਜਾਵੇਗਾ ਮੁੱਖ ਤੌਰ 'ਤੇ ਸੇਵਾ ਲਾਈ, ਪਰ ਹਕੂਮਤ ਨੇ ਬੇਨਤੀ ਅਪਰਵਾਨ ਕਰ ਦਿੱਤੀ:

*ਕਰ ਮਸਲਤ ਇਮ ਬਾਤ ਠਹਿਰਾਈ। ਸਿੰਘ ਭੂਪਤ ਕੋ ਭੇਜੇ ਭਾਈ।*
*ਗੈਲ ਸਿੰਘ ਗੁਲਜ਼ਾਰਾ ਜਾਵੈ। ਹਮਰੀ ਤਰਫੋਂ ਇਹੋ ਅਲਾਵੇ।*
*ਸੰਗਤ ਘਨੀ ਨਹੀਂ ਜੇ ਆਈ। ਚੜ੍ਹਤਲ ਹੋਈ ਬਹੁਤ ਸਵਾਈ।*

*(ਸ਼ਹੀਦ ਬਿਲਾਸ ਸਫਾ 87)*

ਭਾਈ ਭੂਪਤ ਸਿੰਘ  ਦੀਆਂ ਅੱਖਾਂ ਕੱਢ ਕੇ ਫਿਰ ਭਾਈ ਰਣ ਸਿੰਘ ਬੰਗੇਸ਼ਰੀ, ਭਾਈ ਸੰਗਤ ਸਿੰਘ ਬੰਗੇਸ਼ਰੀ, ਭਾਈ ਜਗਤ ਸਿੰਘ, ਭਾਈ ਚਿਤਰ ਸਿੰਘ ਅਤੇ ਭਾਈ ਗੁਰਬਖਸ਼ ਸਿੰਘ ਨਾਲ ਚਰਖੜੀਆਂ 'ਤੇ ਚਾੜ੍ਹ ਕੇ ਸ਼ਹੀਦ ਕਰ ਦਿੱਤਾ ਗਿਆ। ਸ਼ਹੀਦ ਬਿਲਾਸ ਪੰਨਾ 92 ਉੱਤੇ ਦਰਜ਼ ਹੈ:

*ਤੈਸੇ ਗੈਲ ਜਲਾਦੇ ਆਇ। ਬੰਦ ਬੰਦ ਦੀਯੇ ਜੁਦਾ ਕਰਾਇ।*
*ਪੀਛੇ ਸਿੰਘ ਗੁਲਜਾਰੇ ਕੇਰੀ। ਪੁੱਠੀ ਖੱਲ ਲਾਹੀ ਬਿਨ ਦੇਰੀ।*
*ਭੂਪਤ ਸਿੰਘ ਕੀ ਆਂਖ ਕਢਾਇ। ਫੇਰ ਚਰਖੜੀ ਦੀਯੋ ਚਢਾਇ।*
*ਜਹਾਂ ਭਯੋ ਇਹ ਸਾਕਾ ਭਾਰੀ। ਖਲਕਤ ਦੇਖਣ ਆਈ ਸਾਰੀ।*
*ਸੇਵਾ ਹਰੀ ਜਿਤਕ ਸਿੰਘ ਔਰ। ਕਰੇ ਸ਼ਹੀਦ ਦੁਸ਼ਟ ਤਿਹ ਠੌਰ।*

ਭੱਟ ਵਹੀ ਮੁਲਤਾਨੀ ਸਿੰਧੀ ਵੀ ਇਨ੍ਹਾਂ ਸ਼ਹਾਦਤਾਂ ਦੀ ਪੁਸ਼ਟੀ ਕਰਦੀ ਹੈ।

ਭਾਈ ਮਨੀ ਸਿੰਘ ਕਾ ਸ਼ਾਹੀ ਹੁਕਮ ਗੈਲ ਅਸਾਢ ਸੁਦੀ ਪੰਚਮੀ ਸੰਬਤ 1791 ਕੋ ਲਾਹੌਰ ਕੇ ਮਲਹਾਣ 6 ਘੜੀ ਦਿਨ ਚਢੇ ਬੰਦ ਬੰਦ ਕਾਟਾ। ਭੂੰ ਕਾਟ ਆਖਿਆ, ਗੈਲੋਂ ਜਗਤ ਸਿੰਘ ਬੇਟਾ ਮਾਈ ਦਾਸ ਕਾ, ਚਿਤ੍ਰ ਸਿੰਘ ਬੇਟਾ ਮਨੀ ਸਿੰਘ ਕਾ, ਗੁਰਬਖਸ਼ ਸਿੰਘ ਬੇਟਾ ਮਨੀ ਸਿੰਘ ਕਾ ਮਾਰੇ ਗਏ। ਆਗੇ ਗੁਰੂ ਭਾਨੇ ਕਾ ਖਾਵਿੰਦ। ਗੁਰੂ ਗੁਰੂ ਜਪਣਾ ਜਨਮ ਸਵਰੇਗਾ।

ਭਾਈ ਕੁਇਰ ਸਿੰਘ ਕਰਤਾ ਗੁਰ ਬਿਲਾਸ ਪਾਤਸ਼ਾਹੀ 10 ਵੀਂ ਇਨ੍ਹਾਂ ਸਿੰਘਾਂ ਦੀ ਸ਼ਹੀਦੀ ਵਖਤ ਨਖ਼ਾਸ ਚੌਕ ਵਿੱਚ ਖੁਦ ਹਾਜ਼ਰ ਸੀ। ਉਹ ਲਿਖਦਾ ਹੈ:

*ਸੰਮਤ ਸਤ੍ਹ ਸਹਿਸ ਇਕਾਵਨ। ਮਾਸ ਅਖਾਰ ਸ਼ੁਕਲ ਬਰ ਪਾਵਨ।*
*ਦਹੈ ਬੀਚ ਤੁਰਕਨ ਕੋ ਮੇਲਾ। ਤਬ ਹੀ ਮਿਲਤ ਗੁਰੂ ਸੰਗ ਚੇਲਾ।*
*ਪੰਚਮ ਥਿਤ ਭਮਨ ਅਤਿਬਾਰੀ। ਲਵਪੁਰ ਮੇਂ ਸੀ ਦੇਹ ਬਿਨਸਾਰੀ1192*

ਹਰਜਿੰਦਰ ਸਿੰਘ ਦਿਲਗੀਰ ਆਪਣੀ ਪੁਸਤਕ ਦੇ 108 ਪੰਨੇ ਉੱਪਰ ਲਿਖਦਾ ਹੈ ਕਿ ਭੱਟ ਵਹੀਆਂ ਵਿੱਚ ਭਾਈ ਦਾਸਾ (19.4.1935) ਅਤੇ ਲਾਲ ਸਿੰਘ (20.11.1710) ਦੀਆਂ ਸ਼ਹੀਦੀਆਂ ਵੀ ਇਸ ਪਰਵਾਰ ਨਾਲ ਜੁੜੀਆਂ ਹੋਈਆਂ ਹਨ, ਪਰ ਕੁਰਸੀਨਾਮਿਆਂ ਵਿੱਚ ਇਨ੍ਹਾਂ ਦੇ ਨਾਂ ਨਹੀਂ ਲੱਭਦੇ। ਜੇ ਇਹ ਦੋਵੇਂ ਨਾਂ ਸ਼ਾਮਿਲ ਕਰ ਲਈਏ ਤਾਂ ਲਿਸਟ ਵਿੱਚ 58 ਸ਼ਹੀਦ ਇਸੇ ਪਰਵਾਰ ਦੇ ਬਣਦੇ ਹਨ। ਇਨ੍ਹਾਂ ਤੋਂ ਇਲਾਵਾ ਬੀਬੀ ਬਸੰਤ ਕੌਰ (ਸਿੰਘਣੀ ਭਾਈ ਮਨੀ ਸਿੰਘ) ਅਤੇ ਉਸ ਨਾਲ ਇਸ ਪਰਵਾਰ ਦੀਆਂ ਕੁਝ ਹੋਰ ਬੀਬੀਆਂ ਵੀ 1734 ਵਿੱਚ ਅੰਮ੍ਰਿਤਸਰ ਤੋਂ ਗ੍ਰਿਫਤਾਰ ਕਰ ਕੇ ਬੰਦੀ ਖਾਨੇ ਵਿੱਚ ਰੱਖ ਕੇ ਸ਼ਹੀਦ ਕੀਤੀਆਂ ਗਈਆਂ ਸਨ। ਉਨ੍ਹਾਂ ਨਾਲ ਕੁਝ ਬੱਚੇ ਵੀ ਸ਼ਹੀਦ ਕੀਤੇ ਗਏ ਸਨ। ਇਸ ਕਰ ਕੇ ਇਹ ਗਿਣਤੀ ਹਰ ਹਾਲਤ ਵਿੱਚ 60 ਤੋਂ ਵੱਧ ਹੈ:

ਸ਼ਹੀਦ ਬਿਲਾਸ ਪੋਥੀ ਵਿੱਚ ਵੀ ਦਰਜ਼ ਹੈ:
*ਜਿਤਕ ਸਿੰਘ ਸੀ ਪੁਰ ਰਾਮਦਾਸ ਰਹਿੰਦੇ ਚੱਕ ਮਨੀ ਸਿੰਘ ਪਾਸ।*
*ਲਿਆਏ ਪਕੜ ਸਭਨ ਕੇ ਤਾਈਂ ਬਾਲ ਬਿਰਧ ਨਹਿ ਛੋਡਿਯੋ ਕਾਈ। (194)*

ਸਿੱਖੀ ਦੇ ਇਹ ਪਰਮਹੰਸ ਗੁਰਬਾਣੀ ਦੇ ਰਸੀਏ, ਨਾਮ ਚਖੀਏ, ਪ੍ਰੇਮ ਬਸੀਏ ਅਤੇ ਹਰਿ ਜਸੀਏ ਸਨ। ਇਨ੍ਹਾਂ ਦੇ ਮਨ੍ਹਾਂ ਅੰਦਰ ਗੁਰੂ ਪ੍ਰਤੀ ਅਗਾਧ ਅਸੀਮ, ਅਥਾਹ ਅਤੇ ਅਮਿੱਟ ਸ਼ਰਧਾ ਸੀ। ਸਤਿਗੁਰਾਂ ਦੇ ਚਰਨਾਂ ਦੀ ਧੂੜੀ ਪ੍ਰਾਪਤ ਹੋਣ ਕਰ ਕੇ ਇਹ ਹਰ ਤਰ੍ਹਾਂ ਦੇ ਦੁਨਿਆਵੀਂ ਭੈਅ ਅਤੇ ਮੌਤ ਦੇ ਡਰ ਤੋਂ ਰਹਿਤ ਸਨ। ਇਹ ਸਾਰੇ ਨਿਮਰਤਾ, ਧੀਰਜ, ਸਤ, ਸੰਤੋਖ, ਸਬਰ ਵਾਲੇ ਅਤੇ ਮਿੱਠ ਬੋਲੜੇ ਸਨ। ਇਹ ਮਨੁੱਖੀ ਆਜ਼ਾਦੀ ਦੇ ਆਸ਼ਕ, ਗਰੀਬ-ਗੁਰਬੇ ਦੇ ਰੱਖਿਅਕ ਅਤੇ ਸੱਚ ਦੇ ਭੱਖਿਅਕ ਸਨ। ਨਾ ਇਹ ਕਿਸੇ ਨੂੰ ਡਰਾਉਂਦੇ ਸਨ ਅਤੇ ਨਾ ਹੀ ਕਿਸੇ ਤੋਂ ਡਰਦੇ ਸਨ। ਜਿਵੇਂ ਚਾਨਣ ਕਦੇ ਹਨੇਰਾ ਨਹੀਂ ਬਣ ਸਕਦਾ ਅਤੇ ਨਾ ਹੀ ਹਨੇਰਾ ਕਦੇ ਚਾਨਣ ਬਣ ਸਕਦਾ ਹੈ ਤਿਵੇਂ ਇਹ ਸਿੱਖ ਪੰਥ ਦੇ ਮਹਾਨ ਯੋਧੇ, ਗੁਰਮੁਖ ਪਿਆਰੇ ਅਤੇ ਸ਼ਹੀਦ ਸਿੱਖੀ ਨੂੰ ਕਿਵੇਂ ਤਿਆਗ ਸਕਦੇ ਸਨ? ਇਨ੍ਹਾਂ ਦੀ ਸ਼ਹਾਦਤ ਬਾਰੇ ਤਾਂ ਇਹੀ ਉਚਾਰਨਾ ਬਣਦਾ ਹੈ:

*ਅਚਲ ਅਮਰ ਨਿਰਭੈ ਪਦੁ ਪਾਇਓ ਜਗਤ ਜਾਹਿ ਹੈਰਾਨੋ॥ (830)*

ਇੰਞ ਭਾਈ ਮਨੀ ਸਿੰਘ ਜੀ ਮਹਾਨ ਸ਼ਹੀਦ, ਸ਼ਾਸਤਰ ਅਤੇ ਸ਼ਸਤਰ ਵਿੱਦਿਆ ਦੇ ਗੜ੍ਹ ਗਿਆਤਾ, ਕਲਮ ਦੇ ਧਨੀ, ਸਾਹਿਤ ਦੇ ਆਭਾ, ਅਨੂਠੇ ਗਿਆਨਵਾਨ, ਦੂਰ-ਅੰਦੇਸ਼ੀ, ਦ੍ਰਿੜ ਇਰਾਦੇ ਅਤੇ ਵੱਡੇ ਜਿਗਰੇ ਵਾਲੇ ਸਨ। ਭਾਈ ਸਾਹਿਬ ਕੇਵਲ ਕਵੀ, ਸਾਖੀਕਾਰ ਅਤੇ ਕਥਾ ਵਾਚਕ ਹੀ ਨਹੀਂ ਸਨ ਸਗੋਂ ਯੁੱਧ ਕਲਾ ਵਿੱਚ ਪ੍ਰਵੀਨ ਹੋਣ ਕਰ ਕੇ ਮਹਾਨ ਯੋਧੇ ਵੀ ਸਨ।

ਗੁਰੂ ਨਾਲ ਪ੍ਰੀਤੀ ਕਾਰਨ ਇਹ ਤੱਪਸਵੀ, ਜਤੀ, ਤਪੀ ਅਤੇ ਹਠੀ ਵੀ ਸਨ। ਇਹਨਾਂ ਦਾ ਆਪਦਾ ਅਤੇ ਸਮੂਹ ਬੰਸ ਦਾ ਸਮੁੱਚਾ ਜੀਵਨ ਬਹੁਤ ਹੀ ਉੱਚਾ-ਸੁੱਚਾ, ਅਦੁੱਤੀ, ਅਨੂਠਾ ਅਤੇ ਅਮੋਲਕ ਵਿਰਸੇ ਭਰਪੂਰ ਹੈ। ਜਿਤਨੀਆਂ ਕੁਰਬਾਨੀਆਂ ਇਹਨਾਂ ਦੀ ਕੁੱਲ ਨੇ ਕੀਤੀਆਂ ਉਸ ਦੀ ਮਿਸਾਲ ਇਤਿਹਾਸ ਅੰਦਰ ਘੱਟ ਹੀ ਮਿਲਦੀ ਹੈ। ਐਸੇ ਸੂਰੇ, ਗੁਰੂ ਦੇ ਨੂਰੇ ਅਤੇ ਬਚਨਾਂ ਦੇ ਪੂਰੇ ਦੀ ਬਹੁ-ਪੱਖੀ ਸਖ਼ਸ਼ੀਅਤ ਵੱਡੀ ਪ੍ਰੇਰਨਾ ਦਾ ਸਰੋਤ ਹੈ। ਸ਼ਹੀਦਾਂ ਦੀ ਕਤਾਰ 'ਚ ਭਾਈ ਸਾਹਿਬ ਅਤੇ ਸਮੁੱਚਾ ਪ੍ਰਵਾਰ ਚਾਨਣ ਮੁਨਾਰਾ ਅਤੇ ਮੀਲ ਪੱਥਰ ਦੀ ਨਿਆਈਂ ਹੈ। ਇਹ ਸਭ ਅਮਰ ਪਦਵੀ ਪ੍ਰਾਪਤ ਕਰ ਕੇ ਪ੍ਰਭੂ ਦੇ ਦਰ 'ਤੇ ਕਬੂਲੇ ਗਏ।

ਗੁਰਬਾਣੀ ਦੇ ਬੋਲ ਹਨ:

*ਧੰਨੁ ਸੁ ਵੰਸੁ ਧੰਨੁ ਸੁ ਪਿਤਾ ਧੰਨੁ ਸੁ ਮਾਤਾ ਜਿਨਿ ਜਨ ਜਣੇ॥*
*ਸਾਸਿ ਗਿਰਾਸਿ ਧਿਆਇਆ ਮੇਰਾ ਹਰਿ ਹਰਿ ਸੇ ਸਾਚੀ ਦਰਗਾਹ ਹਰ ਜਨ ਬਣੇ॥ (1135)*